*ਇਸੇ ਕਲਮ ਤੋਂ :*

**ਕਹਾਣੀ ਸੰਗ੍ਰਹਿ:**

ਤੇ ਜੇਹਲਮ ਵਗਦਾ ਰਿਹਾ(1976) (ਸ਼ਾਹਮੁਖੀ ਅੱਖਰਾਂ 'ਚ)
ਗੋਰੀ ਫ਼ਸਲ ਦੇ ਸੌਦਾਗਰ (1981)
ਡੂੰਘੇ ਪਾਣੀਆਂ ਦਾ ਦੁਖ (1988)
ਬਲਦੀ ਬਰਫ਼ ਦਾ ਸੇਕ (2007) (ਗੁਰਮੁਖੀ ਤੇ ਸ਼ਾਹਮੁਖੀ ਅੱਖਰਾਂ 'ਚ)

**ਜੀਵਨੀ:**

ਨੂਰੀ ਰਿਸ਼ਮਾਂ (2004) (ਹਜ਼ਰਤ ਮੁਹੰਮਦ ਸਾਹਿਬ ਦੀ ਸੰਖੇਪ ਜੀਵਨੀ- ਬੱਚਿਆਂ ਲਈ)

**ਅਨੁਵਾਦ:**

ਗਵਾਚੀ ਝਾਂਜਰ ਦੀ ਚੀਕ (ਤਾਮਿਲ ਨਾਵਲਿਟ) (2010)
(ਗੁਰਮੁਖੀ ਤੇ ਸ਼ਾਹਮੁਖੀ ਅੱਖਰਾਂ 'ਚ)

**ਸਵੈ-ਜੀਵਨੀ:**

ਮਾਟੀ ਕੁਦਮ ਕਰੇਂਦੀ ਯਾਰ (2013)
(ਗੁਰਮੁਖੀ ਤੇ ਸ਼ਾਹਮੁਖੀ ਅੱਖਰਾਂ 'ਚ)

**ਲੇਖ:**

ਮੇਰੇ ਰੰਗ ਦੇ ਅੱਖਰ (2013)

**ਉਰਦੂ ਕਹਾਣੀ ਸੰਗ੍ਰਹਿ:**

ਠੰਢੀ ਕਾਂਗੜੀ ਕਾ ਧੂੰਆਂ (1983)
ਇਸ਼ਤਿਹਾਰੋਂ ਵਾਲੀ ਹਵੇਲੀ (1991)
ਸਤੀ ਸਰ ਕਾ ਸੂਰਜ (2011)

**ਸੰਪਾਦਨ**

ਦਸ਼ਤ-ਏ-ਤਲਬ (2008)
(ਪੰਡਤ ਵਿਦਿਆ ਰਤਨ ਆਸੀ ਦੀ ਉਰਦੂ ਸ਼ਾਇਰੀ)

# ਸੂਲਾਂ ਦਾ ਸਾਲਣੁ

(ਕਹਾਣੀ ਸੰਗ੍ਰਹਿ)

ਖ਼ਾਲਿਦ ਹੁਸੈਨ



ਚੇਤਨਾ ਪ੍ਰਕਾਸ਼ਨ
ਪੰਜਾਬੀ ਭਵਨ, ਲੁਧਿਆਣਾ

# *Sullan Da Salan*

***Short Stories by***

**Khalid Hussain ©**
Near Govt. High School,
Bathindi, Jammu (J&K)
Mobile : 094191-83485, 072980-00099
E-mail : hussain.khalid47@gmail.com
Website : www.khalidhussain.in

**Edited by**
Kamaldeep Singh

**ISBN : 978-93-5112-064-3**
**Rs. 250/-**
First Edition : 2015
**Second Edition : 2022**
*Printed and Bound In India*

*Published by*
**A Group of**
**Chetna Parkashan**
PUNJABI BHAWAN, LUDHIANA (Pb.) INDIA
**KOTKAPURA | CANADA | USA**
Ph. 0161-2413613, 2404928, (M) 98152-98459, 98762-07774
Ph.: 95011-45039
Website: www.chetnaparkashan.com
E-mail: chetnaparkashan@gmail.com, gulatipublishersltd@gmail.com

Printer : R.K. Offset, Delhi



 follow us on : www.facebook.com/ChetnaParkashan

 **Follow us on : Instagram / Chetna_Parkashan**

ਨਿੱਘੇ ਰਿਸ਼ਤਿਆਂ ਦੇ ਪਾਲਣਹਾਰ
ਅਫ਼ਜ਼ਲ ਸਾਹਿਰ
ਤੇ
ਡਾ. ਅਜ਼ਹਰ ਮਹਿਮੂਦ
ਦੇ
ਨਾਂ

ਮਾਏ ਨੀ ਮੈਂ ਕੀਹਨੂੰ ਆਖਾਂ, ਦਰਦ ਵਿਛੋੜੇ ਦਾ ਹਾਲ... ਨੀਂ
ਧੂੰਆਂ ਧੁੱਖ਼ੇ ਮੇਰੇ ਮੁਰਸ਼ਿਦ ਵਾਲਾ, ਜਾਂ ਫੋਲ਼ਾ ਤਾਂ ਲਾਲ... ਨੀਂ
ਜੰਗਲ ਬੇਲੇ ਫਿਰਾਂ ਢੂੰਡੇਂਦੀ, ਅਜੇ ਨਾ ਪਾਇਓ ਲਾਲ... ਨੀਂ
ਦੁੱਖਾਂ ਦੀ ਰੋਟੀ ਸੂਲਾਂ ਦਾ ਸਾਲਣੂ, ਆਹੇਂ ਦਾ ਬਾਲਣ ਬਾਲ... ਨੀਂ
ਕਹੇ ਹੁਸੈਨ ਫਕੀਰ ਨਿਮਾਣਾ, ਸ਼ੌਹ ਮਿਲੇ ਤਾਂ ਥੀਵਾਂ ਨਿਹਾਲ... ਨੀਂ

(ਮਾਦੋਲਾਲ ਸ਼ਾਹ ਹੁਸੈਨ)

# ਤਤਕਰਾ

# 'ਸੂਲਾਂ ਦਾ ਸਾਲਣੂ' ਮਾਣਦਿਆਂ ਹੋਇਆਂ...!

-ਮਨਮੋਹਨ

ਖ਼ਾਲਿਦ ਹੁਸੈਨ ਦਾ ਕਹਾਣੀ ਸੰਗ੍ਰਹਿ 'ਸੂਲਾਂ ਦਾ ਸਾਲਣੂ' ਪੜ੍ਹਦਿਆਂ ਮੈਨੂੰ ਦੋ ਭਾਵਾਂ ਨੇ ਬੜੀ ਸ਼ਿੱਦਤ ਨਾਲ ਟੁੰਬਿਆ। ਪਹਿਲਾ ਉਸਦੀ ਇਨ੍ਹਾਂ ਕਹਾਣੀਆਂ ਦੇ ਕਥਾਵਸਤੂ/ਕਥਾਨਕ ਦਾ ਗ਼ਹਿਨ ਪ੍ਰਤੱਖਣ ਤੇ ਦੂਸਰਾ ਉਸਦੀ ਭਾਸ਼ਾ ਦੀ ਵੰਨਸੁਵੰਨਤਾ/ਹੈਟਰੋਗਲੋਸੀਆ। 'ਸੂਲਾਂ ਦਾ ਸਾਲਣੂ' ਖ਼ਾਲਿਦ ਦਾ ਪੰਜਾਬੀ 'ਚ ਪੰਜਵਾਂ ਕਹਾਣੀ ਸੰਗ੍ਰਹਿ ਹੈ। ਇਸ ਦੀ ਆਮਦ ਨਾਲ ਉਸਦਾ ਕਹਾਣੀਕਾਰ ਵਜੋਂ ਹਸਤਾਖ਼ਰ ਹੋਰ ਪ੍ਰੌਢ ਹੁੰਦਾ ਹੈ ਅਤੇ ਇਸ ਨਾਲ ਪੰਜਾਬੀ ਕਹਾਣੀ ਜਗਤ 'ਚ ਵੀ ਨਿੱਗਰ ਵਾਧਾ ਹੋਇਆ ਹੈ।

ਖ਼ਾਲਿਦ ਹੁਸੈਨ ਨੂੰ ਕਹਾਣੀ ਸਿਰਫ਼ ਲਿਖਣੀ ਹੀ ਨਹੀਂ ਆਉਂਦੀ ਬਲਕਿ ਉਸਨੇ ਕਹਾਣੀ ਦੇ ਸਿਧਾਂਤ ਨੂੰ ਵੀ ਆਪਣੇ ਅਨੁਭਵ ਰਾਹੀਂ ਸਮਝਿਆ ਤੇ ਗੁੜ੍ਹਿਆ ਹੈ। ਇਸ ਕਿਤਾਬ ਵਿਚਲੇ ਲੇਖ 'ਮੈਂ ਤੇ ਮੇਰੇ ਪਾਤਰ' 'ਚ ਉਸਦਾ ਕਹਿਣਾ ਹੈ ਕਿ ਉਹ ਰਚਨਾ ਜਿਸਨੂੰ ਕਹਾਣੀ ਕਹਿੰਦੇ ਨੇ ਸਹੀ ਮਾਅਨਿਆਂ ਵਿਚ ਕੇਵਲ ਕਹਾਣੀ ਨਹੀਂ ਹੁੰਦੀ ਸਗੋਂ ਧਰਤੀ, ਸਮਾਜ ਤੇ ਜ਼ਿੰਦਗੀ 'ਚੋਂ ਕਸ਼ੀਦ ਕੀਤਾ ਹੋਇਆ ਇਕ ਰਚਨਾਤਮਕ ਸੱਚ ਹੁੰਦਾ ਹੈ। ਜਿਸ ਵਿਚ ਕਲਾ ਕੁਸ਼ਲਤਾ, ਦਿਲ ਖਿੱਚਵੀਂ ਡਿਕਸ਼ਨ ਅਤੇ ਸ਼ਬਦ ਸ਼ਕਤੀ ਦੇ ਨਾਲ ਨਾਲ ਆਪਣੀ ਰਹਿਤਲ ਦੀ ਵੀ ਡੂੰਘੀ ਛਾਪ ਹੁੰਦੀ ਹੈ। ਜਦੋਂ ਮੈਂ ਖ਼ਾਲਿਦ ਦਾ ਇਹ ਕਥਨ ਪੜ੍ਹਿਆ ਤਾਂ ਮੈਨੂੰ ਆਇਰਸ਼ ਕਵੀ ਰਾਬਰਟ ਗਰੀਵਨ ਦੀ ਕਵਿਤਾ 'ਕਹਾਣੀ ਕਹਿਣ ਵਾਲਿਆਂ ਨੂੰ ਸ਼ੈਤਾਨ ਦੀ ਸਲਾਹ' ਸਹਿਵਨ ਹੀ ਯਾਦ ਆ ਗਈ। ਇਸ ਕਵਿਤਾ 'ਚ ਸ਼ੈਤਾਨ ਦੀਆਂ ਕੁਝ ਦਿਲਚਸਪ ਸਲਾਹਾਂ ਹਨ। ਇਕ ਤਾਂ ਇਹ ਕਿ ਕਹਾਣੀ 'ਚ ਐਸੀ ਤਸਵੀਰ ਘੜੋ ਜੋ ਨਕਲੀ ਹੋਵੇ ਪਰ ਸੱਚੀ ਲੱਗੇ। ਪੂਰੇ ਜਾਗੇ ਹੋਏ ਵਿਵੇਕ ਨਾਲ ਉਹ ਕਰੋ ਜੋ ਇਕ ਝੂਠਾ ਕਰਦਾ ਹੈ। ਸ਼ੈਤਾਨ ਦਾ ਮੰਨਣਾ ਹੈ ਕਿ ਤੱਥ ਤੇ ਤੱਤ ਵਿਚਲਾ ਅੰਤਰਵਿਰੋਧ ਹੀ ਸਹੀ ਅਤੇ ਮੁੰਮਕਿਨ ਮਨੁੱਖ ਦੀ ਸ਼ਕਲ ਘੜ ਸਕਦਾ ਹੈ। ਪੱਛਮੀ ਲੇਖਕ ਟੌਮ ਕਲੈਂਸੀ ਦਾ ਕਿਹਾ ਵੀ ਇਥੇ ਦਰੁੱਸਤ ਲਗਦਾ ਹੈ ਕਿ

ਗਲਪ ਤੇ ਯਥਾਰਥ 'ਚ ਇਹ ਫ਼ਰਕ ਹੈ ਕਿ ਗਲਪ ਦੀ ਕੋਈ ਤੁਕ, ਕੋਈ ਸੁਰ ਜ਼ਰੂਰ ਹੋਣੀ ਚਾਹੀਦੀ ਹੈ। ਜ਼ਿੰਦਗੀ ਬੇਤੁਕੀ ਹੋ ਸਕਦੀ ਹੈ ਪਰ ਕਹਾਣੀ ਬੇਤੁਕੀ ਨਹੀਂ ਹੋ ਸਕਦੀ।

ਖ਼ਾਲਿਦ ਹੁਸੈਨ ਆਪਣੇ ਇਸ ਲੇਖ 'ਚ ਇਹ ਵੀ ਲਿਖਦਾ ਹੈ ਕਿ ਇਨ੍ਹਾਂ ਕਹਾਣੀਆਂ ਨੂੰ ਮੈਂ ਢੁੱਕਵੀਂ ਭਾਸ਼ਾ 'ਚ ਲਿਖਣ ਦੀ ਕੋਸ਼ਿਸ਼ ਕੀਤੀ ਹੈ ਤੇ ਭਾਸ਼ਾ ਨੂੰ ਪਾਤਰ ਦੀ ਮੰਗ ਅਨੁਸਾਰ ਵਰਤਿਆ ਹੈ। ਮੇਰੇ ਪਾਤਰ ਜਿਊਂਦੇ, ਜਾਗਦੇ, ਹਸਦੇ, ਖੇਡਦੇ, ਰੋਂਦੇ ਕੁਰਲਾਂਦੇ ਤੁਹਾਨੂੰ ਸਮਾਜ ਦਾ ਸ਼ੀਸ਼ਾ ਦਿਖਾਉਂਦੇ ਹਨ। ਇਹ ਦਾਅਵਾ ਸਹੀ ਲਗਦਾ ਹੈ ਜਦੋਂ ਅਸੀਂ ਖ਼ਾਲਿਦ ਦੀ ਭਾਸ਼ਾ ਯੋਗਤਾ ਦੀ ਗੱਲ ਕਰਦੇ ਹਾਂ। ਖ਼ਾਲਿਦ ਹੁਸੈਨ ਨੇ ਆਪਣੀ ਭਾਸ਼ਾ ਦਾ ਜੋ ਮੁਹਾਵਰੀ ਮੁਹਾਂਦਰਾ (Proverbial face) ਘੜਿਆ ਹੈ ਅਜਿਹੀ ਵੰਨਗੀ ਬੜੀ ਘੱਟ ਦਿੱਸਦੀ ਹੈ। ਭਾਸ਼ਾ ਬਾਰੇ ਲੁਡਵਿਗ ਵਿਟਜਨਸਟਾਈਨ ਨੇ ਇਸ ਪ੍ਰਸੰਗ 'ਚ ਠੀਕ ਕਿਹਾ ਹੈ ਕਿ ਭਾਸ਼ਾ ਨੂੰ ਦਾਇਰੇ 'ਚ ਬੰਨ੍ਹ ਕੇ ਰੱਖਣ ਦਾ ਅਰਥ ਹੈ ਉਸਦੇ ਲੋਕਾਂ ਦੀ ਦੁਨੀਆਂ ਨੂੰ ਸੀਮਤ ਕਰਨਾ। ਖ਼ਾਲਿਦ ਹੁਸੈਨ ਆਪਣੇ ਇਸ ਲੇਖ ਵਿਚ ਬੜੀ ਦਿਆਨਤਦਾਰੀ ਨਾਲ ਮੰਨਦਾ ਹੈ ਕਿ ਕਹਾਣੀ ਲਿਖਣ ਦੀ ਜੋ ਸਮਝ ਉਸਨੂੰ ਉਰਦੂ ਦੇ ਰਾਜਿੰਦਰ ਸਿੰਘ ਬੇਦੀ, ਕ੍ਰਿਸ਼ਨ ਚੰਦਰ, ਸਾਅਦਤ ਹਸਨ ਮੰਟੋ ਤੇ ਇਸਮਤ ਚੁਗਤਾਈ ਜਿਹੇ ਤੇ ਪੰਜਾਬੀ ਦੇ ਕਈ ਕਹਾਣੀਕਾਰਾਂ ਨੂੰ ਪੜ੍ਹ ਕੇ ਆਈ ਉਹ ਪੱਛਮੀ ਚੈਖੋਵ, ਮੋਪਾਸਾਂ ਤੇ ਓ. ਹੈਨਰੀ ਆਦਿ ਨੂੰ ਪੜ੍ਹਿਆਂ ਨਹੀਂ ਆਈ। ਸ਼ਾਇਦ ਇਹੋ ਹੀ ਕਾਰਣ ਹੈ ਕਿ-ਖ਼ਾਲਿਦ ਹੁਸੈਨ ਦੀ ਭਾਸ਼ਾ 'ਚ ਇਕ ਜ਼ਮੀਨ ਨਾਲ ਜੁੜੇ ਹੋਣ ਦੇ ਸਾਧੇਪਨ ਦੀ ਪੁੱਠ ਹੈ। ਇਸੇ ਲਈ ਉਸਦੀਆਂ ਕਹਾਣੀਆਂ 'ਚ ਹਰ ਦੂਜਾ ਵਾਕ ਮੁਹਾਵਰੇ ਦਾ ਰੂਪ ਧਾਰਦਾ ਦਿਖਾਈ ਦਿੰਦਾ ਹੈ।

'ਸੂਲਾਂ ਦਾ ਸਾਲਣੂ' 'ਚ ਦਿੱਤੀਆਂ ਬਹੁਤੀਆਂ ਕਹਾਣੀਆਂ 'ਚੋਂ ਜੋ ਗਲਪੀ ਪੈਰਾਡਾਈਮ ਉਭਰਦਾ ਹੈ ਉਸ 'ਚ ਕਸ਼ਮੀਰ ਮਸਲੇ ਨਾਲ ਸੰਵਾਦ ਰਚਾਉਂਦੀਆਂ ਉਹ ਕਹਾਣੀਆਂ ਸ਼ਾਮਿਲ ਹਨ ਜੋ ਆਪਣੇ ਕਥਾ ਵਸਤੂ/ਕਥਾਨਕ ਦੀ ਪੋਲੀਮਿਕਸ, ਭਾਸ਼ਾ ਦੀ ਵੰਨਸੁਵੰਨਤਾ ਤੇ ਕਥਾ ਜੁਗਤ ਦੀ ਨਵੀਨਤਾ ਕਾਰਣ ਧਿਆਨ ਦਾ ਬਾਇਸ ਬਣਦੀਆਂ ਹਨ। 'ਮਨੁੱਖ ਅੰਦਰ ਲੁਕਿਆ ਮਨੁੱਖ' ਕਸ਼ਮੀਰ ਦੀ ਮੌਜੂਦਾ ਸਥਿਤੀ ਕਾਰਣ ਪੈਦਾ ਹੋਏ ਤਣਾਓ 'ਚ ਸਮਾਜਿਕ ਤੇ ਮਾਨਵੀ ਰਿਸ਼ਤਿਆਂ ਦੇ ਸਥਾਈਤਵ ਤੇ ਕਠਿਨ ਪ੍ਰਸਥਿਤੀਆਂ 'ਚ ਮਾਨਵੀਅਤਾ ਦੀ ਸਦੀਵਤਾ ਨੂੰ ਬਿਆਨ ਕਰਦੀ ਬੜੀ ਮਾਰਮਿਕ ਕਹਾਣੀ ਹੈ। 'ਸੂਲਾਂ ਭਰੇ ਪੈਂਡੇ' ਕਹਾਣੀ 'ਚ ਸੱਭਿਆਚਾਰ/ਸੰਸਕ੍ਰਿਤੀ ਤੇ ਰਾਜਨੀਤੀ ਦੇ ਦਵੰਦ ਨੂੰ ਬੰਦੇ ਅੰਦਰ

ਬੈਠੇ ਸਹਿਜਭਾਵੀ ਭੋਲੇਪਨ ਤੇ ਬੰਦੇ ਦੇ ਬਾਹਰ ਫ਼ੈਲੇ ਸੱਤਾਮੂਲਕ ਵਰਤਾਰਿਆਂ ਦੇ ਪ੍ਰਸੰਗ 'ਚ ਕਸ਼ਮੀਰ ਸਥਿਤੀ/ਰਾਜਨੀਤੀ ਦੇ ਅੰਤਰਵਿਰੋਧਾਂ ਨੂੰ ਪੁਖ਼ਤਾ ਨੀਝ ਰਾਹੀਂ ਸਮਝਿਆ ਗਿਆ ਹੈ। 'ਜਿੰਦ ਕੜਾਹੀ ਮਾਰ ਮੁਕਾਈ' ਵੀ ਕਸ਼ਮੀਰ ਸੰਕਟ ਦੇ ਪ੍ਰਸੰਗ 'ਚ ਮਕਬੂਜ਼ਾ ਕਸ਼ਮੀਰ ਦੇ ਲੋਕਾਂ ਦੇ ਬੁਰੇ ਹਾਲਾਤ ਨੂੰ ਉਭਾਰਦੀ ਕਹਾਣੀ ਹੈ। ਇਸ 'ਚ ਸੱਤਾ ਦੀਆਂ ਸੰਰਚਨਾਵਾਂ 'ਚ ਖ਼ੁਫ਼ੀਆ ਤੰਤਰ ਦੇ ਸੱਚ ਨੂੰ ਪੇਸ਼ ਕਰਦਿਆਂ ਇਹ ਸਥਾਪਿਤ ਕੀਤਾ ਗਿਆ ਹੈ ਕਿ ਦੋਹਾਂ ਪਾਸੇ ਖ਼ਬਰੀ ਹੀ ਸੱਚ ਬੋਲਦੇ ਨੇ, ਬਾਕੀ ਸੱਭ ਝੂਠ ਹੁੰਦਾ ਹੈ। 'ਜਿਉਂਦੀਆਂ ਅੱਖਾਂ ਦੀ ਦਾਸਤਾਨ' ਹਿੰਸਾ-ਪ੍ਰਤਿਹਿੰਸਾ ਕਾਰਣ ਪੈਦਾ ਹੋਏ ਮਾਨਵੀ ਨਿਘਾਰ ਨੂੰ ਬੰਦੇ ਵੱਲੋਂ ਆਤਮਸਾਤ ਕਰਕੇ ਅਤੇ ਆਪਣੀਆਂ ਭਾਵਨਾਵਾਂ ਨੂੰ ਨਕਾਰ ਕੇ ਜਿਉਣ ਦੀ ਵਿਡੰਬਣਾ ਨੂੰ ਫੰਤਾਸੀ ਦੀ ਭਾਸ਼ਾ 'ਚ ਸਿਰਜਿਆ ਗਿਆ ਹੈ। 'ਇਕ ਮਰੇ ਬੰਦੇ ਦੀ ਕਹਾਣੀ' ਵੀ ਕਸ਼ਮੀਰ ਸੰਕਟ 'ਚ ਦਹਿਸ਼ਤਗਰਦੀ ਦੇ ਮਾਹੌਲ 'ਚ ਵੀ ਮਾਨਵੀ ਕਦਰਾਂ ਦੀ ਹਿਮਾਇਤ ਤੇ ਉਨ੍ਹਾਂ ਉਪਰ ਕਾਇਮ ਰਹਿਣ ਦੀ ਹਿੰਮਤ ਤੇ ਜ਼ਾਹਰਾਦਿਲੀ ਨੂੰ ਪੇਸ਼ ਕੀਤਾ ਗਿਆ ਹੈ। ਇਸ ਦੇ ਕਥਾਨਕ 'ਚ ਇਹ ਕਿਹਾ ਗਿਆ ਹੈ ਕਿ ਦਹਿਸ਼ਤਗਰਦ ਹਾਲਾਤ ਦੀ ਪੈਦਾਵਾਰ ਹੁੰਦੇ ਨੇ ਅਤੇ ਉਨ੍ਹਾਂ ਅੰਦਰ ਵੀ ਇਨਸਾਨੀਅਤ ਮੌਜੂਦ ਹੁੰਦੀ ਹੈ। 'ਮੈਲੀ ਧੁੱਪ' 'ਚ ਸਮਾਜ ਤੇ ਸਰਕਾਰੀ ਤੰਤਰ 'ਚ ਵਿਆਪਤ ਭ੍ਰਿਸ਼ਟਾਚਾਰ ਕਾਰਣ ਸੋਸ਼ਿਤ ਹੋ ਰਹੇ ਆਮ ਬੰਦੇ ਦੀ ਸਥਿਤੀ ਤੇ ਉਸ ਵੱਲੋਂ ਇਸ ਵਿਰੁੱਧ ਲੜਨ ਤੇ ਪ੍ਰਤਿਰੋਧ ਦੇ ਨਿਸ਼ਚੈ ਨੂੰ ਦਰਸਾਇਆ ਗਿਆ ਹੈ। 'ਜ਼ਮੀਰ ਦੀ ਮੌਤ' 'ਚ ਕਸ਼ਮੀਰ 'ਚ ਸੱਤਾ ਵਰਤਾਰਿਆਂ ਅੰਦਰ ਨਿਮਨ ਕਰਮਚਾਰੀ ਵੱਲੋਂ ਆਪਣੇ ਆਪ ਨੂੰ ਬਣਾਏ ਰੱਖਣ ਲਈ ਆਪਣੀ ਜ਼ਮੀਰ ਨਾਲ ਸਮਝੌਤਾ ਕਰਣ ਦੀ ਤ੍ਰਾਸਦੀ ਨੂੰ ਪੇਸ਼ ਕੀਤਾ ਗਿਆ ਹੈ। 'ਖੇਡਣ ਨੂੰ ਮੰਗੇ ਚੰਨ' 'ਚ ਬਾਲ ਮਾਨਸਿਕਤਾ 'ਚ ਪਈ ਵੱਡੀ ਸੋਝੀ ਨੂੰ ਕਸ਼ਮੀਰ ਸੰਕਟ ਦੇ ਪਿੱਛੇ ਕੰਮ ਕਰਦੇ ਆਜ਼ਾਦੀ ਦੀ ਮੰਗ ਉਪਰ ਆਧਾਰਿਤ ਕਥਾਨਕ 'ਚ ਬੜੇ ਸੂਖ਼ਮ ਢੰਗ ਨਾਲ ਦਰਸਾਇਆ ਗਿਆ ਹੈ।

ਇਸ ਸੰਗ੍ਰਹਿ ਦੀ ਪਹਿਲੀ ਕਹਾਣੀ 'ਇਸ਼ਕ ਮਲੰਗੀ' ਕਾਲੇ ਖਾਨ ਦੇ ਕਸਬੀ ਔਰਤ ਫ਼ਿਰੋਜ਼ਾ ਪ੍ਰਤਿ ਸੱਚੇ ਪਿਆਰ ਤੇ ਸਮਰਪਣ ਅਤੇ ਪੈਸਾ ਕੀਮਤਾਂ ਦੀ ਚਕਾਚੌਂਧ ਨੂੰ ਪਰਣਾਈ ਫ਼ਿਰੋਜ਼ਾ ਵੱਲੋਂ ਦਿਖਾਈ ਬੇਹਿਸੀ ਤੇ ਬੇਕਦਰੀ ਦੇ ਕਥਾਨਕ ਨੂੰ ਭਾਸ਼ਾ ਦੀ ਵੰਨਸੁਵੰਨਤਾ ਰਾਹੀਂ ਕਥਾਕਾਰੀ ਦੀ ਉਤਮ ਪੇਸ਼ਕਾਰੀ ਹੈ। ਇਸ ਕਹਾਣੀ ਦੀ ਅੰਤਿਮ ਸੰਵਾਦ ਬੜਾ ਪ੍ਰਭਾਵਸ਼ਾਲੀ ਹੈ; 'ਬਾਬੂ! ਇਹ ਪੱਥਰ ਤੇ ਮੈ ਤੋੜ ਲੈਨਾ ਵਾਂ ਪਰ ਫ਼ਿਰੋਜ਼ਾ ਦੇ ਦਿਲ ਦਾ ਪੱਥਰ ਮੈਥੋਂ ਨਹੀਂ ਟੁੱਟ ਸਕਿਆ

ਤੇ ਇਸ ਗੱਲ ਦਾ ਦੁੱਖ ਮਰਦੇ ਦਮ ਤੋੜੀ ਮੇਰੇ ਅੰਦਰ ਜ਼ਿੰਦਾ ਰਵ੍ਹੇਗਾ'। ਇਹ ਕਹਾਣੀ ਪੜ੍ਹਦਿਆਂ ਮੈਨੂੰ ਫ਼ਰਾਂਸਿਸੀ ਕਹਾਣੀਕਾਰ ਮੋਪਾਸਾਂ ਦਾ ਇਕ ਕਥਨ ਯਾਦ ਆ ਰਿਹਾ ਸੀ ਕਿ ਮੋਪਾਸਾਂ ਨੂੰ ਕਿਸੇ ਨੇ ਪੁੱਛਿਆ ਕਿ ਤੁਸੀਂ ਹਮੇਸ਼ਾ ਭੈੜੀ ਔਰਤ ਬਾਰੇ ਹੀ ਲਿਖਦੇ ਹੋ, ਕਦੇ ਚੰਗੀ ਔਰਤ ਬਾਰੇ ਵੀ ਲਿਖੋ। ਮੋਪਾਸਾਂ ਨੇ ਕਿਹਾ ਕਿ ਚੰਗੀ ਔਰਤ ਦੀ ਕੋਈ ਕਹਾਣੀ ਨਹੀਂ ਹੁੰਦੀ। ਇਸੇ ਤਰ੍ਹਾਂ ਇਸ ਸੰਗ੍ਰਹਿ ਦੀ ਇਕ ਹੋਰ ਕਹਾਣੀ 'ਸ਼ਾਦਾਂ ਬਿੱਲੀ ਜੰਮੂ ਵਾਲੀ' ਵੀ ਪ੍ਰੇਮ ਦੀ ਪਲੈਟੋਨਿਕ ਸਮਝ ਦੇ ਗਿਰਦ ਆਪਣਾ ਕਥਾਨਕ ਸਿਰਜਦੀ ਹੈ। ਪ੍ਰੇਮ ਦੀ ਇਸ ਸਮਝ 'ਚ ਆਤਮਿਕ ਸਮਰਪਣ ਤੇ ਤਿਆਗ, ਦੇਹ ਦੀ ਸੱਤਾ ਤੇ ਹਵਸ ਦੀ ਸ਼ਹਿਵਤ ਦਾ ਦਵੰਦ ਪਿਆ ਹੈ। ਸ਼ਾਦਾਂ ਪ੍ਰਤਿ ਗਫ਼ੂਰੇ ਭਲਵਾਨ ਦਾ ਸਮਰਪਣ, ਸ਼ਾਦਾਂ ਦਾ ਯੂਸਫ਼ ਦੀ ਕਲਾ ਤੇ ਨਫ਼ਾਸਤ ਨਾਲ ਨੇਹੁ ਅਤੇ ਗਜੂ ਚਾੜਕ ਦਾ ਸ਼ਾਦਾਂ ਦੀ ਦੇਹ ਪ੍ਰਾਪਤੀ ਦੀ ਹਵਸ ਦੇ ਤਿਕੋਣੀ ਤਣਾਓ 'ਚੋਂ ਇਹ ਕਹਾਣੀ ਪ੍ਰੇਮ ਦਾ ਪੈਰਾਡਾਈਮ ਸਿਰਜਦੀ ਹੋਈ 'ਸਾਂਸੋਂ ਕੀ ਮਾਲਾ ਪੇ ਸਿਮਰੂੰ ਮੈਂ ਪੀ ਕਾ ਨਾਮ...' ਜਿਹੇ ਰੂਹਾਨੀਅਤ ਤੇ ਰੂਮਾਨੀਅਤ ਭਰੇ ਜੁਮਲੇ ਨਾਲ ਖ਼ਤਮ ਹੁੰਦੀ ਹੋਈ ਇਸ ਸੰਗ੍ਰਹਿ ਦੀ ਇਕ ਮਾਰਮਿਕ ਕਹਾਣੀ ਵਜੋਂ ਆਪਣੇ ਆਪ ਨੂੰ ਸਥਾਪਿਤ ਕਰਦੀ ਹੈ।

ਸੰਤਾਲੀ ਦੀ ਵੰਡ ਦੇ ਪੈਰਾਡਾਈਮ ਨਾਲ ਜੁੜੀਆਂ ਇਸ ਸੰਗ੍ਰਹਿ ਦੀਆਂ ਕਹਾਣੀਆਂ 'ਚ 'ਲਕੀਰ' ਵੰਡ ਦੀ ਰਾਜਨੀਤੀ 'ਚ ਸੱਤਾ ਦੀ ਭੂਮਿਕਾ ਤੇ ਮਾਨਵੀ ਰਿਸ਼ਤਿਆਂ ਦੀ ਹੋਣੀ ਦੇ ਸੱਚ ਦੇ ਅਮੂਰਤਨ 'ਚ ਕਾਰਜਸ਼ੀਲ ਵਿਰੋਧਾਭਾਸਾਂ ਦੀ ਪੇਸ਼ਕਾਰੀ ਹੈ। ਇਸ ਦਾ ਕਥਾਨਕ ਵੰਡ ਕਾਰਣ ਪੈਦਾ ਹੋਏ ਸਜਾਵਲ ਤੇ ਸਾਬਰੀ ਦੇ ਵਿਛੋੜੇ ਪ੍ਰਤਿ ਰਾਜਨੀਤੀ ਹੁਣ ਵੀ ਕਿੰਨੀ ਬੇਹਿਸ ਤੇ ਬੇਰਹਿਮ ਹੈ, ਦੀ ਤ੍ਰਾਸਦੀ ਦੇ ਗਿਰਦ ਸਿਰਜਿਆ ਗਿਆ ਹੈ। 'ਹਾਥੀ ਢਾਈ ਲੱਖ ਦਾ' 'ਚ ਭਾਰਤ ਤੇ ਪਾਕਿਸਤਾਨ ਦੀਆਂ ਸਰਕਾਰਾਂ ਦੀਆਂ ਨੀਤੀਆਂ ਦੇ ਸੱਚ ਨੂੰ ਇਹ ਕਹਿ ਕੇ ਪ੍ਰਸਤੁਤ ਕੀਤਾ ਹੈ ਕਿ ਸਰਹੱਦਾਂ ਬੰਦਿਆਂ ਦੀਆਂ ਬਣਾਈਆਂ ਨੇ ਜਿਸ ਨਾਲ ਆਮ ਲੋਕ ਪ੍ਰਭਾਵਿਤ ਹੁੰਦੇ ਨੇ, ਪੰਛੀ ਜਨੌਰ ਨਹੀਂ।

ਸਮਾਜਿਕ ਵਰਤਾਰਿਆਂ 'ਚ ਮਨੁੱਖੀ ਕਦਰਾਂ ਕੀਮਤਾਂ ਨਾਲ ਜੁੜੇ ਪੈਰਾਡਾਈਮ ਦੀਆਂ ਕਹਾਣੀਆਂ 'ਚੋਂ 'ਪ੍ਰੇਮ ਖੇਲਣ ਕਾ ਚਾਓ' 'ਚ ਪਿਓ ਵੱਲੋਂ ਪੁੱਤਰ ਪ੍ਰਤਿ ਵਿਵਹਾਰ 'ਚ ਪੈਸਾ ਕੀਮਤਾਂ ਨਹੀਂ ਬਲਕਿ ਚੰਗੀ ਪ੍ਰਵਿਰਸ਼ ਹੀ ਵੱਡੀ ਭੂਮਿਕਾ ਨਿਭਾਉਣ ਦੇ ਮਹੱਤਵ ਨੂੰ ਉਭਾਰਿਆ ਗਿਆ ਹੈ। 'ਜਿਨ੍ਹਾਂ ਖਾਧੀ ਚੋਪੜੀ' 'ਚ ਬਾਬਾ ਫਰੀਦ ਦੇ ਸਾਧੇ ਜੀਵਨ ਤੇ ਰਹਿਣੀ ਬਹਿਣੀ ਦੇ ਸਾਰਵਭੌਮਿਕ ਫਲਸਫ਼ੇ ਚੋਂ ਪੈਦਾ ਹੋਈ ਸਮਝ ਨੂੰ ਜਗਤੂ ਜੱਟ ਦੇ ਚੋਧਰੀ ਜਗਤ ਸਿੰਘ ਬਣਨ

ਦੇ ਉਭਾਰ ਤੇ ਫਿਰ ਕਰਮਾਂ/ਕਰਨੀ ਦੇ ਫ਼ਲ ਦੇ ਦਰਸ਼ਨ ਕਾਰਣ ਆਏ ਨਿਘਾਰ ਦੇ ਕਥਾਨਕ ਨੂੰ ਪੇਸ਼ ਕੀਤਾ ਗਿਆ ਹੈ। 'ਇਕੋ ਰੰਗ ਲੋਕਾਈ ਦਾ' 'ਚ ਵੀ ਭ੍ਰਿਸ਼ਟ ਸੱਤਾ ਸੰਰਚਨਾਵਾਂ ਦੇ ਵਿਰੋਧਾਭਾਸਾਂ ਨੂੰ ਮਹਾਤਮਾ ਗਾਂਧੀ ਦੇ ਤਿੰਨ ਬੰਦਰਾਂ ਦੇ ਵਸਤੂਪਰਕ ਸਹਿਸਬੰਧਕ (Objective Corelative) ਰਾਹੀਂ ਵਿਅੰਗ ਭਾਸ਼ਾ 'ਚ ਸਿਰਜਿਆ ਹੈ। 'ਇਸ਼ਕ ਦੀ ਨਵੀਂ-ਓ-ਨਵੀਂ ਬਹਾਰ' ਧਰਮੀ/ਦੀਨੀ ਕਿਰਦਾਰਾਂ ਦੇ ਕਰਮਾਂ/ਕਰਤੂਤਾਂ ਨੂੰ ਤਨਜ਼ ਦੀ ਭਾਸ਼ਾ 'ਚ ਪੇਸ਼ ਕੀਤਾ ਹੈ। 'ਰੂਹ ਤੇ ਕਲਬੂਤ' ਕਹਾਣੀ 'ਚ ਵੀ ਮਾਨਵੀ ਮਨ ਦੀਆਂ ਕਲਪਨਾਵਾਂ ਤੇ ਫਿਰ ਉਸ 'ਚੋਂ ਪੈਦੇ ਹੋਏ ਅਹਿਸਾਸ ਨੂੰ ਰੂਹ ਤੇ ਜਿਸਮ ਦੇ ਮੈਟਾਫਰਾਂ ਰਾਹੀਂ ਜਾਦੂਈ ਯਥਾਰਥ (Magic Realism) ਦੀ ਭਾਸ਼ਾ 'ਚ ਚਿਤਰਿਆ ਗਿਆ ਹੈ। 'ਸਾਡਾ ਦੇਸ਼ ਮਹਾਨ' 'ਚ ਵਰਤਮਾਨ ਸਮਾਜ ਦੀਆਂ ਵਿਡੰਬਣਾਵਾਂ ਨੂੰ ਕਾਵਿਕ ਮੈਟਾਫਰ ਦੀ ਜੁਗਤ 'ਚ ਪੇਸ਼ ਕੀਤਾ ਗਿਆ ਹੈ।

ਇਸ ਸੰਗ੍ਰਹਿ 'ਚ 'ਉਪਦੇਸ਼', 'ਕੌਡੀ ਦਮੜੀ ਪੱਲੇ ਨਾ ਕਾਈ', 'ਜਾਗਦੇ ਜ਼ਮੀਰ ਦੀ ਆਵਾਜ਼', 'ਖ਼ੌਫ਼ਸੂਰਤ', 'ਕੰਧ 'ਤੇ ਲਿਖੇ ਅੱਖਰ' ਅਤੇ 'ਲੱਕੇ ਕਬੂਤਰਾਂ ਦਾ ਅੰਤ' ਆਦਿ ਮਿੰਨੀ ਕਹਾਣੀਆਂ ਵੀ ਹਨ ਜੋ ਵਰਤਮਾਨ ਸਮਾਜਿਕ, ਆਰਥਿਕ ਹਾਲਤਾਂ ਤੇ ਰਾਜਨੀਤਕ ਸਥਿਤੀਆਂ ਨੂੰ ਸੰਯਮੀ ਅੰਦਾਜ਼ 'ਚ ਪੇਸ਼ ਕਰਦੀਆਂ ਹਨ ਅਤੇ ਇੰਨ੍ਹਾਂ ਦੇ ਕਥਾ ਵਸਤੂ ਰਾਹੀਂ ਬੜਾ ਤੀਖਣ ਪ੍ਰਭਾਵ ਪੈਦਾ ਹੁੰਦਾ ਦਿਖਾਈ ਦਿੰਦਾ ਹੈ।

ਖ਼ਾਲਿਦ ਹੁਸੈਨ ਦੀਆਂ ਇਨ੍ਹਾਂ ਕਹਾਣੀਆਂ ਨੂੰ ਪੜ੍ਹਦਿਆਂ ਇਹ ਸੋਝੀ ਸਹਿਜੇ ਹੀ ਹੋ ਜਾਂਦੀ ਹੈ ਕਿ ਸਿਰਜਣ ਪ੍ਰਕਿਰਿਆ ਮਾਨਸਿਕ ਭੜਾਸ ਨਹੀਂ, ਨਾ ਹੀ ਦੁੱਧ ਦਾ ਉਬਾਲ। ਨਾ ਘੁਮਿਆਰ ਦਾ ਆਵਾ ਤੇ ਨਾ ਹੀ ਲੁਹਾਰ ਦੀ ਧੌਂਕਣੀ। ਸਾਰੰਗੀ ਦੀਆਂ ਚੂਲਾਂ ਤਰਖਾਣ ਦੇ ਵੱਸ 'ਚ ਨਹੀਂ ਆਉਂਦੀਆਂ, ਇਨ੍ਹਾਂ ਨੂੰ ਕੋਈ ਰੂਹ ਦੀ ਰਮਜ਼ ਵਾਲਾ ਹੀ ਜਾਣ ਸਕਦੈ। ਉਸ ਕੋਲ ਅਦਿੱਖ ਨੂੰ ਦੇਖਣ ਤੇ ਸਮਝਣ/ਪ੍ਰੱਖਣ ਦੀ ਦ੍ਰਿਸ਼ਟੀ ਹੈ। ਇਹ ਦ੍ਰਿਸ਼ਟੀ ਹੀ ਵਰਤਾਰਿਆਂ ਦੇ ਕਥਾ ਵਸਤੂ 'ਚ ਰੂਪਾਂਤਰਣ ਦਾ ਗਿਆਨਸ਼ਾਤਰੀ ਆਧਾਰ ਬਣਦੀ ਹੈ। ਇਸ ਰੂਪਾਂਤਰਣ 'ਚ ਖ਼ਾਲਿਦ ਦਾ ਸਾਪੇਖਕੀ ਰੂਪ ਦਿੱਸਦਾ ਹੈ। ਇਸ ਸਾਪੇਖਕੀ ਦ੍ਰਿਸ਼ਟੀ ਬਾਰੇ ਫ਼ਰਾਂਸਿਸੀ ਲੇਖਿਕਾ ਅਨਾਈਸ ਨੀਨ ਦਾ ਕਹਿਣਾ ਹੈ ਕਿ ਅਸੀਂ ਚੀਜ਼ਾਂ ਨੂੰ ਉਵੇਂ ਨਹੀਂ ਦੇਖਦੇ, ਜਿਵੇਂ ਦੀਆਂ ਉਹ ਹੁੰਦੀਆਂ ਨੇ। ਅਸੀਂ ਉਨ੍ਹਾਂ ਨੂੰ ਉਵੇਂ ਦੇਖਦੇ ਹਾਂ, ਜਿਵੇਂ ਦੇ ਅਸੀਂ ਹੁੰਦੇ ਹਾਂ।

ਖ਼ਾਲਿਦ ਹੁਸੈਨ ਦੇ ਹੁਣ ਤੱਕ ਦੇ ਕਹਾਣੀ ਸਿਰਜਣ ਪਿੱਛੇ ਉਸਦਾ

ਵਿਸ਼ਾਲ ਅਨੁਭਵ, ਜੀਵਨ ਸੰਘਰਸ਼ ਤੇ ਜ਼ਮੀਨੀ ਸਮਝ ਦਾ ਸਹਿਜ ਕਾਰਜਸ਼ੀਲ ਹੈ। ਇਸ ਸਹਿਜ ਕਾਰਣ ਹੀ ਉਸਦੀਆਂ ਕਹਾਣੀਆਂ ਦੀਆਂ ਕਥਾ ਜੁਗਤਾਂ ਵੀ ਵੱਖਰੀਆਂ ਹਨ। ਇਸੇ ਵੱਖਰਤਾ ਕਾਰਣ ਉਸਦੀ ਲਿਖਤ ਦੀ ਭਾਸ਼ਾ ਵੀ ਵਿਲੱਖਣ ਹੋ ਨਿਬੜਦੀ ਹੈ। ਉਸਨੂੰ ਗੁਰੂਦੇਵ ਰਾਬਿੰਦਰ ਨਾਥ ਟੈਗੋਰ ਦੇ ਕਥਨ ਅਨੁਸਾਰ ਲਿਖਣਾ ਵੀ ਆਉਂਦਾ ਤੇ ਨਾ ਲਿਖਣਾ ਵੀ। ਉਸਦੀਆਂ ਉਪਰ ਚਰਚਿਤ ਕਹਾਣੀਆਂ 'ਚ ਕਿਹੇ ਨਾਲੋਂ ਅਣਕਿਹਾ ਤੇ ਸਮੂਰਤ ਨਾਲੋਂ ਅਮੂਰਤ ਜ਼ਿਆਦਾ ਮਹੱਤਵਪੂਰਣ ਹੈ। ਇਨ੍ਹਾਂ ਕਾਰਣਾਂ ਕਰਕੇ ਮੈਂ 'ਸੂਲਾਂ ਦਾ ਸਾਲਣੁ' ਨੂੰ ਪੰਜਾਬੀ ਕਹਾਣੀ ਜਗਤ 'ਚ ਖ਼ੁਸ਼ਆਮਦੀਦ ਕਹਿੰਦਾ ਹਾਂ।

15-03-2015

ਚੰਡੀਗੜ੍ਹ

# ਮੈਂ ਤੇ ਮੇਰੇ ਪਾਤਰ

-ਖ਼ਾਲਿਦ ਹੁਸੈਨ

ਉਹ ਰਚਨਾ ਜਿਸ ਨੂੰ ਕਹਾਣੀ ਕਹਿੰਦੇ ਨੇ ਸਹੀ ਮਾਅਨਿਆਂ ਵਿਚ ਕੇਵਲ ਕਹਾਣੀ ਨਹੀਂ ਹੁੰਦੀ ਸਗੋਂ ਧਰਤੀ, ਸਮਾਜ ਤੇ ਜ਼ਿੰਦਗੀ 'ਚੋਂ ਕਸ਼ੀਦ ਕੀਤਾ ਹੋਇਆ ਇਕ ਰਚਨਾਤਮਕ ਸੱਚ ਹੁੰਦਾ ਹੈ। ਜਿਸ ਵਿਚ ਕਲਾ ਕੁਸ਼ਲਤਾ, ਦਿਲ ਖਿੱਚਵੀਂ ਡਿਕਸ਼ਣ ਅਤੇ ਸ਼ਬਦ ਸ਼ਕਤੀ ਦੇ ਨਾਲ-ਨਾਲ ਆਪਣੀ ਰਹਿਤਲ ਦੀ ਵੀ ਡੂੰਘੀ ਛਾਪ ਹੁੰਦੀ ਹੈ। ਚੰਗੀ ਰਚਨਾ ਦਾ ਖ਼ਮੀਰ ਆਪਣੇ ਵਾਤਾਵਰਣ ਤੇ ਮਾਹੌਲ ਦੀ ਮਿੱਟੀ ਨਾਲ ਗੁੱਝਿਆ ਹੁੰਦਾ ਹੈ ਤੇ ਚੰਗਾ ਕਹਾਣੀਕਾਰ ਨਵੇਕਲਾ ਅਤੇ ਅਣਛੂਹਾ ਪਲਾਟ ਚੁਣਨ ਦੀ ਕੋਸ਼ਿਸ਼ ਕਰਦਾ ਹੈ। ਕਹਾਣੀ ਦੀ ਬੁਣਤ ਵੱਲ ਖ਼ਾਸ ਧਿਆਨ ਦਿੰਦਾ ਹੈ। ਉਸ ਕੋਲ ਵੇਖਣ ਵਾਲੀ ਅੱਖ ਹੁੰਦੀ ਹੈ, ਜਿਸ ਨਾਲ ਉਹ ਆਪਣੀ ਕਹਾਣੀ ਦੇ ਪਾਤਰਾਂ ਨੂੰ ਸੋਹਣੇ ਤੇ ਕੋਹਜੇ ਰੰਗਾਂ ਵਿਚ ਪੇਸ਼ ਕਰਦਾ ਹੈ। ਕਹਾਣੀਕਾਰ ਕੋਲ ਸੂਝ ਤੇ ਗਿਆਨ ਦੀ ਦੌਲਤ ਹੋਣੀ ਚਾਹੀਦੀ ਹੈ ਅਤੇ ਸ਼ਬਦਾਂ ਨੂੰ ਵਰਤਣ ਦਾ ਚੱਜ ਵੀ। ਰੁਸਤਮ ਕਹਾਣੀਕਾਰਾਂ ਦੀਆਂ ਲਿਖਤਾਂ ਉਸਦੀ ਸ਼ੈਲੀ ਨੂੰ ਅਮੀਰ ਬਣਾਉਂਦੀਆਂ ਹਨ ਅਤੇ ਅਭਿਆਸ ਤੇ ਤਜੁਰਬਾ ਉਸਦੀ ਲਿਖਤ ਨੂੰ ਪਕਿਆਈ ਬਖ਼ਸ਼ਦਾ ਹੈ। ਚੰਗਾ ਕਹਾਣੀਕਾਰ ਸੂਈ ਵਿਚ ਧਾਗਾ ਪਾਣਾ ਵੀ ਜਾਣਦਾ ਹੈ ਅਤੇ ਤਰੋਪੇ ਲਾਣਾ ਵੀ। ਉਹ ਖ਼ੂਬਸੂਰਤੀ ਨਾਲ ਟਾਂਕੇ ਲਾ ਕੇ ਰਚਨਾ ਨੂੰ ਸਵਾਦਲੀ ਬਣਾ ਦਿੰਦਾ ਹੈ। ਮੈਂ ਵੀ ਵੱਖ-ਵੱਖ ਭਾਸ਼ਾਵਾਂ ਵਿਚ ਲਿਖੀਆਂ ਗਈਆਂ ਕਹਾਣੀਆਂ ਵਲ ਝਾਤ ਮਾਰੀ ਸੀ। ਰੂਸੀ, ਫ਼ਰਾਂਸੀਸੀ ਅਤੇ ਅੰਗਰੇਜ਼ੀ ਕਹਾਣੀਕਾਰਾਂ ਨੂੰ ਪੜ੍ਹਣ ਦਾ ਯਤਨ ਕੀਤਾ ਹੈ, ਪਰ ਜੋ ਸਵਾਦ ਮੈਨੂੰ ਭਾਰਤੀ ਭਾਸ਼ਾਵਾਂ ਵਿਚ ਲਿਖੀਆਂ ਕਹਾਣੀਆਂ ਪੜ੍ਹ ਕੇ ਆਇਆ ਉਹ ਸਵਾਦ ਮੈਨੂੰ ਮੋਪਾਸਾ, ਓ. ਹੈਨਰੀ, ਪੁਸ਼ਕਨ, ਕੁੱਪਰਨ, ਟਾਲਸਟਾਏ, ਵਰਜੀਨੀਆ ਵੂਲਫ਼ ਜੇਹੇ ਮਹਾਨ ਲਿਖਾਰੀਆਂ ਦੀਆਂ ਲਿਖਤਾਂ ਨੂੰ ਪੜ੍ਹ ਕੇ ਨਹੀਂ ਆਇਆ। ਇਸ ਨੂੰ ਤੁਸੀਂ ਮੇਰੀ ਘਟ ਇਲਮੀਂ ਵੀ ਕਹਿ ਸਕਦੇ ਹੋ ਪਰ ਕ੍ਰਿਸ਼ਨ ਚੰਦਰ, ਰਾਜਿੰਦਰ ਸਿੰਘ ਬੇਦੀ, ਬਲਵੰਤ ਸਿੰਘ, ਖ਼ਵਾਜਾ ਅਹਿਮਦ ਅੱਬਾਸ, ਵਾਜਦਾ ਤੁਬੱਸਮ, ਇਸਮਤ ਚੁਗਤਾਈ, ਇੰਤਜ਼ਾਰ ਹੁਸੈਨ ਅਤੇ ਸਆਦਤ ਹਸਨ ਮੰਟੋ, ਕੁਰਤ ਉਲ ਐਨ ਹੈਦਰ, ਅਬਦੁੱਲਾ ਹੁਸੈਨ, ਸ਼ੌਕਤ ਸਦੀਕੀ, ਮੁਮਤਾਜ਼ ਮੁਫ਼ਤੀ ਤੇ ਕੁਦਰਤ-ਉੱਲਾ-ਸਹਾਬ ਵਰਗੇ ਉਰਦੂ ਕਹਾਣੀਕਾਰਾਂ ਨੂੰ ਪੜ੍ਹ ਕੇ ਮੈਨੂੰ ਇਸ਼

ਲੱਗਾ ਕਿ ਉਹ ਮੇਰੀ ਮਿੱਟੀ ਤੇ ਮੇਰੇ ਆਲ਼ੇ-ਦੁਆਲ਼ੇ ਦੀ ਗੱਲ ਕਰ ਰਹੇ ਹਨ। ਇਞ ਹੀ ਮੁਨਸ਼ੀ ਪ੍ਰੇਮ ਚੰਦ, ਕਮਲੇਸ਼ਵਰ, ਮੋਹਨ ਰਾਕੇਸ਼ ਅਤੇ ਪੰਜਾਬੀ ਦੇ ਕਹਾਣੀਕਾਰ ਕੁਲਵੰਤ ਸਿੰਘ ਵਿਰਕ, ਕਰਤਾਰ ਸਿੰਘ ਦੁੱਗਲ, ਅਜੀਤ ਕੌਰ, ਮਹਿੰਦਰ ਸਰਨਾ, ਦਲੀਪ ਕੌਰ ਟਿਵਾਣਾ, ਗੁਲਜ਼ਾਰ ਸੰਧੂ, ਵਰਿਆਮ ਸੰਧੂ, ਪ੍ਰੇਮ ਪ੍ਰਕਾਸ਼, ਕਿਰਪਾਲ ਕਜ਼ਾਕ, ਦੇਸ ਰਾਜ ਕਾਲੀ, ਫ਼ਰਖ਼ੰਦਾ ਲੋਧੀ, ਇਲਿਆਸ ਘੁੰਮਣ, ਅਨਵਰ ਅਲੀ, ਪ੍ਰਵੀਨ ਮਲਿਕ, ਮਲਿਕ ਮਿਹਰ ਅਲੀ ਆਦਿ ਦੀਆਂ ਕਹਾਣੀਆਂ ਪੜ੍ਹ ਕੇ ਮੈਨੂੰ ਇਵੇਂ ਲੱਗਿਆ ਜਿਵੇਂ ਇਨ੍ਹਾਂ ਕਹਾਣੀਆਂ ਵਿਚ ਵਾਪਰੀਆਂ ਘਟਨਾਵਾਂ ਤੇ ਪਾਤਰ ਸਾਡੇ ਆਪਣੇ ਜੀਵਨ ਦੀ ਤਰਜਮਾਨੀ ਕਰਦੇ ਹਨ। ਇਹੋ ਕਾਰਨ ਹੈ ਕਿ ਜਦ ਮੈਂ ਕਹਾਣੀ ਦੇ ਪਿੜ ਵਿਚ ਪੈਰ ਪਾਇਆ ਤਾਂ ਮੈਂ ਜਿੱਥੇ ਇਸ ਮੈਦਾਨ ਦੇ ਸਾਰੇ ਦਾਉ-ਪੇਚ ਸਿੱਖਣ ਦੀ ਕੋਸ਼ਿਸ਼ ਕੀਤੀ, ਉਥੇ ਮੈਂ ਆਪਣੇ ਆਂਢ-ਗੁਆਂਢ ਤੇ ਆਪਣੇ ਖੇਤਰ ਵਿਚ ਵਾਪਰੀਆਂ ਘਟਨਾਵਾਂ, ਖ਼ੁਸ਼ੀਆਂ, ਉਦਾਸੀਆਂ, ਪਰੇਸ਼ਾਨੀਆਂ ਤੇ ਆਪਣੇ ਵਸੇਬ ਨਾਲ ਜੁੜੀਆਂ ਕਹਾਣੀਆਂ ਦਾ ਸਵਾਦ ਮਾਣਿਆ। ਆਪਣੇ ਇਲਾਕੇ ਵਿਚ ਬੋਲੇ ਜਾਣ ਵਾਲੇ ਭਾਸ਼ਾਈ ਰੰਗ ਵਿਚ ਲਿਖੀਆਂ ਕਹਾਣੀਆਂ ਜਿਸ ਨੂੰ ਮਾਝਾ ਰੰਗ ਕਿਹਾ ਜਾਂਦਾ ਹੈ, ਤੇ ਇਨ੍ਹਾਂ ਕਹਾਣੀਆਂ ਵਿਚੋਂ ਮੈਂ ਕੁਝ ਕਹਾਣੀਆਂ ਦੇ ਪਾਤਰਾਂ ਬਾਰੇ ਗੱਲ ਕਰਾਂਗਾ ਕਿ ਉਨ੍ਹਾਂ ਪਾਤਰਾਂ ਨੇ ਮੇਰੀ ਕਹਾਣੀ ਨੂੰ ਕਹਾਣੀ ਬਣਨ ਵਿਚ ਕਿੰਨਾ ਯੋਗਦਾਨ ਦਿੱਤਾ ਤੇ ਇਹ ਪਾਤਰ ਯਾਦਗਾਰੀ ਬਣ ਸਕੇ ਜਾਂ ਨਹੀਂ।

ਜਿਨ੍ਹਾਂ ਪਾਤਰਾਂ ਦੀ ਮੈਂ ਗੱਲ ਕਰਨਾ ਚਾਹੁੰਦਾ ਹਾਂ ਉਨ੍ਹਾਂ ਵਿਚ ਕੁਝ ਪਾਤਰ ਮੇਰੀਆਂ ਪੁਰਾਣੀਆਂ ਕਹਾਣੀਆਂ ਦੇ ਵੀ ਸ਼ਾਮਲ ਹਨ ਅਤੇ ਨਵੀਂ ਪੁਸਤਕ ਸੂਲਾਂ ਦਾ ਸਾਲਣੂ ਦੇ ਪਾਤਰ ਵੀ। ਇਨ੍ਹਾਂ ਵਿਚੋਂ 'ਕੁਆਰ ਗੰਦਲ' ਦੀ ਗੁੱਲਾ, 'ਹਲਾਲਾ' ਦੀ ਰਾਜਾਂ, 'ਬਾਬਾ ਟਿੱਕੀ' ਦਾ ਮੁਹਕਮ ਦੀਨ, 'ਬੈਡੇ ਦੀ ਲੰਕਾ' ਦਾ ਬੈਡਾ, 'ਪਾਣੀ ਦੀਆਂ ਲੀਕਾਂ' ਦਾ ਇੰਸਪੈਕਟਰ ਰੰਧਾਵਾ, 'ਦਿਲ ਦੀਆਂ ਗੱਲੀਆਂ' ਦਾ ਬਾਬਾ, 'ਡੂੰਘੇ ਪਾਣੀਆਂ ਦਾ ਦੁੱਖ' ਦੀ ਰਾਧਾ, 'ਬਲਦੀ ਬਰਫ਼ ਦਾ ਸੇਕ' ਦਾ ਨੰਦਰਿਸ਼ੀ, 'ਇਸ਼ਤਿਹਾਰਾਂ ਦੀ ਹਵੇਲੀ' ਦੀ ਹਲੀਮਾਂ, ਜ਼ੋਰ੍ਹਾ ਤੇ ਹੁਸਨਾ ਖੋਖਰ, 'ਮੈਹਰੀ' ਦੀ ਸਕੀਨਾ, 'ਭੁੱਖੀ ਮੱਝ' ਦੀ ਗੁਲਾਬੋ, 'ਖ਼ੂੰਜੇ ਰੁਲਦਾ ਸੱਚ' ਦਾ ਜੱਜ ਫ਼ਾਰੂਕ, 'ਦਰਦ ਵਿਛੋੜੇ ਦਾ ਹਾਲ' ਦਾ ਕਾਸਮ ਮਨਹਾਸ ਤੇ 'ਮਨ ਤਨ ਦਰਦ ਅਵੱਲੇ ਦਾ ਗਾਸ਼ ਲਾਲ ਆਦਿ ਅਜਿਹੇ ਪਾਤਰ ਨੇ ਜਿਨ੍ਹਾਂ ਨੇ ਇਨ੍ਹਾਂ ਕਹਾਣੀਆਂ ਨੂੰ ਇਕ ਮਜ਼ਬੂਤ ਬੁਨਿਆਦ ਤੇ ਸ਼ਨਾਖ਼ਤ ਬਖ਼ਸ਼ੀ। ਇਨ੍ਹਾਂ ਕਹਾਣੀਆਂ ਵਿਚ ਆਂਚਲਿਕਤਾ, ਕਲਾ ਕੁਸ਼ਲਤਾ ਤੇ ਕਥਾਨਕ ਨੂੰ ਪੇਸ਼ ਕਰਦਿਆਂ ਇਸ ਗੱਲ ਦਾ ਖ਼ਾਸ ਧਿਆਨ ਰੱਖਿਆ ਗਿਆ ਹੈ ਕਿ ਇਹ ਕਹਾਣੀਆਂ ਪਾਠਕਾਂ ਤੇ ਪੜ੍ਹਨਹਾਰਾਂ ਨੂੰ ਆਪਣੇ ਵੱਲ ਖਿੱਚ ਸਕਣ ਤੇ ਉਨ੍ਹਾਂ ਉੱਹੇ ਆਪਣਾ ਪ੍ਰਭਾਵ ਪਾ ਸਕਣ।

ਇਞ ਹੀ 'ਸੂਲਾਂ ਦਾ ਸਾਲਣੂ' ਕਹਾਣੀ ਸੰਗ੍ਰਹਿ ਵਿਚ 'ਲਕੀਰ' ਦਾ

ਸਜਾਵਲ, 'ਇਸ਼ਕ ਮਲੰਗੀ ਦਾ ਕਾਲੇ ਖ਼ਾਨ, 'ਇਕ ਮਰ੍ਹੇ ਬੰਦੇ ਦੀ ਕਹਾਣੀ' ਦਾ ਮੰਜ਼ੂਰ, 'ਮਨੁੱਖ ਅੰਦਰ ਲੁਕਿਆ ਮਨੁੱਖ' ਦਾ ਜ਼ਮੀਰ ਅਹਿਮਦ, 'ਪ੍ਰੇਮ ਖੇਲਣ ਕਾ ਚਾਉ' ਦਾ ਹਸਾਯੂੰ, 'ਜਿੰਦ ਕੜਾਹੀ ਸਾੜ ਮੁਕਾਈ' ਦਾ ਸਲਾਮ ਪੰਡਿਤ, 'ਹਾਥੀ ਢਾਈ ਲੱਖ ਦਾ' ਦਾ ਕਾਦਰਯਾਰ ਆਦਿ ਅਜਿਹੇ ਕੁਝ ਪਾਤਰ ਨੇ ਜਿਨ੍ਹਾਂ ਬਾਰੇ ਮੈਂ ਗੱਲ ਕਰਨੀ ਚਾਹਾਂਗਾ। ਲਕੀਰ ਕਹਾਣੀ ਭਾਰਤ ਦੀ ਵੰਡ ਦੇ ਫੱਟ, ਬਰਬਾਦੀ ਅਤੇ ਖ਼ੂਨ ਖ਼ਰਾਬੇ ਨੂੰ ਦਰਸਾਉਂਦੀ ਹੈ। ਕਿੰਞ ਲੋਕਾਂ ਦੀ ਵੱਢ ਟੁੱਕ ਹੋਈ, ਕਿਵੇਂ ਧੀਆਂ, ਭੈਣਾਂ ਤੇ ਮਾਵਾਂ ਦੀ ਪੱਤ ਲੁੱਟੀ ਗਈ। ਕਿੰਞ ਕਰੋੜਾਂ ਬੰਦਿਆਂ ਨੂੰ ਆਪਣੀਆਂ ਥਾਵਾਂ ਤੋਂ ਨਿਥਾਵੇਂ ਹੋਣਾ ਪਿਆ ਤੇ ਕਿਵੇਂ ਇਸ ਵੰਡ ਨੇ ਸ਼ਕ ਸ਼ਕੂਕ ਨਫ਼ਰਤ ਤੇ ਦੁਸ਼ਮਣੀ ਦੀ ਅੱਗ ਬਾਲੀ ਰੱਖੀ ਜਿਹੜੀ ਪੌਣੀ ਸਦੀ ਗੁਜ਼ਰਣ ਦੇ ਬਾਅਦ ਵੀ ਨਿਰੰਤਰ ਬਲ ਰਹੀ ਹੈ। ਕਿਵੇਂ ਇਸ ਵੰਡ ਨੇ ਕਈ ਖ਼ਾਨਦਾਨ ਉਜਾੜ ਦਿੱਤੇ। ਜੰਮੂ-ਕਸ਼ਮੀਰ ਪ੍ਰਾਂਤ ਵਿਚ ਕਈ ਥਾਵਾਂ 'ਤੇ ਪਿਉ ਸਰਹੱਦ ਦੇ ਇੱਧਰ ਰਹਿ ਗਿਆ ਤਾਂ ਪੁੱਤਰ ਉੱਧਰ। ਖ਼ੂਨ ਦੇ ਰਿਸ਼ਤੇ ਵੰਡੇ ਗਏ ਜਿਨ੍ਹਾਂ ਵਿਚ ਸਜਾਵਲ ਨਾਂ ਦਾ ਪਾਤਰ ਵੀ ਹੈ ਜੋ ਪਾਕਿਸਤਾਨ ਬਣਨ ਕਾਰਨ ਇੱਧਰ ਰਾਜੌਰੀ ਵੱਲ ਰਹਿ ਗਿਆ ਤੇ ਉਸਦੀ ਪਤਨੀ ਸਾਬਰੀ ਪਾਕਿਸਤਾਨੀ ਕਸ਼ਮੀਰ ਦੀ ਤਹਿਸੀਲ ਬਾਗ਼ ਵਿਚ। ਕਿੰਞ ਸੱਠ ਸਾਲਾਂ ਮਗਰੋਂ ਪਤੀ-ਪਤਨੀ ਦਾ ਮਿਲਾਪ ਹੁੰਦਾ ਹੈ ਪਰ ਉਹ ਬੁਢਾਪੇ ਵਿਚ ਵੀ ਇਕੱਠਿਆਂ ਨਹੀਂ ਰਹਿ ਸਕਦੇ ਕਿਉਂਕਿ ਦੋਹਾਂ ਮੁਲਕਾਂ ਦਾ ਕਾਨੂੰਨ ਇਸ ਦੀ ਆਗਿਆ ਨਹੀਂ ਦਿੰਦਾ। ਅੰਮਾ ਸਾਬਰੀ ਵਾਪਿਸ ਜਾਂਦਿਆਂ 'ਨੋ ਮੈਨਸ ਲੈਂਡ' ਵਿਚ ਦਮ ਤੋੜ ਦਿੰਦੀ ਹੈ। ਸਜਾਵਲ ਉਨ੍ਹਾਂ ਲੱਖਾਂ ਬੰਦਿਆਂ ਦੀ ਤਰਜੁਮਾਨੀ ਕਰਦਾ ਹੈ ਜੋ ਵੰਡ ਕਾਰਨ ਬਰਬਾਦ ਹੋਏ।

'ਇਕ ਮਰ੍ਹੇ ਬੰਦੇ ਦੀ ਕਹਾਣੀ' ਦਾ ਮੰਜ਼ੂਰ ਸਰਕਾਰੀ ਆਤੰਕਵਾਦ ਤੋਂ ਤੰਗ ਆ ਕੇ ਜੁਝਾਰੂਆਂ ਨਾਲ ਜਾ ਮਿਲਦਾ ਹੈ ਪਰ ਉਹ ਨਜ਼ਰਿਆਤੀ ਤੌਰ 'ਤੇ ਆਤੰਕੀ ਨਹੀਂ ਹੈ। ਇਸ ਲਈ ਉਹ ਆਤੰਕਵਾਦੀਆਂ ਨਾਲ ਰਹਿ ਕੇ ਵੀ ਮਨੋਵਿਗਿਆਨਕ ਤੌਰ 'ਤੇ ਵੀ ਉਨ੍ਹਾਂ ਨਾਲ ਨਹੀਂ ਰਹਿ ਰਿਹਾ ਸਗੋਂ ਹਰ ਪਲ ਆਪਣੇ ਆਪ ਨੂੰ ਆਪਣੇ ਲੋਕਾਂ ਵਿਚ ਅਤੇ ਆਪਣੇ ਘਰ ਪਰਿਵਾਰ ਵਿਚ ਮਹਿਸੂਸ ਕਰਦਾ ਹੈ। ਉਹ ਆਪਣੇ ਚੀਫ਼ ਦਾ ਹੁਕਮ ਵੀ ਨਹੀਂ ਮੰਨਦਾ ਜਿਹੜਾ ਉਸਨੂੰ ਖ਼ੂਨ ਖ਼ਰਾਬਾ ਕਰਨ ਲਈ ਕਹਿੰਦਾ ਹੈ। ਆਖ਼ਿਰ ਮੰਜ਼ੂਰ ਨੂੰ ਆਤੰਕਵਾਦੀ ਹੀ ਮਾਰ ਦਿੰਦੇ ਹਨ। ਮੰਜ਼ੂਰ ਚੁੱਕੀ ਦੇ ਦੋ ਪਾਟਾਂ ਵਿਚ ਪਿਸ ਰਹੇ ਉਨ੍ਹਾਂ ਲੋਕਾਂ ਦਾ ਪ੍ਰਤੀਕ ਹੈ ਜੋ ਇਕ ਪਾਸੇ ਫ਼ੌਜੀਆਂ ਦੇ ਹੱਥੋਂ ਮਰਦੇ ਹਨ ਅਤੇ ਦੂਜੇ ਪਾਸੇ ਆਤੰਕਵਾਦੀਆਂ ਦੇ ਹੱਥੋਂ। ਮੰਜ਼ੂਰ ਕਸ਼ਮੀਰ ਦੀ ਅੱਜ ਦੀ ਸਥਿਤੀ ਵਿਚ ਰਹਿੰਦੇ ਲੋਕਾਂ ਦਾ ਪ੍ਰਤੀਕ ਹੈ ਤੇ ਸਰਕਾਰ ਅਤੇ ਆਤੰਕਵਾਦੀ ਨੀੜ੍ਹੀਆਂ ਦੇ ਅਸਲੀ ਸੱਚ ਨੂੰ ਪੇਸ਼ ਕਰਦਾ ਹੈ।

'ਮਨੁੱਖ ਅੰਦਰ ਲੁਕਿਆ ਮਨੁੱਖ' ਦਾ ਮੁੱਖ ਪਾਤਰ ਜ਼ਮੀਰ ਅਹਿਮਦ ਹੈ

ਜਿਹੜਾ ਭਾਰਤ ਦੇ ਖੋਖਲੇ ਸੈਕੂਲਰੀਜ਼ਮ ਅਤੇ ਆਰਥਿਕ ਆਜ਼ਾਦੀ ਤੇ ਬਰਾਬਰੀ ਦੇ ਦਾਅਵਿਆਂ ਦੀ ਪੋਲ ਖੋਲ੍ਹਦਾ ਹੈ। ਉਹ ਜਨੂੰਨੀ ਹਿੰਦੂਆਂ ਅਤੇ ਸਰਕਾਰ ਦਾ ਮੁਸਲਮਾਨਾਂ ਨਾਲ ਸਲੂਕ ਤੇ ਉਨ੍ਹਾਂ ਦੀ ਮੰਦਹਾਲੀ ਲਈ ਹਿੰਦੂਆਂ ਦੇ ਕੱਟੜਵਾਦ ਨੂੰ ਜ਼ਿੰਮੇਵਾਰ ਸਮਝਦਾ ਹੈ। ਉਹ ਆਤੰਕਵਾਦੀਆਂ ਨੂੰ ਮੁਜਾਹਿਦ ਸਮਝਦਾ ਹੈ ਤੇ ਉਨ੍ਹਾਂ ਦੀ ਪ੍ਰਸੰਸਾ ਵੀ ਕਰਦਾ ਹੈ। ਪਰ ਜਦ ਖਾੜਕੂ ਉਸਦੇ ਡਰਾਇਵਰ ਤੇਜ ਰਾਮ ਨੂੰ ਮਾਰਨ ਲਗਦੇ ਹਨ ਤਾਂ ਜ਼ਮੀਰ ਅਹਿਮਦ, ਤੇਜ ਰਾਮ ਨੂੰ ਬਚਾਣ ਲਈ ਖਾੜਕੂਆਂ ਦੇ ਸਾਹਮਣੇ ਖੜ ਜਾਂਦਾ ਹੈ ਤੇ ਉਨ੍ਹਾਂ ਨੂੰ ਲਲਕਾਰਦਿਆਂ ਹੋਇਆਂ ਕਹਿੰਦਾ ਹੈ ਕਿ ਇਸਲਾਮ ਵਿਚ ਕਿੱਥੇ ਲਿਖਿਆ ਹੈ ਕਿ ਤੁਸੀਂ ਮਾਸੂਮ ਤੇ ਬੇਗੁਨਾਹ ਗ਼ੈਰ-ਮੁਸਲਿਮਾਂ ਨੂੰ ਮਾਰੋ। ਉਹ ਕੁਰਆਨੀ ਆਇਤਾਂ ਦੇ ਹਵਾਲੇ ਨਾਲ ਖਾੜਕੂਆਂ ਨੂੰ ਸਮਝਾਂਦਾ ਹੈ। ਆਖ਼ੀਰ ਤੇਜ ਰਾਮ ਨੂੰ ਬਚਾਂਦਾ ਹੈ। ਜ਼ਮੀਰ ਅਹਿਮਦ ਦਾ ਰੋਸ ਅਸਲ ਵਿਚ ਸਿਸਟਮ ਦੇ ਖ਼ਿਲਾਫ਼ ਹੈ ਅਤੇ ਧਰਮ, ਜਾਤ, ਰੰਗ ਨਸਲ ਦੇ ਆਧਾਰ 'ਤੇ ਜੋ ਵਿਤਕਰਾ ਲੋਕਾਂ ਨਾਲ ਹੁੰਦਾ ਹੈ, ਉਸਦਾ ਸਖ਼ਤ ਵਿਰੋਧੀ ਹੈ ਪਰ ਉਹ ਫ਼ਿਰਕਾਪ੍ਰਸਤ ਨਹੀਂ ਹੈ, ਤਾਹੀਉਂ ਤੇ ਤੇਜ ਰਾਮ ਨੂੰ ਬਚਾਉਂਦਾ ਹੈ।

'ਇਸ਼ਕ ਮਲੰਗੀ' ਵਿਚ 1947 ਦੇ ਪਹਿਲੂੰ ਦੇ ਜੰਮੂ ਸ਼ਹਿਰ ਤੇ ਇੱਥੇ ਦੇ ਵਸਨੀਕਾਂ ਬਾਰੇ ਗੱਲ ਕਰਦਿਆਂ ਇਹ ਦੱਸਿਆ ਗਿਆ ਹੈ ਕਿ ਕਿੰਝ ਫਿਰਕੂ ਰੌਲਿਆਂ ਵਿਚ ਹਿੰਦੂ ਮੁਸਲਿਮ ਤੇ ਸਿੱਖ ਭਾਈਚਾਰਾ ਟੁੱਟ-ਫੁੱਟ ਗਿਆ ਤੇ ਮੁਸਲਮਾਨਾਂ ਨੂੰ ਆਪਣੀਆਂ ਜਾਨਾਂ ਬਚਾਣ ਲਈ ਜੰਮੂ ਛੱਡ ਕੇ ਸਿਆਲਕੋਟ ਤੇ ਲਾਹੌਰ ਜਾਣਾ ਪੈ ਗਿਆ। ਇੰਝ ਹੀ ਮੀਰਪੁਰ, ਕੋਟਲੀ, ਬਾਗ਼ ਤੇ ਪੁਲੰਦਰੀ ਜੇਹੇ ਇਲਾਕਿਆਂ ਵਿਚੋਂ ਹਿੰਦੂ, ਸਿੱਖ ਆਪਣੀ ਜਾਨ ਬਚਾਣ ਲਈ ਜੰਮੂ ਆ ਗਏ। ਪਰ ਕਹਾਣੀ ਦਾ ਮੁੱਖ ਪਾਤਰ ਕਾਲੇ ਖਾਂ ਆਪਣੇ ਇਸ਼ਕ ਨੂੰ ਢੂੰਡਦਿਆਂ ਹੋਇਆਂ ਜੰਮੂ ਨੂੰ ਛੱਡ ਕੇ ਪਾਕਿਸਤਾਨੀ ਸ਼ਹਿਰਾਂ ਦੀ ਮਿੱਟੀ ਵਿਚ ਮਧੋਲਿਆ ਜਾਂਦਾ ਹੈ। ਸ਼ਾਦਾਂ ਬਿੱਲੀ ਜੰਮੂ ਵਾਲੀ ਕਹਾਣੀ ਵਿਚ 'ਇਸ਼ਕ-ਏ-ਮਜਾਜ਼ੀ' 'ਤੂੰ ਇਸ਼ਕ-ਏ-ਹਕੀਕੀ' ਦੇ ਸਫ਼ਰ ਦਾ ਵੇਰਵਾ ਦਿੱਤਾ ਗਿਆ ਹੈ।

'ਪ੍ਰੇਮ ਖੇਲਣ ਕਾ ਚਾਉ' ਦਾ ਹਮਾਯੂੰ ਆਪਣੇ ਪੁੱਤਰਾਂ ਕਾਰਨ ਦੁੱਖ ਭੋਗਦਾ ਹੈ। ਉਸਦੀ ਪੱਗ ਰੁਲਦੀ ਹੈ। ਸਰਕਾਰੇ, ਦਰਬਾਰੇ ਉੱਚੀ ਸ਼ਾਨ ਰੱਖਣ ਵਾਲਾ ਹਮਾਯੂੰ ਆਪਣੇ ਨਿਕੰਮੇ ਪੁੱਤਰਾਂ ਹੱਥੋਂ ਕਿਵੇਂ ਜ਼ਲੀਲ ਹੁੰਦਾ ਹੈ ਤੇ ਪਾਠਕਾਂ ਨੂੰ ਬਜ਼ੁਰਗ ਬੰਦਿਆਂ ਨਾਲ ਨਵੀਂ ਨਸਲ ਦੇ ਸਲੂਕ ਨੂੰ ਦਰਸਾਂਦਾ ਹੈ।

'ਜਿੰਦ ਕੜਾਹੀ ਸਾੜ ਮੁਕਾਈ' ਦਾ ਸਲਾਮ ਖੰਡਿਤ ਉਨ੍ਹਾਂ ਹਜ਼ਾਰਾਂ ਨੌਜਵਾਨਾਂ ਦੀ ਤਰਜੁਮਾਨੀ ਕਰਦਾ ਹੈ ਜੋ ਅਖੌਤੀ ਮੁਲਵਾਣਿਆਂ ਦੇ ਬਹਿਕਾਵੇ ਵਿਚ ਆ ਜਾਂਦੇ ਹਨ ਜਾਂ ਫਿਰ ਸਰਕਾਰੀ ਆਤੰਕਵਾਦ ਦਾ ਸ਼ਿਕਾਰ ਹੋ ਕੇ ਕਸ਼ਮੀਰ ਦੀ ਆਜ਼ਾਦੀ ਲਈ ਸਰਹੱਦ ਪਾਰ ਟ੍ਰੇਨਿੰਗ ਲਈ ਚਲੇ ਜਾਂਦੇ ਹਨ ਪਰ ਉੱਥੇ ਉਨ੍ਹਾਂ

ਨਾਲ ਕੀ ਹਸ਼ਰ ਹੁੰਦਾ ਹੈ? ਉਹ ਦੁਖਾਂਤ ਸਲਾਮ ਪੰਡਿਤ ਰਾਹੀਂ ਇਸ ਕਹਾਣੀ ਵਿਚ ਬ਼ਿਆਨ ਕੀਤਾ ਗਿਆ ਹੈ। ਇਹ ਸਾਰੇ ਪਾਤਰ ਮੇਰੇ ਅੱਖੋਂ ਵੇਖੇ ਹਨ ਜਾਂ ਆਪ ਹੰਢਾਏ ਹਨ। ਇਨ੍ਹਾਂ ਕਹਾਣੀਆਂ ਵਿਚ ਜਿਨ੍ਹਾਂ ਘਟਨਾਵਾਂ ਦਾ ਜ਼ਿਕਰ ਹੈ, ਉਹ ਮੈਂ ਆਪ ਵੇਖੀਆਂ ਜਾਂ ਹੰਢਾਈਆਂ ਹਨ।

ਮੈਂ ਇਨ੍ਹਾਂ ਕਹਾਣੀਆਂ ਦੇ ਪਾਤਰਾਂ ਵਿਚ ਆਪ ਜਿਊਂਦਾ ਹਾਂ। ਮੇਰੀਆਂ ਕਹਾਣੀਆਂ ਦੇ ਪਲਾਟ ਤੇ ਪਾਤਰ, ਮੇਰੇ ਅਨੁਭਵ ਵਿਚੋਂ ਕਸ਼ੀਦ ਹੋਏ ਹਨ। ਇਨ੍ਹਾਂ ਕਹਾਣੀਆਂ ਨੂੰ ਲਿਖਣ ਲਈ ਮੈਂ ਢੁਕਵੀਂ ਭਾਸ਼ਾ ਲਿਖਣ ਦੀ ਕੋਸ਼ਿਸ਼ ਕੀਤੀ ਹੈ ਤੇ ਭਾਸ਼ਾ ਨੂੰ ਪਾਤਰਾਂ ਦੀ ਮੰਗ ਅਨੁਸਾਰ ਵਰਤਿਆ ਹੈ। ਮੇਰੇ ਪਾਤਰ ਜਿਊਂਦੇ, ਜਾਗਦੇ, ਹਸਦੇ, ਖੇਡਦੇ, ਰੋਂਦੇ, ਕੁਰਲਾਂਦੇ ਤੁਹਾਨੂੰ ਸਮਾਜ ਦਾ ਸ਼ੀਸ਼ਾ ਵਿਖਾਂਦੇ ਹਨ।

ਪੰਜਾਬੀ ਕਹਾਣੀ ਦੀ ਤਰਿੰਝਣ ਵਿਚ ਮੈਂ ਵੀ ਕੱਤਣ, ਤੁੰਬਣ ਤੇ ਬੁਣਨ ਦਾ ਚੱਜ ਸਿਖਣ ਦਾ ਯਤਨ ਕੀਤਾ ਹੈ। ਸ਼ਾਇਦ ਮੇਰੀ ਪੇਸ਼ਕਾਰੀ ਵਿਚ ਤੁਹਾਨੂੰ ਕੋਈ ਕੋਹਜਾ ਰੰਗ ਨਹੀਂ ਮਿਲੇਗਾ। ਇਹ ਗੱਲ ਵੱਖਰੀ ਹੈ ਕਿ ਆਲੋਚਕ ਬਖੀਏ ਉਦੇੜਨੇ ਤੇ ਜੁੱਸਾ ਫਾੜਨ ਦਾ ਕੰਮ ਕਰਦੇ ਹਨ। ਇਹ ਲੋਕ ਸੂਈ ਵਿਚ ਲੰਮਾ ਧਾਗਾ ਪਾ ਦਿੰਦੇ ਨੇ ਜਿਸ ਕਾਰਨ ਧਾਗੇ ਵਿਚ ਗੁੰਝਲ਼ ਪੈ ਜਾਂਦਾ ਹੈ ਅਤੇ ਫਿਰ ਉਹ ਆਪ ਵੀ ਗੁੰਝਲ ਨਹੀਂ ਖੋਲ੍ਹ ਸਕਦੇ। ਜਦਕਿ ਮੇਰਾ ਮੰਨਣਾ ਹੈ ਕਿ ਚੰਗਾ ਆਲੋਚਕ ਆਪ ਵੀ ਰਚਨਾਤਮਕ ਜ਼ਹਿਨ ਨਾਲ ਰਚਨਾ ਦੀ ਪਰਖ ਕਰਦਾ ਹੈ। ਜੇਕਰ ਉਹ ਨੇਕ ਨਿਯਤੀ ਤੇ ਇਮਾਨਦਾਰੀ ਨਾਲ ਰਚਨਾ ਦਾ ਮੁਲਾਂਕਣ ਕਰੇ ਤਾਂ ਉਹ, ਪਰਤਾਂ ਵੀ ਖੋਲ੍ਹ ਸਕਦਾ ਹੈ ਜਿੱਥੇ ਤਕ ਆਮ ਪਾਠਕ ਦੀ ਵੀ ਰਸਾਈ ਨਹੀਂ ਹੋ ਸਕਦੀ। ਪਰ ਇਹ ਵੀ ਸੱਚ ਹੈ ਕਿ ਚੰਗੇ ਲਿਖਾਰੀ ਨੂੰ ਬਖੀਏ ਸੀਣ ਦਾ ਚੱਜ ਵੀ ਆਣਾ ਚਾਹੀਦਾ ਹੈ ਤੇ ਗੁੰਝਲ ਖੋਲ੍ਹਣ ਦਾ ਵੀ, ਕਿਉਂ ਜੋ ਰਚਨਾਕਾਰ ਆਪਣੀ ਰਚਨ਼ਾ ਦਾ ਮੁੱਢਲਾ ਆਲੋਚਕ ਵੀ ਹੁੰਦਾ ਹੈ।

# ਸੰਪਾਦਕੀ

ਪੰਜਾਬੀ ਸਾਹਿਤ ਪੜ੍ਹਣ ਦਾ ਸ਼ੌਕ ਮੈਨੂੰ ਤਦ ਪਿਆ ਜਦ ਮੈਂ ਐਮ.ਏ. (ਪੰਜਾਬੀ) ਵਿਚ ਦਾਖ਼ਲਾ ਲਿਆ। ਪੰਜਾਬੀ ਸਾਹਿਤ ਦੀਆਂ ਲਗਭਗ ਸਾਰੀਆਂ ਵਿਧਾਵਾਂ ਵਿਚ ਲਿਖੇ ਜਾਂਦੇ ਸਾਹਿਤ ਨੂੰ ਪੜ੍ਹਣ ਦਾ ਮੌਕਾ ਮਿਲਿਆ ਪਰ ਪੰਜਾਬੀ ਕਹਾਣੀ ਅਤੇ ਨਾਵਲ ਨੇ ਮੈਨੂੰ ਜ਼ਿਆਦਾ ਪ੍ਰਭਾਵਿਤ ਕੀਤਾ। ਮੁੱਖ-ਧਾਰਾ ਦੀ ਪੰਜਾਬੀ ਕਹਾਣੀ ਅਤੇ ਨਾਵਲ ਦੇ ਸਿਖ਼ਰ ਦੇ ਸਾਰੇ ਕਹਾਣੀਕਾਰਾਂ ਅਤੇ ਨਾਵਲਕਾਰਾਂ ਨੂੰ ਪੜ੍ਹਿਆ। ਨਾਵਲ ਵਿਚ ਜਿੱਥੇ ਗੁਰਦਿਆਲ ਸਿੰਘ, ਕਰਮਜੀਤ ਸਿੰਘ ਕੁੱਸਾ ਆਦਿ ਨੂੰ ਪੜ੍ਹਿਆ ਉਥੇ ਕਹਾਣੀ ਵਿਚ ਇਹ ਸੂਚੀ ਕੁਝ ਲੰਬੀ ਹੈ। ਇਨ੍ਹਾਂ ਸਿਖ਼ਰ ਦੇ ਕਹਾਣੀਕਾਰਾਂ ਵਿਚੋਂ ਹੀ ਇਕ ਨਾਂ ਹੈ, ਖ਼ਾਲਿਦ ਹੁਸੈਨ।

ਖ਼ਾਲਿਦ ਹੁਸੈਨ ਹੋਰਾਂ ਦੀ ਕਹਾਣੀ "ਮੇਰੀ ਚਾਦਰ ਮੇਰੇ ਪੈਰ" ਸਾਨੂੰ ਐਮ.ਏ. ਦੇ ਸਲੇਬਸ ਵਿਚ ਲੱਗੀ ਹੋਣ ਕਾਰਨ ਜਦ ਪੜ੍ਹੀ ਤਾਂ ਉਨ੍ਹਾਂ ਦੀ ਭਾਸ਼ਾ ਨੇ ਮੈਨੂੰ ਇੰਨਾ ਪ੍ਰਭਾਵਿਤ ਕੀਤਾ ਕਿ, ਮੈਂ ਉਨ੍ਹਾਂ ਦੀਆਂ ਹੋਰ ਕਹਾਣੀਆਂ ਵੀ ਪੜ੍ਹੀਆਂ। ਫਿਰ 2007 ਵਿਚ ਜਦ ਉਨ੍ਹਾਂ ਦਾ ਚੌਥਾ ਕਹਾਣੀ ਸੰਗ੍ਰਹਿ 'ਬਲਦੀ ਬਰਫ਼ ਦਾ ਸੇਕ' ਪ੍ਰਕਾਸ਼ਿਤ ਹੋਇਆ ਤਾਂ ਉਸਨੂੰ ਪੜ੍ਹਣ ਤੋਂ ਬਾਅਦ ਉਨ੍ਹਾਂ ਬਾਰੇ ਹੋਰ ਜਾਨਣ ਦੀ ਉਤਸੁਕਤਾ ਪੈਦਾ ਹੋਈ, ਤਾਂ ਉਨ੍ਹਾਂ ਦਾ ਪੰਜਾਬੀ ਭਾਸ਼ਾ ਪ੍ਰਤੀ ਜਨੂੰਨ ਅਤੇ ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਵਿਕਾਸ ਲਈ ਉਨ੍ਹਾਂ ਵਲੋਂ ਕੀਤੇ ਕੰਮਾਂ ਬਾਰੇ ਜਾਣਨ ਅਤੇ ਸੁਣਨ ਤੋਂ ਬਾਅਦ ਮੈਂ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ।

ਖ਼ਾਲਿਦ ਹੁਸੈਨ ਨੇ ਜਿੱਥੇ ਪੰਜਾਬੀ ਕਹਾਣੀ ਵਿਚ ਆਪਣੀ ਵਿਸ਼ੇਸ਼ ਥਾਂ ਬਣਾਈ, ਉੱਥੇ ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਨੂੰ ਅਹਿਮ ਸਥਾਨ ਦਿਵਾਉਣ ਲਈ ਵੀ ਲਗਾਤਾਰ ਕਈ ਉਪਰਾਲੇ ਕੀਤੇ ਅਤੇ ਜਿਵੇਂ-ਜਿਵੇਂ ਉਹ ਬਜ਼ੁਰਗ ਹੁੰਦੇ ਜਾ ਰਹੇ ਹਨ, ਉਨ੍ਹਾਂ ਦੀ ਸਾਹਿਤ ਅਤੇ ਭਾਸ਼ਾ ਪ੍ਰਤੀ ਗਤੀਵਿਧੀਆਂ ਹੋਰ ਵੀ ਵਧ ਰਹੀਆਂ ਹਨ। ਉਹ ਆਪਣੇ ਇਸ ਜਨੂੰਨ ਕਾਰਨ ਆਪਣੀ ਵੱਡੀ ਉਮਰ ਦੀ ਪ੍ਰਵਾਹ ਵੀ ਨਹੀਂ ਕਰਦੇ। ਖ਼ਾਲਿਦ ਹੁਸੈਨ, ਜੰਮੂ ਕਸ਼ਮੀਰ ਦੇ ਪੰਜਾਬੀ ਸਾਹਿਤ ਅਤੇ ਮੁਖਧਾਰਾ ਦੇ ਪੰਜਾਬ ਸਾਹਿਤ ਵਿਚਕਾਰ ਇਕ ਪੁਲ ਵਾਂਗ ਵਿਚਰੇ

ਹਨ। ਜਿੱਥੇ ਉਹ ਪੰਜਾਬੀ ਸਾਹਿਤ ਪ੍ਰਤੀ ਇਮਾਨਦਾਰ, ਵਫ਼ਾਦਾਰ ਹਨ ਉਥੇ ਉਹ ਆਪਣੀਆਂ ਰਚਨਾਵਾਂ ਵਿਚ ਵੀ ਨਿਰੰਤਰ ਪ੍ਰਗਤੀ ਕਰਦੇ ਆ ਰਹੇ ਹਨ। ਉਨ੍ਹਾਂ ਦੀਆਂ ਕਹਾਣੀਆਂ ਵਿਚ ਹਮੇਸ਼ਾ ਮਿਆਰੀ ਕਲਾ ਪੱਖ ਦੇ ਇਲਾਵਾ ਤਾਜ਼ਗੀ ਅਤੇ ਮੌਲਿਕਤਾ ਵੀ ਨਜ਼ਰ ਆਉਂਦੀ ਹੈ।

ਖ਼ਾਲਿਦ ਹੁਸੈਨ, ਪੰਜਾਬੀ ਦੇ ਬਾਕੀ ਕਹਾਣੀਕਾਰਾਂ ਕੋਲੋਂ ਭਾਸ਼ਾ ਅਤੇ ਵਿਸ਼ਿਆਂ ਦੀ ਚੋਣ ਕਰਕੇ ਵਿਲੱਖਣਤਾ ਕਾਇਮ ਕਰਦੇ ਹਨ। ਉਨ੍ਹਾਂ ਦੀਆਂ ਸਾਰੀਆਂ ਕਹਾਣੀਆਂ ਵਿਚ ਪਾਠਕ ਅਤੇ ਸਰੋਤੇ ਨੂੰ ਅਖਾਣ, ਮੁਹਾਵਰਿਆਂ ਵਾਲੀ ਲੱਛੇਦਾਰ ਭਾਸ਼ਾ ਮਿਲਦੀ ਹੈ ਪਰ ਇਨ੍ਹਾਂ ਦੀਆਂ ਕਹਾਣੀਆਂ ਵਿਚ ਲੱਛੇਦਾਰ ਭਾਸ਼ਾ ਮਿਲਦੀ ਹੈ ਪਰ ਇਨ੍ਹਾਂ ਦੀਆਂ ਕਹਾਣੀਆਂ ਵਿਚ ਅਖਾਣ ਮੁਹਾਵਰਿਆਂ ਦਾ ਦੁਹਰਾਓ ਕਦੇ ਨਹੀਂ ਮਿਲਦਾ, ਜਿਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਨ੍ਹਾਂ ਦਾ ਸ਼ਬਦ ਭੰਡਾਰ ਕਿਤਨਾ ਵਿਸ਼ਾਲ ਹੋ ਸਕਦਾ ਹੈ ਖ਼ਾਲਿਦ ਹੁਸੈਨ ਜਿੱਥੇ ਨਿਰੰਤਰ ਕਹਾਣੀਆਂ ਲਿਖਦੇ ਆ ਰਹੇ ਹਨ ਉੱਥੇ ਉਹ ਨਵੇਂ ਛਪਦੇ ਸਾਹਿਤ ਚਾਹੇ, ਉਹ ਕਿਸੇ ਵੀ ਭਾਸ਼ਾ ਦਾ ਹੋਏ, ਨੂੰ ਨਿਰੰਤਰ ਪੜ੍ਹਦੇ ਹਨ ਜਿਸ ਕਾਰਨ ਉਨ੍ਹਾਂ ਦੀਆਂ ਕਹਾਣੀਆਂ ਵਿਚ ਦਰਿਆ ਵਾਂਗ ਰਵਾਨਗੀ ਨਜ਼ਰ ਆਉਂਦੀ ਹੈ। ਉਨ੍ਹਾਂ ਦੀਆਂ ਕਹਾਣੀਆਂ ਦੀ ਇਕ ਵਿਲੱਖਣਤਾ ਇਹ ਵੀ ਹੈ ਕਿ ਉਹ ਆਪਣੀਆਂ ਕਹਾਣੀਆਂ ਵਿਚ ਮੁਸਲਿਮ ਸਮਾਜ ਦੀ ਪੇਸ਼ਕਾਰੀ ਕਰਦਿਆਂ ਹੋਇਆਂ ਵੀ ਇਸ ਗੱਲ ਦਾ ਖ਼ਿਆਲ ਰੱਖਦੇ ਹਨ ਕਿ ਉਹ ਕਹਾਣੀ ਸਿਰਫ਼ ਮੁਸਲਿਮ ਸਮਾਜ ਦੀ ਨਾ ਰਹਿ ਕੇ ਸਾਰੀ ਲੋਕਾਈ ਦੀ ਹੋ ਨਿਬੜਦੀ ਹੈ। ਜਿਸ ਦਾ ਸਬੂਤ ਤੁਹਾਨੂੰ ਇਸ ਕਹਾਣੀ ਸੰਗ੍ਰਹਿ ਦੀਆਂ ਕਹਾਣੀਆਂ ਪੜ੍ਹ ਕੇ ਵੀ ਸਾਫ਼ ਨਜ਼ਰ ਆਇਗਾ।

'ਸੂਲਾਂ ਦਾ ਸਾਲਣੁ' ਕਹਾਣੀ ਸੰਗ੍ਰਹਿ ਵਿਚ ਤਕਰੀਬਨ 24 ਕਹਾਣੀਆਂ ਸ਼ਾਮਿਲ ਹਨ। ਇਸ ਸੰਗ੍ਰਹਿ ਦੀਆਂ ਕਹਾਣੀਆਂ 'ਸੂਲਾਂ ਭਰੇ ਪੈਂਡੇ', 'ਜਿੰਦ ਕੜਾਹੀ ਸਾੜ ਮੁਕਾਈ', 'ਜਿਉਂਦੀਆਂ ਅੱਖਾਂ ਦੀ ਦਾਸਤਾਨ', 'ਮੈਲੀ ਧੁੱਪ', 'ਇਕ ਮਰੇ ਬੰਦੇ ਦੀ ਕਹਾਣੀ', 'ਮਨੁੱਖ ਅੰਦਰ ਲੁਕਿਆ ਮਨੁੱਖ' ਆਦਿ ਕਸ਼ਮੀਰ ਸੰਕਟ ਨਾਲ ਸਬੰਧਿਤ ਕਹਾਣੀਆਂ ਹਨ। ਇਨ੍ਹਾਂ ਸਾਰੀਆਂ ਕਹਾਣੀਆਂ ਵਿਚ ਲੇਖਕ ਨੇ ਕਈ ਦ੍ਰਿਸ਼ਟੀਕੋਣਾਂ ਤੋਂ ਇਸ ਸੰਕਟ ਨੂੰ ਦੇਖਣ ਦਾ ਯਤਨ ਕੀਤਾ ਹੈ ਅਤੇ ਇਸ ਸੰਕਟ ਵਿਚ ਪਿਸ ਰਹੀ ਆਮ ਜਨਤਾ ਦੀ ਆਵਾਜ਼ ਬਣਨ ਤੇ ਉਨ੍ਹਾਂ ਦੇ ਦੁੱਖਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਆਪਣੇ ਵਿਲੱਖਣ ਅਤੇ ਨਿਰਾਲੇ ਅੰਦਾਜ਼ ਕਾਰਨ ਇਹ ਕਹਾਣੀਆਂ ਪੂਰਨ ਤੌਰ 'ਤੇ ਕਸ਼ਮੀਰ ਸੰਕਟ ਦੀਆਂ ਪ੍ਰਤੀਨਿੱਧ ਕਹਾਣੀਆਂ ਬਣਨ ਵਿਚ ਸਫ਼ਲ ਰਹੀਆਂ ਹਨ।

'ਸੂਲਾਂ ਭਰੇ ਪੈਂਡੇ' ਨੂੰ ਬੇਬੇ ਨੂਰਾਂ ਅਤੇ ਮੇਜਰ ਸ਼ਰਮਾ ਦੇ ਆਪਸੀ ਸੰਵਾਦ ਰਾਹੀਂ ਬਿਆਨ ਕੀਤਾ ਗਿਆ ਹੈ। ਪਿਆਜ਼ ਵਾਂਗ ਇਸ ਕਹਾਣੀ ਦੀਆਂ ਕਈ ਪਰਤਾਂ ਹਨ ਜੋ ਸੁਚੇਤ ਪਾਠਕ ਨੂੰ ਕਸ਼ਮੀਰ ਸੰਕਟ ਦੇ ਕਈ ਪਹਿਲੂਆਂ ਤੋਂ ਜਾਣੂ ਕਰਵਾਉਂਦੀ ਹੈ। ਮੇਜਰ ਸ਼ਰਮਾ ਦੇ ਪੁੱਛਣ 'ਤੇ ਬੇਬੇ ਨੂਰਾਂ ਕਹਿੰਦੀ ਹੈ ਕਿ ਉਹ ਆਤੰਕਵਾਦੀਆਂ ਅਤੇ ਫ਼ੌਜੀਆਂ ਨੂੰ ਰੋਟੀ, ਚਾਹ ਤੋਂ ਇਲਾਵਾ ਸੌਣ ਲਈ ਬਿਸਤਰਾ ਵੀ ਦਿੰਦੀ ਹੈ ਅਤੇ ਉਹ ਮੇਜਰ ਨੂੰ ਇਹ ਵੀ ਕਹਿੰਦੀ ਹੈ ਕਿ ਫ਼ੌਜ ਅਤੇ ਖਾੜਕੂਆਂ ਨੂੰ ਆਪਸ ਵਿਚ ਲੜਣ ਦੀ ਬਜਾਏ ਬੈਠ ਕੇ ਸੁਲਾਹ ਕਰ ਲੈਣੀ ਚਾਹੀਦੀ ਹੈ। ਬੇਬੇ ਨੂਰਾਂ, ਪਾਤਰ ਰਾਹੀਂ ਕਹਾਣੀਕਾਰ ਇਹ ਕਹਿੰਦਾ ਨਜ਼ਰੀਂ ਆਉਂਦਾ ਹੈ ਕਿ ਆਮ ਲੋਕਾਈ ਨੂੰ ਇਸ ਸੰਕਟ ਦੇ ਪਿੱਛੇ ਦੀ ਰਾਜਨੀਤੀ ਦੀ ਕੋਈ ਜਾਣਕਾਰੀ ਨਹੀਂ, ਉੱਥੇ ਆਮ ਲੋਕਾਈ ਦੇ ਪ੍ਰੋਹਣਾਚਾਰੀ (ਮਹਿਮਾਨ ਨਿਵਾਜ਼ੀ) ਦੇ ਵਿਰਸੇ ਨੂੰ ਵੀ ਦਰਸਾਇਆ ਗਿਆ ਹੈ। 'ਜਿੰਦ ਕੜਾਹੀ ਸਾੜ ਮੁਕਾਈ' ਕਹਾਣੀ, ਕਸ਼ਮੀਰ ਸੰਕਟ ਦੇ ਲਿਹਾਜ ਨਾਲ ਪਹਿਲੀ ਕਹਾਣੀ ਹੈ ਜੋ ਪਾਕਿਸਤਾਨੀ ਕਬਜ਼ੇ ਵਾਲੇ ਕਸ਼ਮੀਰ ਨੂੰ ਆਪਣੇ ਫੋਕਸ ਵਿਚ ਰੱਖਦੀ ਹੈ। ਆਤੰਕਵਾਦ ਦੀ ਕੋਈ ਸੀਮਾ ਜਾਂ ਦਾਇਰੇ ਨਹੀਂ ਹੁੰਦੇ ਉਹ ਹਮੇਸ਼ਾ ਬੇ-ਕਸੂਰਾਂ ਅਤੇ ਮਜ਼ਲੂਮਾਂ ਨੂੰ ਆਪਣਾ ਸ਼ਿਕਾਰ ਬਣਾਉਂਦਾ ਹੈ। ਬੇਸ਼ਕ ਉਹ ਜਨਤਾ ਪਾਕਿਸਤਾਨੀ ਹੋਵੇ ਜਾਂ ਹਿੰਦੁਸਤਾਨੀ। ਇਸ ਕਹਾਣੀ ਦਾ ਇਹ ਵਾਕ ਕਾਬਿਲ-ਏ-ਗੌਰ ਹੈ ਕਿ "ਹਾਕਮ ਦੀ ਸਰਦਾਰੀ ਤਾਂ ਦੋਹਾਂ ਪਾਸੇ ਇਕੋ ਜੇਹੀ ਹੈ।" ਹਾਕਮ ਆਪਣੀ ਸੱਤਾ ਦੇ ਨਸ਼ੇ ਵਿਚ ਅਤੇ ਆਪਣੀ ਹਕੂਮਤ ਕਾਇਮ ਰੱਖਣ ਲਈ ਗ਼ਰੀਬ, ਨਿਮਾਣਿਆਂ ਅਤੇ ਮਜ਼ਲੂਮਾਂ ਦੀ ਬਲੀ ਚਾੜਦੀ ਰਹਿੰਦੀ ਹੈ ਤਾਂ ਜੋ ਉਹ ਆਪਣੀ ਸੱਤਾ ਨੂੰ ਬੁਰੀ ਨਜ਼ਰ ਤੋਂ ਬਚਾ ਸਕੇ। ਇਸ ਕਹਾਣੀ ਵਿਚ ਕਸ਼ਮੀਰ ਦੇ ਹਾਲਾਤਾਂ ਨੂੰ ਖ਼ਾਲਿਦ ਹੁਸੈਨ ਆਪਣੇ ਹੀ ਅੰਦਾਜ਼ ਵਿਚ ਇਨ੍ਹਾਂ ਬਿੰਬਾਂ ਰਾਹੀਂ ਪੇਸ਼ ਕਰਦਾ ਹੈ।

"ਅੰਨੀ ਪੀਹੇ ਤੇ ਕੁੱਤੀ ਚੱਟੇ।"

"ਪਤਝੜ ਦੇ ਮੌਸਮ ਨੇ ਉਹਦੇ ਵੇਹੜੇ ਵਿਚ ਡੇਰੇ ਲਾਏ ਸਨ।"

"ਦੋਹਾਂ ਪਾਸੇ ਖ਼ਬਰੀ ਹੀ ਸੱਚ ਬੋਲਦੇ ਨੇ, ਬਾਕੀ ਸਭ ਝੂਠ।"

'ਜਿਊਂਦੀਆਂ ਅੱਖਾਂ ਦੀ ਦਾਸਤਾਨ' ਕਹਾਣੀ ਨੂੰ ਫੈਂਟਸੀ ਦੀ ਵਰਤੋਂ ਰਾਹੀਂ ਕਿਹਾ ਗਿਆ ਹੈ। ਜਿਸ ਵਿਚ ਮੈਂ ਪਾਤਰ ਕੋਲ ਉਸਦੇ ਜੀਵਨ ਵਿਚ ਬਚਪਨ ਤੋਂ ਲੈ ਕੇ ਮੌਜੂਦਾ ਸਮੇਂ ਤਕ ਦੇ ਬੇ-ਗੁਨਾਹ ਕਤਲ ਹੋਏ ਲੋਕਾਂ ਦੀਆਂ ਅੱਖਾਂ, ਉਸ ਦੀ ਜੇਬ ਵਿਚ ਮੌਜੂਦ ਹਨ। ਇਹ ਸਾਰੇ ਲੋਕ ਧਾਰਮਿਕ ਆਤੰਕਵਾਦ ਅਤੇ ਸਰਕਾਰੀ ਆਤੰਕਵਾਦ ਦਾ ਸ਼ਿਕਾਰ ਹੁੰਦੇ ਹਨ। ਇਸ ਕਹਾਣੀ ਦੇ ਅੰਤ ਵਿਚ ਕਹਾਣੀਕਾਰ ਇਕ ਖ਼ੂਬਸੂਰਤ ਸੰਕੇਤ ਕਰਦਾ ਹੈ ਕਿ ਇਸ ਮੌਜੂਦਾ

'ਹਾਲਾਤਾਂ ਵਿਚ ਰਹਿਣ ਲਈ ਜਾਂ ਜਿਊਣ ਲਈ ਚੰਗਾ ਦੇਖਣ, ਚੰਗਾ ਸੁਣਨ ਜਾਂ ਚੰਗਾ ਬੋਲਣ ਤੋਂ ਪ੍ਰਹੇਜ਼ ਕਰਨ ਦੇ ਨਾਲ ਨਾਲ ਮਨੁੱਖਤਾ ਪ੍ਰਤੀ ਆਪਣੀਆਂ ਭਾਵਨਾਵਾਂ ਨੂੰ ਕਤਲ ਕਰ ਦਿਉ ਤਾਂ ਹੀ ਤੁਸੀਂ ਜੀਅ ਸਕੋਗੇ, ਵਰਨਾ ਨਹੀਂ। 'ਮੈਲੀ ਧੁੱਪ' ਕਹਾਣੀ ਜਿੱਥੇ ਆਤੰਕਵਾਦ ਦੇ ਦੌਰ ਵਿਚ ਕੁਝ ਸਿਆਸੀ ਲੋਕਾਂ ਵਲੋਂ ਬੇ-ਸ਼ੁਮਾਰ ਭੋਲੇ-ਭਾਲੇ ਤੇ ਅਣਪੜ੍ਹ ਲੋਕਾਂ ਨੂੰ ਆਪਣੇ ਫ਼ਾਇਦੇ ਲਈ ਆਤੰਕਵਾਦੀਆਂ ਨਾਲ ਮਿਲੇ ਹੋਣ ਦਾ ਇਲਜ਼ਾਮ ਲਗਾ ਕੇ ਉਨ੍ਹਾਂ ਨੂੰ ਤਬਾਹ ਅਤੇ ਆਪਣੇ ਆਪ ਨੂੰ ਆਬਾਦ ਕਰਨ ਵਲ ਸੰਕੇਤ ਕਰਦੀ ਹੈ ਉੱਥੇ ਆਖ਼ਿਰ ਵਿਚ ਗੁੱਜਰ ਪਾਤਰ ਦੇ ਇਨ੍ਹਾਂ ਬੋਲਾਂ ਰਾਹੀਂ "ਹੂ ਹਾਈਕੋਰਟ ਮੈਂ ਜਾਊਂ। ਸਭ ਤੋਂ ਵੱਡੀ ਅਦਾਲਤ ਮੈਂ ਜਾਊਂ। ਆਪਣੀ ਭੇਡ-ਬੱਕਰੀ ਬੇਚ ਛਡੂੰ। ਮਹੈਸ ਬੇਚ ਛਡੂੰ।" ਕਹਾਣੀਕਾਰ ਸੰਘਰਸ਼ ਕਰਨ ਲਈ ਪ੍ਰੇਰਿਤ ਕਰਦਾ ਹੈ ਕਿਉਂਕਿ ਬੇ-ਤਰਤੀਬੀਆਂ ਦੇ ਦੌਰ ਵਿਚ ਹਾਰ ਨਾ ਮੰਨਣ ਵਾਲਾ ਹੀ ਨਾਇਕ ਬਣ ਕੇ ਉਭਰ ਸਕਦਾ ਹੈ। 'ਮਰੇ ਬੰਦੇ ਦੀ ਕਹਾਣੀ' ਵਿਚ ਆਤੰਕਵਾਦੀਆਂ ਦਾ ਜ਼ਬਰਦਸਤੀ ਕਿਸੇ ਵੀ ਘਰ ਰੁਕਦੇ ਹਨ ਤੇ ਬੰਦੂਕ ਦੀ ਨੋਕ 'ਤੇ ਆਪਣੀ ਮਨਮਰਜ਼ੀ ਕਰਦੇ ਹਨ ਤੇ ਉਨ੍ਹਾਂ ਦੇ ਜਾਣ ਤੋਂ ਬਾਅਦ ਪੁਲਿਸ ਤੇ ਫ਼ੌਜ, ਉਨ੍ਹਾਂ ਲੋਕਾਂ ਨੂੰ ਢਾਰਸ ਦੇਣ ਦੀ ਬਜਾਏ ਹੋਰ ਸਤਾਉਂਦੀ ਹੈ। ਜਿਸ ਨਾਲ ਆਮ ਲੋਕਾਈ ਦੀ ਹਾਲਤ 'ਧੋਬੀ ਦੇ ਕੁੱਤੇ ਵਾਂਗ, ਨਾ ਘਰ ਦਾ ਨਾ ਘਾਟ ਦਾ' ਵਾਲੀ ਹੋ ਜਾਂਦੀ ਹੈ ਤੇ ਉਹ ਇਸ ਸੰਕਟ ਵਿਚ ਆਪਣੀ ਬੱਲੀ ਦੇ ਕੇ ਦੁੱਖਾਂ ਅਤੇ ਕਲੇਸ਼ਾਂ ਤੋਂ ਖਲਾਸੀ ਕਰਾਉਂਦਾ ਹੈ। "ਮਨੁੱਖ ਅੰਦਰ ਲੁਕਿਆ ਮਨੁੱਖ" ਕਹਾਣੀ ਵੀ ਕਸ਼ਮੀਰੀ ਖਾੜਕੂਵਾਦ ਨੂੰ ਬਿਆਨ ਕਰਦੀ ਹੋਈ ਹੋਰ ਕਈ ਰਮਜ਼ਾਂ ਨੂੰ ਕਹਿਣ ਵਿਚ ਕਾਮਯਾਬ ਹੁੰਦੀ ਹੈ। ਜਿਵੇਂ ਧਰਮ ਗ਼ਲਤ ਨਹੀਂ ਹੁੰਦਾ ਬਲਕਿ ਸਮਾਜੀ ਅਤੇ ਰਾਜਸੀ ਠੇਕੇਦਾਰਾਂ ਵਲੋਂ ਉਸ ਦੀ ਗ਼ਲਤ ਵਿਆਖਿਆ ਹੋਣ ਤੇ ਉਸ ਨੂੰ ਪੁੱਠੇ ਕੰਮਾਂ ਲਈ ਵਰਤੇ ਜਾਣ ਕਾਰਨ ਬਦਨਾਮ ਹੋਣਾ ਪੈਂਦਾ ਹੈ। ਇਸ ਕਹਾਣੀ ਦਾ ਮੁੱਖ ਪਾਤਰ ਜ਼ਮੀਰ ਅਹਿਮਦ ਜਿੱਥੇ ਮੁਸਲਮਾਨਾਂ ਪ੍ਰਤੀ ਦੇਸ਼ ਵਿਚ ਫੈਲੀ ਨਫ਼ਰਤ ਲਈ ਹਿੰਦੂਆਂ ਨੂੰ ਕਸੂਰਵਾਰ ਸਮਝਦਾ ਹੈ ਉਥੇ ਮੌਕਾ ਆਉਣ 'ਤੇ ਉਹ ਇਕ ਹਿੰਦੂ ਡਰਾਇਵਰ ਤੇਜ ਰਾਮ ਲਈ ਖਾੜਕੂਆਂ ਨਾਲ ਵੀ ਬਹਿਸ ਜਾਂਦਾ ਹੈ। ਕਹਾਣੀਕਾਰ ਇਹ ਵੀ ਕਹਿੰਦਾ ਨਜ਼ਰੀਂ ਆਉਂਦਾ ਹੈ ਕਿ ਰਾਜਨੀਤਕ ਲੋਕਾਂ ਵਲੋਂ ਵਰਤੇ ਜਾਂਦੇ ਹੱਥ ਕੰਡਿਆਂ ਕਾਰਨ ਅਕਲੀਕਤ (Minonity) ਨੂੰ ਬੇਗਾਨਗੀ ਦਾ ਅਹਿਸਾਸ ਹੁੰਦਾ ਹੈ ਜਿਸ ਕਾਰਨ ਉਹ ਆਪਣੀ ਕੌਮ ਅਤੇ ਧਰਮ ਨੂੰ ਖ਼ਤਰੇ ਵਿਚੰ ਸਮਝ ਕੇ ਇਸ ਤਨਾਵ ਦੀ ਸਥਿਤੀ ਵਿਚ ਗ਼ਲਤ ਬੋਲਣ ਅਤੇ ਕਰਨ ਲਈ ਮਜਬੂਰ ਹੁੰਦੇ ਹਨ ਪਰ ਅਸਲ ਵਿਚ ਉਹ ਇਨਸਾਨੀ ਭਾਈਚਾਰੇ ਨੂੰ ਹਮੇਸ਼ਾ ਪਹਿਲ ਦਿੰਦੇ ਹਨ। 'ਜਿਨ੍ਹਾਂ ਖਾਧੀ ਚੋਪੜੀ' ਕਹਾਣੀ ਵਿਚ ਇਮਾਨਦਾਰੀ ਅਤੇ

ਸੰਤੋਖ ਦੀ ਥਾਂ ਬੇਈਮਾਨੀ ਤੇ ਹੇਰਾਫੇਰੀ ਨਾਲ ਪੈਸਾ ਤੇ ਸ਼ੌਹਰਤ ਕਮਾਉਣ ਵਾਲਿਆਂ ਦੇ ਹਸ਼ਰ ਨੂੰ ਬਿਆਨ ਕਰਦੀ ਹੈ। ਗਲਤ ਢੰਗ ਨਾਲ ਕੀਤੀ ਕਮਾਈ ਅਤੇ ਗੁੰਡਾਗਰਦੀ ਨਾਲ ਬਣਾਈ ਇੱਜ਼ਤ ਇਕ ਨਾ ਇਥ ਦਿਨ ਸਾਥ ਛੱਡ ਜਾਂਦੀ ਹੈ ਤੇ ਮਨੁੱਖ ਲਈ ਸਿਰਫ਼ ਪਛਤਾਵੇ ਤੋਂ ਇਲਾਵਾ ਕੁਝ ਨਹੀਂ ਰਹਿੰਦਾ। ਇਸ ਕਹਾਣੀ ਦਾ ਪਾਤਰ ਜਗਤੂ ਜਟ ਵੀ ਹਰਾਮ ਦੀ ਕਮਾਈ ਨਾਲ ਐਸ਼ ਕਰਦਾ ਤੇ ਆਪਣੇ ਇਕਲੌਤੇ ਪੁੱਤਰ ਨੂੰ ਪਾਲਦਾ ਹੈ। ਹਰਾਮ ਦੀ ਕਮਾਈ ਨਾਲ ਪਾਲਿਆ ਪੁੱਤਰ ਵੀ ਹਰਾਮੀ ਨਿਕਲਦਾ ਹੈ ਤੇ ਇਕ ਕਤਲ ਕੇਸ ਵਿਚ ਜਿੱਥੇ ਆਪ ਫਸਦਾ ਹੈ ਉੱਥੇ ਆਪਣੇ ਸਾਰੇ ਪਰਿਵਾਰ ਦੀ ਬਰਬਾਦੀ ਦਾ ਸਬੱਬ ਵੀ ਬਣਦਾ ਹੈ।

'ਲਕੀਰ' ਕਹਾਣੀ ਖ਼ਾਲਿਦ ਹੁਸੈਨ ਹੋਰਾਂ ਦੀ ਇਕ ਚਰਚਿਤ ਕਹਾਣੀ ਹੈ ਜਿਸ 'ਤੇ ਇਕ ਪਹਾੜੀ-ਪੰਜਾਬੀ ਫ਼ਿਲਮ ਵੀ ਬਣੀ ਹੈ। 47 ਦੀ ਵੰਡ ਦੌਰਾਨ ਵੰਡੇ ਗਏ ਪਰਿਵਾਰਾਂ ਦੇ ਦਰਦ ਨੂੰ ਸਜਾਵਲ ਤੇ ਸਾਬਰੀ ਦੇ ਦਰਦ ਰਾਹੀਂ ਪੇਸ਼ ਕੀਤਾ ਗਿਆ ਹੈ। ਰਾਜਨੀਤੀ ਕਾਰਨ 47 ਦੀ ਵੰਡ ਵਿਚ ਵਿਛੜੇ ਪਰਿਵਾਰਾਂ ਨੂੰ ਅੱਜ ਵੀ ਰਾਜਨੀਤੀ ਹਮੇਸ਼ਾ ਲਈ ਇਕ ਹੋਣ ਤੋਂ ਰੋਕੀ ਰੱਖਦੀ ਹੈ। ਬੇਸ਼ਕ ਅੱਜ ਸਿਆਸਤਦਾਨਾਂ ਨੇ ਬੰਦ ਰਸਤੇ ਖੋਲ੍ਹ ਕੇ ਆਪਣੇ ਆਪ ਨੂੰ ਲੋਕਾਈ ਦਾ ਹਮਦਰਦ ਹੋਣ ਦਾ ਭੁਲੇਖਾ ਪਾਇਆ ਹੈ ਪਰ ਇਨ੍ਹਾਂ ਦੀ ਆਤਮਾ ਅਜੇ ਵੀ ਪਹਿਲੇ ਜੇਹੀ ਹੈ। ਜੋ ਲੋਕਾਂ ਨੂੰ ਪਹਿਲਾਂ ਜ਼ਾਤ ਅਤੇ ਧਰਮ ਦੇ ਨਾਂ 'ਤੇ ਇਕੱਠਿਆਂ ਨਹੀਂ ਹੋਣ ਦਿੰਦੇ ਸਨ, ਹੁਣ ਹਿੰਦੁਸਤਾਨ 'ਤੇ ਪਾਕਿਸਤਾਨ ਦੇ ਨਾਂ 'ਤੇ ਇਕ ਨਹੀਂ ਹੋਣ ਦਿੰਦੇ। ਇਸ ਵਿਛੋੜੇ ਦੇ ਦਰਦ ਦੀ ਚਰਮ ਸੀਮਾ ਨੂੰ ਇਸ ਕਹਾਣੀ ਵਿਚ ਬਹੁਤ ਖ਼ੂਬਸੂਰਤ ਢੰਗ ਨਾਲ ਉਲੀਕਿਆ ਗਿਆ ਹੈ। 'ਇਸ਼ਕ ਮਲੰਗੀ' ਕਹਾਣੀ ਵਿਚ ਜਿੱਥੇ ਕਾਲੇ ਖ਼ਾਨ ਦੇ ਇਸ਼ਕ ਦੀ ਦਾਸਤਾਨ ਹੈ ਉੱਥੇ ਵੰਡ ਤੋਂ ਪਹਿਲੇ ਦੇ ਜੰਮੂ ਦੀ ਤਸਵੀਰ ਨੂੰ ਵੀ ਪੇਸ਼ ਕੀਤਾ ਗਿਆ ਹੈ। ਇਹ ਕਹਾਣੀ ਮੁਸਲਿਮ ਬਾਜ਼ਾਰਾਂ ਆਦਿ ਦੇ ਮਾਹੌਲ ਨੂੰ ਵੀ ਪੇਸ਼ ਕਰਨ ਵਿਚ ਸਫ਼ਲ ਹੁੰਦੀ ਹੈ। ਇਹ ਕਹਾਣੀ 47 ਦੀ ਵੰਡ, ਜੰਮੂ ਦੇ ਇਤਿਹਾਸਕ ਉਰਦੂ ਬਾਜ਼ਾਰ, ਕਸਬੀਆਂ ਦੇ ਕੋਠੇ ਨੂੰ ਪੇਸ਼ ਕਰਦੀ ਹੋਈ ਵੀ ਕਾਲੇ ਖਾਨ ਦੇ ਪਿਆਰ ਨੂੰ ਕਦੇ ਵੀ ਫੋਕਸ ਤੋਂ ਨਹੀਂ ਹਟਾਉਂਦੀ ਜੋ ਕਿ ਕਹਾਣੀ ਦੀ ਉੱਤਮ ਮਿਸਾਲ ਬਣਦੀ ਹੈ। "ਰੂਹ ਤੇ ਕਲਬੂਤ" ਵਿਚ ਡੋਗਰੀ ਉਪ-ਭਾਸ਼ਾ ਨਾਲ ਜਿੱਥੇ ਕਹਾਣੀ ਵਿਚ ਆਂਚਲਿਕਤਾ ਝਲਕਦੀ ਹੈ ਉੱਥੇ ਕਹਾਣੀ ਨੂੰ ਪਹਾੜੀ ਸਭਿਆਚਾਰ ਰਾਹੀਂ ਖ਼ੂਬਸੂਰਤੀ ਦੀ ਬਖ਼ਸ਼ੀ ਗਈ ਹੈ। "ਸ਼ਾਦਾਂ ਬਿੱਲੀ ਜੰਮੂ ਵਾਲੀ" ਵਿਚ ਖ਼ਾਲਿਦ ਸਾਹਿਬ ਨੇ ਸ਼ਾਦਾਂ ਦੇ ਜੀਵਨ ਬਿਰਤਾਂਤ ਰਾਹੀਂ ਜਿੱਥੇ 47 ਤੋਂ ਪਹਿਲਾਂ ਦੇ ਜੰਮੂ ਦੇ ਕੋਠਿਆਂ ਤੇ ਤਵਾਇਫਾਂ ਦੇ ਸਭਿਆਚਾਰ ਨੂੰ ਪੇਸ਼ ਕੀਤਾ ਹੈ, ਉੱਥੇ ਸ਼ਾਦਾਂ ਬਿੱਲੀ ਦੇ ਇਸ਼ਕ

ਮਜਾਜ਼ੀ ਤੇ ਇਸ਼ਕ ਹਕੀਕੀ ਵੱਲ ਦੇ ਸਫ਼ਰ ਨੂੰ ਵੀ ਨਾਲ ਨਾਲ ਚਿਤਰਿਆ ਹੈ। ਕਿਉਂਕਿ ਜਵਾਨੀ, ਹੁਸਨ ਤੇ ਸ਼ੌਹਰਤ ਸਮੇਂ ਨਾਲ ਮਿੱਟ ਜਾਂਦੀਆਂ ਨੇ ਪਰ ਰੱਬ ਸੱਚੇ ਦੀ ਬੰਦਗੀ ਬੰਦੇ ਦੀ ਰੂਹ ਨੂੰ ਪਾਕ ਤੇ ਸਾਫ਼ ਕਰ ਦਿੰਦੀ ਹੈ।

'ਇਸ਼ਕ ਦੀ ਨਵੀਂ-ਓ-ਨਵੀਂ ਬਹਾਰ' ਵਿਚ ਕਾਜ਼ੀ ਨਜ਼ਾਕਤ ਅਲੀ ਦੇ ਇਸ਼ਕੀਏ ਕਾਰਨਾਮਿਆਂ ਨੂੰ ਬਿਆਨ ਕੀਤਾ ਹੈ, ਜਿਸ ਵਿਚ ਕਾਜੀ ਜਾਦੂ ਟੋਣਿਆਂ ਦੀ ਮਦਦ ਨਾਲ ਇਸ਼ਕ ਹਾਸਿਲ ਕਰਨ ਦੇ ਨਾਕਾਮਯਾਬ ਕਈ ਯਤਨ ਕਰਦਾ ਹੈ। ਇਸ ਕਹਾਣੀ ਵਿਚ ਵਰਤੀ ਭਾਸ਼ਾ ਖ਼ੂਬਸੂਰਤ ਹੈ ਤੇ ਪਾਠਕ ਨੂੰ ਅੱਗੇ ਹੋਰ ਜਾਨਣ ਲਈ ਉਤਸੁਕਤਾ ਪੈਦਾ ਕਰਨ ਵਿਚ ਵੀ ਸਫ਼ਲ ਹੁੰਦੀ ਹੈ। 'ਹਾਥੀ ਢਾਈ ਲੱਖ ਦਾ' ਕਹਾਣੀ ਵਿਚ ਹਾਥੀ ਰਾਹੀਂ ਭਾਰਤ ਤੇ ਪਾਕਿਸਤਾਨ ਦੋਵਾਂ ਮੁਲਖਾਂ ਦੀਆਂ ਪਾਲਸੀਆਂ ਦੀ ਪੋਲ ਖੋਲ੍ਹੀ ਗਈ ਹੈ ਤੇ ਆਮ ਜਨਤਾ ਨੂੰ ਆ ਰਹੀਆਂ ਪਰੇਸ਼ਾਨੀਆਂ ਨੂੰ ਬਿਆਨ ਕੀਤਾ ਗਿਆ ਹੈ। ਸਰਹੱਦਾਂ ਮਨੁੱਖਾਂ ਵਲੋਂ ਬਣਾਈਆਂ ਗਈਆਂ, ਉਹ ਲਕੀਰਾਂ ਹਨ ਜਿਨ੍ਹਾਂ ਨੂੰ ਪੰਛੀ ਅਤੇ ਜਾਨਵਰ ਨਹੀਂ ਸਮਝਦੇ ਅਤੇ ਵਕਤ ਵੀ ਇਨ੍ਹਾਂ ਨੂੰ ਇਕ ਦਿਨ ਜ਼ਰੂਰ ਮੇਟ ਦਿੰਦਾ ਹੈ। 'ਇਕੋ ਰੰਗ ਲੁਕਾਈ ਦਾ' ਕਹਾਣੀ ਆਕਾਰ ਪੱਖੋਂ ਛੋਟੀ ਵਿਅੰਗਾਤਮਕ ਕਹਾਣੀ ਹੈ ਜੋ ਗਾਂਧੀ ਜੀ ਦੇ ਤਿੰਨ ਬੰਦਰਾਂ ਰਾਹੀਂ ਅੱਜ ਦੇ ਭ੍ਰਿਸ਼ਟ ਸਮਾਜ 'ਤੇ ਤਨਜ਼ ਕਰਦੀ ਹੈ। 'ਸਾਡਾ ਦੇਸ਼ ਮਹਾਨ' ਵੀ ਛੋਟੀ ਕਹਾਣੀ ਹੈ ਜੋ ਖ਼ੂਬਸੂਰਤ ਤੇ ਕਾਵਿਮਈ ਢੰਗ ਨਾਲ ਹਾਲਾਤਾਂ ਦੀ ਤਰਜ਼ਮਾਨੀ ਕਰਦੀ ਹੈ। ਅੱਜ ਦੇਸ਼ ਮਹਿੰਗਾਈ, ਅਨਪੜ੍ਹਤਾ, ਬੇਈਮਾਨੀ, ਭ੍ਰਿਸ਼ਟਾਚਾਰ ਤੇ ਅੰਧਵਿਸ਼ਵਾਸ ਆਦਿ ਦਾ ਸ਼ਿਕਾਰ ਹੈ ਪਰ ਫਿਰ ਵੀ ਹਰ ਕੋਈ ਕਹਿਣ ਲਈ ਮਜਬੂਰ ਹੈ, 'ਸਾਡਾ ਦੇਸ਼ ਮਹਾਨ।' 'ਸਾਡਾ ਹੱਕ' ਵੀ ਛੋਟੇ ਆਕਾਰ ਦੀ ਕਹਾਣੀ ਹੈ ਜੋ ਕਸ਼ਮੀਰ ਸੰਕਟ ਦੇ ਮੌਜੂਦਾ ਹਾਲਾਤਾਂ ਵਿਚ, ਨਵੀਂ ਪੀੜ੍ਹੀ ਦੀ ਮਾਨਸਿਕਤਾ ਨੂੰ ਦਰਸਾਉਣ ਦਾ ਯਤਨ ਕਰਦੀ ਹੈ, ਕਿ ਹੋਸ਼ ਸੰਭਾਲਦਾ ਬੱਚਾ ਵੀ ਸਿਰਫ਼ ਆਜ਼ਾਦੀ ਦੀ ਗੱਲ ਕਰ ਰਿਹਾ ਹੈ। 'ਪ੍ਰੇਮ ਖੇਲਣ ਦਾ ਚਾਉ' ਵੀ ਛੋਟੀ ਕਹਾਣੀ ਹੈ ਜਿਸ ਵਿਚ ਦੱਸਣ ਦਾ ਯਤਨ ਕੀਤਾ ਹੈ ਕਿ ਜੇ ਔਲਾਦ ਨਿਕੰਮੀ ਨਿਕਲ ਜਾਏ ਤਾਂ ਪਿਉ ਵਲੋਂ ਕਮਾਈ ਸਾਰੀ ਦੌਲਤ ਅਤੇ ਇੱਜ਼ਤ ਕਿਸੇ ਕੰਮ ਨਹੀਂ ਆਉਂਦੀ। ਕਹਾਣੀਕਾਰ ਇਹ ਵੀ ਕਹਿੰਦਾ ਨਜ਼ਰੀਂ ਆਉਂਦਾ ਹੈ ਕਿ ਅਸਲ ਕਮਾਈ ਆਪਣੀ ਔਲਾਦ ਦੀ ਸਹੀ ਪਰਵਰਿਸ਼ ਹੀ ਹੈ ਜੋ ਬੱਚਿਆਂ ਨੂੰ ਇਕ ਚੰਗਾ ਇਨਸਾਨ ਬਣਾਨ ਵਿਚ ਮਦਦਗਾਰ ਸਾਬਿਤ ਹੁੰਦੀ ਹੈ ਜਿਸ ਨਾਲ ਮਾਂ-ਪਿਉ ਦਾ ਹੀ ਨਹੀਂ ਬਲਕਿ ਸਮਾਜ ਦਾ ਭਵਿੱਖ ਵੀ ਸੁਰੱਖਿਅਤ ਰਹਿੰਦਾ ਹੈ।

ਇਸ ਕਹਾਣੀ ਸੰਗ੍ਰਹਿ ਵਿਚ ਦਰਜ 'ਕੌਡੀ ਦਮੜੀ ਪੱਲੇ ਨਾ ਕਾਈ', 'ਜਾਗਦੇ ਜ਼ਮੀਰ ਦੀ ਆਵਾਜ਼', 'ਖ਼ੌਫ਼ਸੂਰਤ', 'ਲੱਕੋ ਕਬੂਤਰਾਂ ਦਾ ਅੰਤ', 'ਕੰਧ

'ਤੇ ਲਿਖੇ ਅੱਖਰ', 'ਉਪਦੇਸ਼' ਆਦਿ ਮਿੰਨੀ ਕਹਾਣੀਆਂ ਹਨ। ਇਹ ਕਹਾਣੀਆਂ ਅਜੋਕੇ ਸਮਾਜ ਤੇ ਰਾਜਨੀਤੀ ਦੀ ਅਸਲ ਹਕੀਕਤ ਨੂੰ ਬਿਆਨ ਕਰਦੀਆਂ ਹਨ।

ਇਸ ਸੰਖੇਪ ਚਰਚਾ ਦੇ ਆਧਾਰ 'ਤੇ ਮੈਨੂੰ ਲਗਦਾ ਹੈ ਕਿ ਖ਼ਾਲਿਦ ਹੁਸੈਨ ਦੀਆਂ ਕਹਾਣੀਆਂ ਸਿਰਫ਼ ਸਾਹਿਤ ਵਿਚ ਹੀ ਨਹੀਂ ਬਲਕਿ ਵਿਸ਼ਵ ਕਹਾਣੀ ਵਿਚ ਵੀ ਅਹਿਮ ਸਥਾਨ ਰੱਖਦੀਆਂ ਹਨ। ਉਨ੍ਹਾਂ ਦਾ ਇਹ ਕਹਾਣੀ ਸੰਗ੍ਰਹਿ 2015 ਵਿਚ ਪ੍ਰਕਾਸ਼ਿਤ ਕਹਾਣੀ ਸੰਗ੍ਰਹਿਾਂ ਵਿਚੋਂ ਵਧੇਰੇ ਚਰਚਿਤ ਕਹਾਣੀ ਸੰਗ੍ਰਹਿ ਹੋਵੇਗਾ। ਇਸ ਦੀ ਮੈਨੂੰ ਪੂਰੀ ਉਮੀਦ ਹੈ। ਖ਼ਾਲਿਦ ਹੁਸੈਨ ਹੋਰਾਂ ਦੇ ਇਸ ਕਹਾਣੀ ਸੰਗ੍ਰਹਿ ਨੂੰ ਸੰਪਾਦਿਤ ਕਰਦਿਆਂ ਮੈਨੂੰ ਖ਼ੁਸ਼ੀ ਅਤੇ ਮਾਣ ਮਹਿਸੂਸ ਹੋ ਰਿਹਾ ਹੈ।

ਮੈਂ ਮਨਮੋਹਨ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਇਸ ਸੰਗ੍ਰਹਿ ਵਿਚ ਮੁਖਬੰਦ ਲਿਖਿਆ ਅਤੇ ਆਖ਼ਿਰ ਵਿਚ ਖ਼ਾਲਿਦ ਹੁਸੈਨ ਹੋਰਾਂ ਦਾ ਵੀ ਬਹੁਤ-ਬਹੁਤ ਧੰਨਵਾਦ ਜਿਨ੍ਹਾਂ ਮੈਨੂੰ ਇਸ ਕਾਬਿਲ ਸਮਝਿਆ ਕਿ ਮੈਂ ਉਨ੍ਹਾਂ ਦੇ ਇਸ ਸੰਗ੍ਰਹਿ ਨੂੰ ਸੰਪਾਦਿਤ ਕਰ ਸਕਾਂ।

**-ਕਮਲਦੀਪ ਸਿੰਘ**

ਰਿਸਰਚ ਸਕਾਲਰ, ਪੰਜਾਬੀ ਵਿਭਾਗ

ਜੰਮੂ ਯੂਨੀਵਰਸਿਟੀ, ਜੰਮੂ

94191-75605

# ਇਸ਼ਕ ਮਲੰਗੀ

ਲਾਹੌਰ ਵਿਚ ਦਾਤਾ ਦਰਬਾਰ ਦੇ ਸਾਹਮਣੇ ਪਟਰੀ 'ਤੇ ਬੈਠੀਆਂ ਸਵਾਣੀਆਂ ਤੇ ਪੁਰਸ਼ ਨਿੱਕੇ-ਨਿੱਕੇ ਪਿੰਜਰਿਆਂ ਵਿਚ ਚਿੜੀਆਂ ਤੇ ਤੋਤੇ ਲਈ ਗਾਹਕਾਂ ਨੂੰ ਉਡੀਕਦੇ ਰਹਿੰਦੇ ਨੇ। ਅਕੀਦਤਮੰਦ ਤੇ ਸ਼ਰਧਾਲੂ ਦਾਤਾ ਗੰਜ ਬਖ਼ਸ਼ ਦੇ ਮਜ਼ਾਰ 'ਤੇ ਹਾਜ਼ਰੀ ਦੇਣ ਮਗਰੋਂ ਚਿੜੀਆਂ ਤੇ ਤੋਤਿਆਂ ਦਾ ਮੁੱਲ ਚੁਕਾ ਕੇ ਅਤੇ ਉਨ੍ਹਾਂ ਨੂੰ ਪਿੰਜਰਿਆਂ ਤੋਂ ਆਜ਼ਾਦ ਕਰਾ ਕੇ ਸਵਾਬ ਕਮਾਂਦੇ ਨੇ- ਇਹ ਝਾਕੀ ਵੇਖ ਕੇ ਮੈਨੂੰ ਆਪਣਾ ਯਾਰ ਗਾਮਾ ਨਾਈ ਚੇਤੇ ਆ ਗਿਆ, ਜਿਸ ਦੀ ਹੱਟੀ ਜੰਮੂ ਦੇ ਉਰਦੂ ਬਾਜ਼ਾਰ ਵਿਚ ਸੀ ਤੇ ਜਿਸ ਦੀ ਦੁਕਾਨ ਦੀ ਛੱਤ ਉਤੇ ਇਕ ਨਿੱਕਾ ਜਿਹਾ ਚਿੜੀਆਘਰ ਸੀ, ਜਿਸ ਵਿਚ ਉਸ ਨੇ ਚਿੜੀਆਂ, ਕਬੂਤਰ, ਤੋਤੇ ਤੇ ਬਾਂਦਰ ਪਾਲ ਰੱਖੇ ਸਨ। ਗਾਮਾ, ਨਾਈਆਂ ਦੇ ਕੰਮ ਦੇ ਨਾਲ-ਨਾਲ ਬਾਂਦਰਾਂ ਤੇ ਤੋਤਿਆਂ ਨੂੰ ਸੁਧਾਰਨ ਤੇ ਉਨ੍ਹਾਂ ਨੂੰ ਕਰਤੱਬ ਸਿਖਾਉਣ ਵਿਚ ਵੀ ਮਾਹਰ ਸੀ। ਕਈ ਮਦਾਰੀ ਉਸ ਕੋਲੋਂ ਬਾਂਦਰ ਖ਼ਰੀਦ ਕੇ ਲੈ ਜਾਂਦੇ ਤੇ ਆਪਣੀ ਰੋਜ਼ੀ ਰੋਟੀ ਕਮਾਂਦੇ। ਇਕ ਬਾਂਦਰ ਗਾਮੀ ਨੇ ਅਜਿਹਾ ਸੁਧਾਇਆ ਸੀ ਭਈ ਵਾਲ ਕੱਟਦਿਆਂ ਹੋਇਆਂ ਵੀ ਉਹ ਉਸ ਦੇ ਮੋਢਿਆਂ 'ਤੇ ਚੜ੍ਹਿਆ ਰਹਿੰਦਾ। ਗਾਮੀ ਚਰਸ ਵਾਲੇ ਸਿਗਰਟ ਪੀਣ ਦਾ ਆਦੀ ਸੀ। ਉਹ ਚਰਸ ਵਾਲੇ ਸਿਗਰਟਾਂ ਦਾ ਧੂੰਆਂ ਬਾਂਦਰ ਦੀਆਂ ਨਾਸਾਂ ਵਿਚ ਪਾ ਦੇਂਦਾ ਤੇ ਬਾਂਦਰ ਨਾਲ ਇੰਝ ਦਿਲਲਗੀ ਕਰਦਾ ਰਹਿੰਦਾ। ਕਦੇ-ਕਦੇ ਤਾਂ ਉਹ ਆਪਣੇ ਪਾਲਤੂ ਬਾਂਦਰ ਨੂੰ ਸਿਗਰਟ ਦਾ ਸੂਟਾ ਵੀ ਲਵਾ ਛੱਡਦਾ। ਇੰਝ ਹੌਲ਼ੀ-ਹੌਲ਼ੀ ਗਾਮੀ ਚਰਸੀ ਦਾ ਬਾਂਦਰ ਚਰਸ ਦੇ ਧੂੰਏਂ ਦਾ ਆਦੀ ਹੋ ਗਿਆ ਤੇ ਉਸ ਨੂੰ ਦਿਨ ਰਾਤ ਖੁਮਾਰੀ ਚੜ੍ਹੀ ਰਹਿੰਦੀ। ਦੋ-ਤਿੰਨ ਬਾਂਦਰ ਗਾਮੀ ਨੇ ਅਜੇਹੇ ਸੁਧਾਏ ਸਨ ਕਿ ਜਿਹੜਾ ਵੀ ਉਨ੍ਹਾਂ ਨੂੰ ਖ਼ਰੀਦ ਕੇ ਲੈ ਜਾਂਦਾ, ਉਹ ਮਗਰੋਂ ਪਛਤਾਂਦਾ, ਕਿਉਂ ਜੇ ਅੱਠ ਦਸ ਦਿਨਾਂ ਪਿਛੋਂ ਉਹ ਬਾਂਦਰ ਮੁੜ ਗਾਮੀ ਕੋਲ ਪਰਤ ਆਉਂਦਾ। ਗਾਮੀ ਨੇ ਆਪਣੇ ਪਾਲਤੂ ਬਾਂਦਰ ਦਾ ਨਾਂ ਭੰਬੀਰੀ ਰੱਖਿਆ ਹੋਇਆ ਸੀ ਤੇ ਭੰਬੀਰੀ ਗਾਮੀ ਦੀ ਸਿਖਾਈ ਹੋਈ ਛਨਕਾਰੀ ਦਾ ਇਕ ਨਿਵੇਕਲਾ ਨਮੂਨਾ ਸੀ। ਉਹ ਕਈ ਵਾਰ ਨਾਲ ਦੀਆਂ ਦੁਕਾਨਾਂ 'ਤੇ ਚਲਾ ਜਾਂਦਾ ਤੇ ਹੱਟੀ ਵਾਲੇ ਦੀ ਨਜ਼ਰ ਬਚਾ ਕੇ ਚਵੰਨੀ, ਅਠੰਨੀ ਤੇ ਰੁਪਏ ਦਾ ਠੀਪਾ ਮੂੰਹ 'ਚ ਪਾ ਲੈਂਦਾ ਅਤੇ ਦੋ-ਚਾਰ ਛੜੱਪੀਆਂ ਮਾਰਦਾ ਹੋਇਆ ਮੁੜ ਆਪਣੀ ਹੱਟੀ 'ਤੇ ਆ ਵੜਦਾ ਤੇ ਪੈਸੇ ਗਾਮੀ ਨੂੰ ਫੜਾ ਦਿੰਦਾ। ਗਾਮੀ ਅਡੋਲ

ਹੀ ਪੈਸੇ ਬੋਝੇ ਵਿਚ ਪਾ ਲੈਂਦਾ। ਇੰਝ ਗਾਮੀ ਦੀਆਂ ਪੌਂ ਬਾਰਾਂ ਸਨ। ਇਕ ਵਾਰੀ ਗਾਮੀ ਦੋ ਦਿਨਾਂ ਲਈ ਕਿਸੇ ਸਾਕ ਦੇ ਪਰਣੇ ਜਗਾਨੂੰ ਚਲਾ ਗਿਆ ਅਤੇ ਹੱਟੀ ਆਪਣੇ ਸ਼ਾਗਿਰਦ ਤੇ ਭੰਬੀਰੀ ਦੇ ਹਵਾਲੇ ਕਰ ਗਿਆ। ਦੋ ਦਿਹਾੜ ਚਰਸ ਦੇ ਸਿਗਰਟ ਦਾ ਧੂੰਆਂ ਨਾ ਮਿਲਣ ਕਾਰਨ ਭੰਬੀਰੀ ਦਾ ਸਾਰਾ ਸਰੀਰ ਟੁੱਟ ਰਿਹਾ ਸੀ ਤੇ ਉਹ ਲਾਗਰ ਨਿਢਾਲ ਹੱਟੀ ਦੀ ਨੁੱਕਰੇ ਪਿਆ ਹੋਇਆ ਸੀ। ਗਾਮੀ ਦੇ ਆਉਂਦੇ ਸਾਰ ਹੀ ਉਹ ਕੁੱਦ ਕੇ ਉਹਦੀ ਕੁੱਛੜ ਵਿਚ ਬਹਿ ਗਿਆ ਤੇ ਉਸ ਦੇ ਬੋਝੇ ਫਰੋਲਣ ਲੱਗਾ। ਗਾਮੀ ਸਾਰੀ ਗੱਲ ਸਮਝ ਗਿਆ। ਉਸ ਨੇ ਚਰਸ ਦਾ ਸਿਗਰਟ ਸੁਲਗਾਇਆ ਤੇ ਧੂੰਆਂ ਭੰਬੀਰੀ ਨੂੰ ਸੁੰਘਾਣ ਲੱਗਾ। ਪੰਜ ਸੱਤ ਸੂਟਿਆਂ ਦਾ ਧੂੰਆਂ ਅੰਦਰ ਜਾਣ ਨਾਲ ਭੰਬੀਰੀ ਚੁਸਤ ਤੇ ਦਰੁਸਤ ਹੋ ਗਿਆ। ਗਾਮੀ ਨਾਈ ਦਾ ਇਕ ਗੂੜ੍ਹਾ ਯਾਰ ਸੀ, ਜਿਸ ਦਾ ਨਾਂ ਸੀ- ਕਾਲੇ ਖ਼ਾਨ। ਉਹ ਸਿਰਫ਼ ਨਾਂ ਦਾ ਕਾਲੇ ਖ਼ਾਨ ਸੀ ਨਹੀਂ ਤੇ ਉਹ ਗੋਰਾ ਚਿੱਟਾ, ਉੱਚਾ ਲੰਮਾ ਤੇ ਸੋਹਣਾ ਪਠਾਨ ਸੀ। ਉਹ ਕੋਚਵਾਨ ਸੀ ਤੇ ਉਸ ਕੋਲ ਆਪਣਾ ਟਾਂਗਾ ਘੋੜਾ ਸੀ। ਉਹ ਰੋਜ਼ ਗੁੰਮਟ ਅੱਡੇ ਤੋਂ ਤੇ ਕਦੇ ਪੰਜ ਤੀਰਥੀਓਂ ਸਵਾਰੀਆਂ ਲੈ ਕੇ ਨਹਿਰ ਜਾਂ ਸਤਵਾਰੀ ਦੇ ਤਿੰਨ ਚਾਰ ਫੇਰੇ ਲਾ ਕੇ ਗਾਮੇ ਨਾਈ ਦੀ ਦੁਕਾਨ 'ਤੇ ਆ ਬਹਿੰਦਾ। ਆਪਣਾ ਟਾਂਗਾ ਘੋੜਾ ਉਹ ਕਦੇ ਖਟੀਕਾਂ ਦੇ ਤਲਾਅ ਨੇੜੇ ਸਰਦਾਰ ਅਕਰਮ ਖ਼ਾਨ ਦੁਰਾਨੀ ਦੀ ਹਵੇਲੀ ਕੋਲ ਜਾਂ ਫੇਰ ਮੁਹੱਲਾ ਜੀਵਨ ਸ਼ਾਹ ਵਾਲੇ ਚੌਕ 'ਤੇ ਖੜ੍ਹਾ ਕਰਕੇ ਅਤੇ ਘੋੜੇ ਦੇ ਅੱਗੇ ਦਾਣਿਆਂ ਵਾਲਾ ਤੋੜਾ ਰੱਖ ਕੇ ਆਪ ਗਾਮੇ ਨਾਈ ਦੀ ਹੱਟੀ 'ਤੇ ਬਹਿ ਜਾਂਦਾ। ਉਹ ਗਾਮੀ ਦੀ ਦੁਕਾਨ 'ਤੇ ਗੱਪਾਂ ਮਾਰਨ ਘੱਟ ਤੇ ਬਹੁਤਾ ਅੱਖਾਂ ਸੇਕਣ ਬਹਿੰਦਾ ਸੀ ਕਿਉਂਕਿ ਫਿਰੋਜ਼ਾ ਕਸਬੀ ਦਾ ਚਬਾਰਾ ਗਾਮੀ ਦੀ ਦੁਕਾਨ ਦੇ ਬਿਲਕੁਲ ਸਾਹਮਣੇ ਸੀ। ਕਾਲੇ ਖ਼ਾਨ ਫਿਰੋਜ਼ਾ ਦਾ ਆਸ਼ਿਕ ਸੀ ਤੇ ਉਸ ਨਾਲ ਨਜ਼ਰਬਾਜ਼ੀ ਕਰਦਾ ਰਹਿੰਦਾ। ਉਹ ਇਕ ਸਿੱਧ-ਪੱਧਰਾ ਬੰਦਾ ਸੀ ਪਰ ਉਸ ਦੀਆਂ ਅੱਖਾਂ ਵਿਚ ਫਿਰੋਜ਼ਾ ਨੂੰ ਹਾਸਿਲ ਕਰਨ ਦੇ ਸੁਫ਼ਨੇ ਨੱਚਦੇ ਰਹਿੰਦੇ। ਮੈਂ ਵੀ ਦਫ਼ਤਰੋਂ ਛੁੱਟੀ ਹੋਣ ਮਗਰੋਂ ਗਾਮੀ ਦੀ ਦੁਕਾਨ 'ਤੇ ਆ ਜਾਂਦਾ। ਅਸੀਂ ਦੋਵੇਂ ਕਾਲੇ ਖ਼ਾਨ ਦਾ ਮਖ਼ੌਲ ਉਡਾਉਂਦੇ ਰਹਿੰਦੇ।

ਉਰਦੂ ਬਾਜ਼ਾਰ ਸੰਨ ਸੰਤਾਲੀ ਤੋਂ ਪਹਿਲਾਂ ਬੜਾ ਰੌਣਕੀ ਬਾਜ਼ਾਰ ਸੀ। ਇੱਥੇ ਕਸਬੀਆਂ ਤੇ ਡੇਰੇਦਾਰਨੀਆਂ ਦੇ ਚੁਬਾਰੇ ਸਨ ਤੇ ਚੁਬਾਰਿਆਂ ਹੇਠ... ਫੁੱਲਾਂ, ਇੱਤਰ, ਪਾਨ, ਸਿਗਰਟ, ਚਾਅ, ਦੁੱਧ-ਦਹੀਂ, ਮਿਠਾਈ ਤੇ ਨਹਾਰੀ ਦੀਆਂ ਦੁਕਾਨਾਂ ਸਨ। ਵੰਗਾਂ, ਪਰਾਂਦੇ, ਸ਼ੀਸ਼ੇ, ਕੰਘੀਆਂ ਤੇ ਛੱਲੇ-ਛਾਪਾਂ ਦੀਆਂ ਛਾਬੜੀਆਂ ਸਨ। ਬਰਫ਼, ਕੁਲਫ਼ੀਆਂ, ਸ਼ਰਬਤ ਤੇ ਸੋਢੇ ਦੀਆਂ ਬੋਤਲਾਂ ਦੀਆਂ ਰੇਹੜੀਆਂ ਸਨ। ਅਫ਼ੀਮ, ਚਰਸ, ਗਾਂਜਾ ਤੇ ਸ਼ਰਾਬ ਬੇਹਿਸਾਬ ਮਿਲਦੀ ਸੀ। ਇਸ ਬਾਜ਼ਾਰ ਵਿਚ ਮਲਿਕਾ ਪੁਖਰਾਜ, ਉਹਦੀਆਂ ਫੁੱਫੀਆਂ ਨੀਲੋ ਤੇ ਫੀਲੋ, ਮੁਮੇਰੀ ਭੈਣ ਜ਼ੁਬੇਦਾ, ਭਾਗੋ ਪੇਰਨੀ ਦੀ ਧੀ ਗੌਹਰ ਜਾਨ, ਇਕਬਾਲ ਬਾਲੀ, ਤਾਜੀ, ਜ਼ਮੁਰਦ, ਸਰਦਾਰ ਬੇਗ਼ਮ

ਤੇ ਮੋਤੀ ਜਾਨ ਆਪਣੇ ਹੁਸਨ ਦੇ ਜਲਵੇ ਲੁਟਾਉਂਦੀਆਂ ਤੇ ਸ਼ੌਂਕੀ ਗੱਭਰੂਆਂ, ਖ਼ਜ਼ਾਬ ਰੰਗੇ ਤੇ ਮਹਿੰਦੀ ਰੱਤੇ ਆਸ਼ਕਾਂ ਦੇ ਬੋਝੇ ਹਲਕੇ ਕਰਾਂਦੀਆਂ। ਰੋਜ਼ ਸ਼ਾਮਾਂ ਸੱਜਦੀਆਂ। ਗਾਉਣ-ਵਜਾਉਣ ਦੀਆਂ ਮਹਿਫ਼ਲਾਂ ਰਤਜਗਾ ਕਰਦੀਆਂ। ਮੋਤੀਏ, ਗੁਲਾਬ ਤੇ ਮੌਲਸਰੀ ਦੇ ਫੁੱਲਾਂ ਦੀ ਖ਼ੁਸ਼ਬੂ ਗਾਹਕਾਂ ਨੂੰ ਮਸਤ ਬਣਾਉਂਦੀ। ਅੱਲੜ੍ਹ ਜਵਾਨੀਆਂ ਤੇ ਸੁਰ ਸੱਜੀਆਂ ਆਵਾਜ਼ਾਂ ਦਾ ਸੰਗਮ ਕਿਆਮਤ ਮਚਾਂਦਾ ਤੇ ਮਨਚਲੇ ਫਰਿਸ਼ਤਿਆਂ ਨੂੰ ਤਰਸਾਉਂਦਾ।

ਇਹ ਸ਼ਾਇਦ ਸੰਨ ਚਾਲੀ ਜਾਂ ਇਕਤਾਲੀ ਦੀ ਗੱਲ ਹੈ ਕਿ ਪਟਿਆਲਾ ਘਰਾਣੇ ਦੇ ਪ੍ਰਸਿੱਧ ਗਾਇਕ ਤੇ ਕਲਾਸਿਕੀ ਸੰਗੀਤ ਦੇ ਮਾਹਰ ਖ਼ਾਨ ਸਾਹਿਬ ਉਸਤਾਦ ਆਸ਼ਿਕ ਅਲੀ ਖਾਨ ਪਟਿਆਲੇ ਤੋਂ ਜੰਮੂ ਆਏ। ਉਨ੍ਹਾਂ ਰੈਜ਼ੀਡੈਂਸੀ ਰੋਡ 'ਤੇ ਬਣੀ ਕਸ਼ਮੀਰ ਸੋਪ ਫ਼ੈਕਟਰੀ ਦੀ ਛੱਤ ਉਤੇ ਗੀਤ-ਸੰਗੀਤ ਦੀ ਮਹਿਫ਼ਲ ਵਿਚ ਭਾਗ ਲਿਆਂ ਤੇ ਆਪਣੀ ਗਾਇਕੀ ਦਾ ਕਮਾਲ ਦੱਸਿਆ। ਉਸਤਾਦ ਆਸ਼ਿਕ ਅਲੀ ਖ਼ਾਨ ਨੂੰ ਸੁਣਨ ਵਾਲਿਆਂ ਵਿਚ ਮਲਿਕਾ ਪੁਖਰਾਜ, ਗੌਹਰ ਜਾਨ, ਸਰਦਾਰ ਬੇਗ਼ਮ ਤੇ ਮੋਤੀ ਜਾਨ ਵੀ ਸਨ। ਗੌਹਰ ਜਾਨ ਤੇ ਸਰਦਾਰ ਬੇਗ਼ਮ ਨੇ ਅਕੀਦਤ ਵਜੋਂ ਖ਼ਾਨ ਸਾਹਿਬ ਦੇ ਪੈਰ ਵੀ ਦਬਾਏ। ਉਥੇ ਕਿਸੇ ਨੇ ਖ਼ਾਨ ਸਾਹਿਬ ਨੂੰ ਕੁੰਦਨ ਲਾਲ ਸਹਿਗਲ ਦੀ ਰਾਗ ਗੰਧਾਰੀ ਵਿਚ ਗਾਈ ਹੋਈ ਠੁਮਰੀ, 'ਝੂਲਨਾ ਝੁਲਾਓ ਰੀ, ਅੰਬਵਾ ਕੀ ਡਾਲੀ ਪੇ ਕੋਇਲ ਬੋਲੇ' ਗਾਣ ਦੀ ਫ਼ਰਮਾਇਸ਼ ਕੀਤੀ। ਖ਼ਾਨ ਸਾਹਿਬ ਨਿੰਮ੍ਹਾ ਜਿਹਾ ਹੱਸੇ ਤੇ ਫੇਰ ਉਨ੍ਹਾਂ ਗੰਧਾਰੀ ਸ਼ੁਰੂ ਕੀਤੀ ਅਤੇ ਆਪਣੀ ਆਵਾਜ਼ ਨਾਲ ਮਹਿਫ਼ਲ ਨੂੰ ਮਸਤ ਬਣਾ ਦਿੱਤਾ, ਨਾਲੇ ਦੱਸਿਆ- ਭਈ ਗੰਧਾਰੀ ਦਾ ਅਸਲ ਰੂਪ ਕੀ ਹੈ ਅਤੇ ਪਟਿਆਲਾ ਘਰਾਣੇ ਦੀ ਲੈਅਕਾਰੀ ਕਿੰਨੂ ਕਹਿੰਦੇ ਹਨ। ਫੇਰ ਉਨ੍ਹਾਂ ਇਕ ਦਾਦਰਾ ਗਾਇਆ। ਬੋਲ ਸਨ- 'ਕਹਾਂ ਗਿਰੀ ਰੇ ਮੋਰੇ ਮਾਥੇ ਕੀ ਬਿੰਦੀਆ'। ਮਹਿਫ਼ਲ ਖ਼ਤਮ ਹੋਈ। ਖ਼ਾਨ ਸਾਹਿਬ ਨੂੰ ਮਾਣ-ਸਨਮਾਨ ਨਾਲ ਨਿਵਾਜ਼ਿਆ ਗਿਆ। ਉਨ੍ਹਾਂ ਦੀ ਇੱਜ਼ਤ ਅਫ਼ਜ਼ਾਈ ਕੀਤੀ ਗਈ ਤੇ ਕਈ ਰਈਸਜ਼ਾਦਿਆਂ ਦੇ ਘਰਾਂ ਵਿਚ ਉਨ੍ਹਾਂ ਦੀਆਂ ਦਾਅਵਤਾਂ ਵੀ ਹੋਈਆਂ। ਮਲਿਕਾ ਪੁਖਰਾਜ ਨੇ ਉਨ੍ਹਾਂ ਦੀ ਬਾਕਾਇਦਾ ਸ਼ਗਿਰਦੀ ਅਖ਼ਤਿਆਰ ਕੀਤੀ ਤੇ ਫਿਰ ਸੰਗੀਤ ਦੀ ਦੁਨੀਆਂ ਵਿਚ ਆਪਣੀ ਇਕ ਵੱਖਰੀ ਪਹਿਚਾਣ ਬਣਾਈ।

ਪਰ ਕਾਲੇ ਖ਼ਾਨ ਨੂੰ ਨਾ ਤੇ ਗੀਤ-ਸੰਗੀਤ ਦੀਆਂ ਮਹਿਫ਼ਲਾਂ ਵਿਚ ਬਹਿਣ ਦਾ ਚਾਹ ਸੀ, ਨਾ ਹੀ ਗਸ਼ਤੀਆਂ ਤੇ ਕਸਬੀਆਂ ਸੰਗ ਰਬਾਬ ਵਜਾਉਣ ਦਾ ਸ਼ੌਕ। ਉਹ ਤਾਂ ਸਿਰਫ਼ ਫਿਰੋਜ਼ਾ ਦਾ ਅਲਗੋਜ਼ਾ ਸੀ। ਫਿਰੋਜ਼ਾ ਲਈ ਉਸ ਦੀ ਮੁਹੱਬਤ ਇਕ ਨੂਰੀ ਕਲਮਾ ਸੀ। ਰੂਹ ਦਾ ਸਾਜ਼ ਸੀ ਤੇ ਦਿਲ ਦੀ ਆਵਾਜ਼। ਉਹ ਫਿਰੋਜ਼ਾ ਦੇ ਸਿਰ ਉਤੇ ਇੱਜ਼ਤ ਦੀ ਚਾਦਰ ਪਾਉਣਾ ਚਾਹੁੰਦਾ ਸੀ। ਉਹਨੂੰ ਆਪਣਾ ਹਮਸਫ਼ਰ ਬਣਾਉਣਾ ਚਾਹੁੰਦਾ ਸੀ। ਤਾਹੀਓਂ ਉਹ ਗਾਮੇ ਨਾਈ ਦੀ ਹੱਟੀ 'ਤੇ ਬਹਿ ਕੇ

ਆਪਣੀਆਂ ਅੱਖਾਂ ਨੂੰ ਫਿਰੋਜ਼ਾ ਦੇ ਚੁਬਾਰੇ ਦਾ ਤੁਆਫ਼ ਕਰਾਂਦਾ ਰਹਿੰਦਾ, ਨਾਲੇ ਹਲਕੀ ਜਿਹੀ ਸੁਰ ਵਿਚ ਮਾਹੀਏ ਗਾਉਂਦਾ ਰਹਿੰਦਾ। ਉਂਞ ਤਾਂ ਕਾਲੇ ਖ਼ਾਨ ਚਿੱਟਾ ਅਨਪੜ੍ਹ ਸੀ ਪਰ ਇਸ਼ਕ ਕਿਤਾਬ ਦੇ ਅੱਖਰ ਉਹਦੇ ਦਿਲ ਨੇ ਖ਼ੂਬ ਪੜ੍ਹੇ ਸਨ। ਉਹ ਹਮਾਤੜ ਚਾਹੁੰਦਾ ਸੀ ਭਈ ਫਿਰੋਜ਼ਾ ਪਿਆਰ ਦੀ ਗਾਚੀ ਨਾਲ ਉਹਦੇ ਦਿਲ ਦੀ ਫੱਟੀ ਨੂੰ ਲਿਮ ਦੇਵੇ ਤੇ ਮੋਹ ਦੇ ਪੂਰਨੇ ਪਾਵੇ ਅਤੇ ਉਹਦੀ ਰੂਹ ਨੂੰ ਸਕੂਨ ਬਖ਼ਸ਼ੇ। ਫਿਰੋਜ਼ਾ ਲਈ ਉਸ ਨੇ ਆਪਣੀਆਂ ਅੱਖਾਂ ਵਿਚ ਸ਼ਰਮ ਦਾ ਸੁਰਮਾ ਪਾਈ ਰੱਖਿਆ ਤੇ ਮਨ ਦੇ ਘੋੜੇ ਦੀ ਵਾਗ ਘੁੱਟ ਕੇ ਫੜੀ ਰੱਖੀ ਤੇ ਉਸ ਨੂੰ ਬੇਕਾਬੂ ਨਹੀਂ ਹੋਣ ਦਿੱਤਾ। ਕਾਲੇ ਖ਼ਾਨ ਫਿਰੋਜ਼ਾ ਦੇ ਹੁਸਨ ਦਾ ਸ਼ੈਦਾਈ ਸੀ ਤੇ ਕਹਿੰਦਾ ਸੀ ਕਿ ਰੱਬ ਸੋਹਣੇ ਨੇ ਆਸ਼ਿਕ ਨੂੰ ਇਸ਼ਕ ਦਿੱਤਾ ਤੇ ਮਾਸ਼ੂਕ ਨੂੰ ਹੁਸਨ। ਜਦ ਦੋਵੇਂ ਇਕਮਿਕ ਹੋ ਜਾਣ ਤਾਂ ਕੱਚੇ ਘੜੇ ਵੀ ਪਾਰ ਲੰਘ ਜਾਂਦੇ ਨੇ। ਫਿਰੋਜ਼ਾ ਨੂੰ ਵੇਖਦਿਆਂ ਹੀ ਕਾਲੇ ਖ਼ਾਨ ਦੇ ਮਨ ਮੌਸਮ ਵਿਚ ਸਰ੍ਹੋਂ ਫੁੱਟ ਪੈਂਦੀ ਤੇ ਦਿਲ ਬਾਗ਼-ਬਹਾਰ ਹੋ ਜਾਂਦਾ। ਉਹ ਮਨ ਹੀ ਮਨ ਵਿਚ ਫਿਰੋਜ਼ਾ ਲਈ ਪਿਆਰ ਪਿੱਪਲਾਂ ਤੇ ਪੀਂਘਾਂ ਪਾਉਂਦਾ ਤੇ ਉਸ ਨੂੰ ਪੀਂਘ ਝੂਟਾਉਂਦਾ ਨਾਲੇ ਗਾਉਂਦਾ- "ਪੀਂਘ ਝੂਟੇਂਦੇ ਦੋ ਜਣੇ ਨੀ ਓਏ, ਆਸ਼ਿਕ ਤੇ ਮਾਸ਼ੂਕ ਵੇ ਮਾਹੀਆ।" ਪਰ ਦੀਵੇ ਦਾ ਨਾਂ ਲੈਣ ਨਾਲ ਭਲਾ ਹਨੇਰਾ ਵੀ ਦੂਰ ਹੋਇਆ ਹੈ ਕਦੀ। ਉਸ ਲਈ ਤਾਂ ਦੀਵਾ ਬਾਲਣਾ ਪੈਂਦਾ ਹੈ, ਜੋ ਹਾਲੀ ਤੀਕਰ ਨਹੀਂ ਸੀ ਬਲਿਆ। ਕਾਲੇ ਖ਼ਾਨ, ਗਾਮੇ ਦੀ ਦੁਕਾਨ 'ਤੇ ਬੈਠ ਕੇ ਫਿਰੋਜ਼ਾ ਦੀ ਦੀਦ ਦੀ ਈਦ ਮਨਾਉਂਦਾ ਪਰ ਗੱਲ-ਕਥ ਕਰਨ ਨੂੰ ਡਰਦਾ। ਗਾਮੀ ਜਾਣਦਾ ਸੀ ਕਿ ਜਦੋਂ ਦੀ ਕਾਲੇ ਖ਼ਾਨ ਨੇ ਫਿਰੋਜ਼ਾ ਨਾਲ ਅੱਖ ਲਾਈ ਏ ਤਦੋਂ ਦੀ ਉਹਦੀ ਅੱਖ ਨਹੀਂ ਲੱਗੀ ਤੇ ਉਹ ਗਵਾਚਿਆ-ਗਵਾਚਿਆ ਜੇਹਾ ਰਹਿਣ ਲੱਗਾ ਸੀ ਪਰ ਉਹ ਉਸ ਨੂੰ ਕੁਝ ਨਹੀਂ ਕਹਿੰਦਾ ਤੇ ਸਿਰਫ਼ ਇਸ਼ਕ ਨਜ਼ਾਰਾ ਵੇਖਦਾ ਰਹਿੰਦਾ। ਹੌਲ਼ੀ-ਹੌਲ਼ੀ ਫਿਰੋਜ਼ਾ ਨੂੰ ਪਤਾ ਚੱਲ ਗਿਆ ਭਈ ਕਾਲੇ ਖ਼ਾਨ ਨਾਂ ਦਾ ਕੋਈ ਕੋਚਵਾਨ ਉਹਨੂੰ ਗਾਮੇ ਨਾਈ ਦੀ ਹੱਟੀ ਤੋਂ ਤਾੜਦਾ ਰਹਿੰਦਾ ਹੈ। ਇਕ ਦਿਨ ਉਹਨੇ ਗਾਮੇ ਨਾਈ ਨੂੰ ਆਪਣੇ ਚੁਬਾਰੇ 'ਤੇ ਬੁਲਾਇਆ ਤੇ ਕਾਲੇ ਖ਼ਾਨ ਦੀ ਪੁੱਛ ਪੜਤੀਤ ਕੀਤੀ। ਜਦ ਗਾਮੀ ਨੇ ਦੱਸਿਆ ਕਿ ਕਾਲੇ ਖ਼ਾਨ ਇਕ ਸਾਊ ਬੰਦਾ ਹੈ ਅਤੇ ਆਪਣੇ ਦਿਲ ਦੀ ਸੁਰਮੇਦਾਨੀ 'ਚੋਂ ਉਸ ਦੀਆਂ ਅੱਖਾਂ ਵਿਚ ਇਸ਼ਕ ਦਾ ਸੁਰਮਾ ਪਾਉਣਾ ਚਾਹੁੰਦਾ ਹੈ ਅਤੇ ਉਸ ਨੂੰ ਆਪਣਾ ਬਣਾਉਣਾ ਚਾਹੁੰਦਾ ਹੈ ਤਾਂ ਫਿਰੋਜ਼ਾ ਨੂੰ ਵੱਟ ਚੜ੍ਹ ਗਿਆ ਤੇ ਉਹ ਡਾਢਪੁਣਾ ਲਾ ਬੈਠੀ ਤੇ ਕਹਿਣ ਲੱਗੀ-

"ਉਹ ਹੀਣਾ ਤੇ ਘਟੀਆ ਕੋਚਵਾਨ ਮੈਨੂੰ ਹਾਸਿਲ ਕਰਨ ਦੇ ਸੁਫ਼ਨੇ ਪਿਆ ਲੈਂਦਾ ਹੈ। ਜ਼ਾਤ ਦਾ ਕੋਹੜ ਕਿਰਲਾ ਤੇ ਸ਼ਤੀਰੀ ਨੂੰ ਜੱਫ਼ਾ। ਬਸ, ਇਸ ਗੱਲ ਨੂੰ ਇੱਥੇ ਹੀ ਠੱਪ ਦੇ, ਕਿਸੇ ਹੋਰ ਨਾਲ ਬਕਵਾਸ ਨਾ ਕਰੀਂ। ਮੇਰੇ ਚੁਬਾਰੇ 'ਤੇ ਰਈਸਜ਼ਾਦੇ, ਵਡੇਰੇ ਤੇ ਜਗੀਰਦਾਰ ਦੌਲਤਾਂ ਲੁਟਾਉਂਦੇ ਨੇ। ਉਹ ਟਾਂਗੇ ਵਾਲਾ ਮੈਨੂੰ

ਕੀ ਦੇਸੀ। ਉਸ ਦੀ ਔਕਾਤ ਹੀ ਕੀ ਹੈ। ਉਸ ਨੂੰ ਸਮਝਾ ਦੇ ਭਈ ਮੇਰੇ ਖ਼੍ਵਾਬ ਦੇਖਣੇ ਛੱਡ ਦੇਵੇ ਤੇ ਇਥੋਂ ਚਲਾ ਜਾਵੇ, ਨਹੀਂ ਤਾਂ ਕੰਨ-ਪਾਟਿਆਂ ਕੋਲੋਂ ਫੈਂਟੀ ਦਵਾਵਾਂਗੀ, ਆਪੇ ਮੱਤ ਟਿਕਾਣੇ ਆ ਜਾਏਗੀ।"

ਫਿਰੋਜ਼ਾ ਦੀਆਂ ਗੱਲਾਂ ਸੁਣ ਕੇ ਗਾਮੀ ਨੇ ਕਿਹਾ- "ਫਿਰੋਜ਼ਾ ਬੀਬੀ, ਕਾਲੇ ਖ਼ਾਨ ਤੇਰਾ ਸੱਚਾ ਆਸ਼ਿਕ ਹੈ, ਉਹ ਤੈਨੂੰ ਦਿਲ ਦੀ ਦੌਲਤ ਦੇ ਸਕਦਾ ਹੈ, ਜਿੰਦ ਤੇਰੇ ਨਾਂ ਲਾ ਸਕਦਾ ਹੈ, ਉਸ ਦਾ ਨਿਹੁੰ ਬਾਂਗ ਵਾਂਗ ਸੁੱਚਾ ਹੈ। ਉਸ ਨੂੰ ਤੇਰੇ ਹੁਸਨ ਨੇ ਠੱਗਿਆ ਹੈ। ਉਸ ਦੀਆਂ ਅੱਖਾਂ ਨੂੰ ਤੈਨੂੰ ਵੇਖਣ ਦਾ ਚਸਕਾ ਲੱਗ ਗਿਆ ਹੈ। ਉਹ ਤਰਲੋਮੱਛੀ ਹੋਇਆ ਪਿਆ ਹੈ। ਉਹਦੀ ਹਯਾਤੀ ਖਾਕ ਵਿਚ ਨਾ ਰੋਲ, ਨਹੀਂ ਤਾਂ ਉਹਦੇ ਦਿਲ ਦੀ ਚੌਗਾਠ ਨੂੰ ਸਿਉਂਕ ਖਾ ਜਾਏਗੀ ਤੇ ਅੱਖਾਂ ਦਾ ਕੋਠਾ ਚੋ ਪਵੇਗਾ। ਉਹ ਸਿਆਲੇ ਤੇ ਪੁਨਾਲੇ ਤੇਰਾ ਸਾਥ ਦੇਵੇਗਾ। ਫਿਰੋਜ਼ਾ ਬੀਬੀ! ਜੋਬਨ ਦੇ ਦਿਨ ਚਾਰ, ਫੇਰ ਨਾ ਲੱਭਦੇ ਯਾਰ ਅਤੇ ਜਦ ਤਨ ਤੰਬੂਰੇ ਦੀਆਂ ਤਾਰਾਂ ਢਿੱਲੀਆਂ ਹੋ ਜਾਂਦੀਆਂ ਨੇ ਤਾਂ ਉਮਰਾਂ ਇਹਨੂੰ ਕੱਸ ਨਹੀਂ ਸਕਦੀਆਂ। ਪਰ ਕਾਲੇ ਖ਼ਾਨ ਭਖ਼ਦੀ ਦੁਪਹਿਰੇ ਤੇਰੀ ਸੰਘਣੀ ਛਾਂ ਬਣੇਗਾ ਤੇ ਲੌਡੇ ਵੇਲੇ ਤੇਰੀ ਬਿਸਾਖੀ। ਬੀਬੀ! ਰੂਪ-ਸਰੂਪ ਦੀ ਮਾਇਆ ਦਾ ਕੀ ਮਾਣ, ਇਹ ਸਭ ਛਲ ਫਰੇਬ ਹੈ, ਪਰ ਉਸ ਦਾ ਨਿਹੁੰ ਸੱਚਾ ਤੇ ਸੁੱਚਾ ਹੈ, ਬਿਲਕੁਲ ਅੰਬਰੀ ਸੇਬ ਵਾਂਗ। ਫਿਰੋਜ਼ਾ! ਤੇਰੀ ਦੁਨੀਆਂ ਝੂਠ ਹੈ ਤੇ ਉਹਦੀ ਸੱਚ, ਤੇ ਝੂਠ ਤੋਂ ਵੱਡਾ ਛੱਲ ਕੋਈ ਨਹੀਂ ਅਤੇ ਸੱਚ ਤੋਂ ਮਿੱਠਾ ਫਲ ਕੋਈ ਨਹੀਂ। ਇਹ ਰਈਸਜ਼ਾਦੇ ਤੇ ਵਡੇਰੇ ਸਰੀਰਾਂ ਦੇ ਭੁੱਖੇ ਹੁੰਦੇ ਨੇ ਪਰ ਕਾਲੇ ਖ਼ਾਨ ਤੇਰੀ ਰੂਹ ਨਾਲ ਨਿੱਘਾ ਰਿਸ਼ਤਾ ਜੋੜਨਾ ਚਾਹੁੰਦਾ ਹੈ। ਤੂੰ ਉਸ ਨਾਲ ਪਿਆਰ ਦੇ ਰਿਸ਼ਤੇ ਦਾ ਮੁੱਢ ਤਾਂ ਬੰਨ੍ਹ, ਨਿੱਘ ਆਪੇ ਪੁੰਗਰ ਪਵੇਗਾ। ਹੁਸਨ ਦਾ ਮਾਣ ਨਾ ਕਰ, ਇਹ ਮਿੱਟੀ ਵਿਚ ਖੁਰ ਜਾਣਾ ਹੈ ਤੇ ਬਾਕੀ ਸਿਰਫ਼ ਰੱਬ ਦਾ ਨਾਂ ਰਹਿਣਾ ਹੈ।"

"ਗਾਮੀ ਮੈਨੂੰ ਸ਼ਬਦਾਂ ਦੇ ਗੁੰਝਲਾਂ ਵਿਚ ਨਾ ਪਾ। ਸ਼ਬਦ ਕਾਗ਼ਜ਼ਾਂ 'ਤੇ ਨੱਚਦੇ ਚੰਗੇ ਲੱਗਦੇ ਨੇ। ਜ਼ਿੰਦਗੀ ਦੀ ਕੁਠਾਲੀ ਵਿਚ ਇਨ੍ਹਾਂ ਦਾ ਕੋਈ ਅਰਥ ਨਹੀਂ ਹੁੰਦਾ। ਪਿਆਰ, ਇਸ਼ਕ, ਮੁਹੱਬਤ ਦੀਆਂ ਗੱਲਾਂ ਕਰਨੀਆਂ ਔਂਤਰੇ ਮਰਦਾਂ ਦੀਆਂ ਟਿਚਕਰਾਂ ਹੁੰਦੀਆਂ ਨੇ। ਤੂੰ ਇਹ ਸਾਂਗਕਾਰੀ ਛੱਡ ਤੇ ਚੱਲ ਫੁਟ ਇਥੋਂ।" ਉਹ ਖੌਰਾ ਬੋਲਦੀ ਰਹੀ। ਗਾਮੀ ਸੁਣਦਾ ਰਿਹਾ, ਉਸ ਦੀ ਕੋਈ ਦਲੀਲ ਕਬੂਲ ਨਾ ਹੋਈ। ਆਖ਼ਿਰ ਉਹਨੇ ਗੋਡੇ ਟੇਕ ਦਿੱਤੇ ਤੇ ਫਿਰੋਜ਼ਾ ਦੇ ਚੁਬਾਰੇ ਦੀਆਂ ਪੌੜੀਆਂ ਉਤਰ ਆਇਆ। ਕੁਝ ਚਿਰ ਮਗਰੋਂ ਕਾਲੇ ਖ਼ਾਨ ਵੀ ਟਾਂਗੇ ਦੇ ਫੇਰੇ ਲਾ ਕੇ ਗਾਮੀ ਦੀ ਹੱਟੀ 'ਤੇ ਆ ਵੱਝਿਆ। ਗਾਮੀ ਨੇ ਉਸ ਨੂੰ ਫਿਰੋਜ਼ਾ ਨਾਲ ਹੋਈ ਸਾਰੀ ਗੱਲ ਸੁਣਾਈ ਤੇ ਉਸ ਨੂੰ ਸਮਝਾਇਆ।

"ਕਾਲੇ ਖ਼ਾਨ ਤੂੰ ਮੇਰੀ ਦੁਕਾਨ 'ਤੇ ਬਹਿ ਕੇ ਫਿਰੋਜ਼ਾ ਨੂੰ ਤਾੜਨਾ ਛੱਡ ਦੇ। ਉਹ ਬੜੀ ਅਜ਼ਬ ਤ੍ਰੀਮਤ ਹੈ। ਤੇਰੀ ਸ਼ਕਲ ਤੋਂ ਵੀ ਅਵਾਜ਼ਾਰ ਹੈ ਅਤੇ ਤੈਨੂੰ ਕੰਨ-

ਪਾਟਿਆਂ ਤੋਂ ਮਰਵਾਉਣਾ ਚਾਹੁੰਦੀ ਹੈ। ਉਹ ਅੱਗ ਫੂਕ ਰਹੀ ਸੀ ਤੇ ਮੈਨੂੰ ਸੂਈ ਕੁੱਤੀ ਵਾਂਗ ਪੈ ਰਹੀ ਸੀ। ਉਹ ਤੇਰੇ ਡੇਲੇ ਕੱਢ ਕੇ ਤੇਰੇ ਹੱਥ ਵਿਚ ਫੜਾਣ ਦੀ ਗੱਲ ਕਰ ਰਹੀ ਸੀ। ਇਸ ਲਈ ਤੂੰ ਫਿਰੋਜ਼ਾ ਦਾ ਖ਼ਿਆਲ ਛੱਡ ਦੇ। ਤੈਨੂੰ ਨਹੀਂ ਪਤਾ ਭਈ ਰੰਡੀ ਦੀ ਭੰਡੀ ਚੰਗੀ ਨਹੀਂ ਹੁੰਦੀ। ਤੈਨੂੰ ਫਿਰੋਜ਼ਾ ਦੇ ਸਿਰ 'ਤੇ ਇੱਜ਼ਤ ਦੀ ਚਾਦਰ ਸਜਾਉਣ ਦਾ ਚਾਅ ਚੜ੍ਹਿਆ ਹੋਇਆ ਹੈ ਪਰ ਇਥੇ ਉਰਦੂ ਬਾਜ਼ਾਰ ਦੇ ਚੁਬਾਰਿਆਂ ਦੀ ਰੀਤ ਵੱਖਰੀ ਹੈ। ਇਥੇ ਰੰਨਾਂ ਸਿਰੋਂ ਨੰਗੀਆਂ ਰਹਿੰਦੀਆਂ ਨੇ, ਪਰ ਸਰੰਗੀਆਂ ਨੂੰ ਗਲਾਫ਼ ਚਾੜ੍ਹਦੀਆਂ ਨੇ ਤਾਂ ਜੇ ਸਾਜ਼ ਆਬਾਦ ਰਹਿਣ।"

ਗਾਮੇ ਨਾਈ ਦੀਆਂ ਗੱਲਾਂ ਕਾਲੇ ਖ਼ਾਨ ਦੇ ਪੱਲੇ ਨਹੀ ਪਈਆਂ। ਉਹਨੇ ਹੁਣ ਟਾਂਗੇ ਦੇ ਫੇਰੇ ਲਾਣੇ ਵੀ ਘੱਟ ਕਰ ਦਿੱਤੇ ਸਨ ਤੇ ਸਾਰੀ-ਸਾਰੀ ਦਿਹਾੜੀ ਗਾਮੇ ਦੀ ਦੁਕਾਨ 'ਤੇ ਬੈਠਾ ਰਹਿੰਦਾ ਤੇ ਫਿਰੋਜ਼ਾ ਦੇ ਚੁਬਾਰੇ ਵੱਲ ਤੱਕਦਾ ਰਹਿੰਦਾ ਤਾਂ ਜੋ ਮੂੰਹ ਵਿਖਾਲੀ ਹੋਏ। ਹੱਟੀਆਂ ਬੰਦ ਹੋਣ ਮਗਰੋਂ ਵੀ ਉਹ ਥੜੇ 'ਤੇ ਬਹਿ ਜਾਂਦਾ। ਤੁਹਾਨੂੰ ਤੇ ਪਤਾ ਹੋਏਗਾ ਭਈ ਪਿੰਡ ਸ਼ਾਮੀਂ ਸਵੱਖਤੇ ਸੌਂ ਜਾਂਦੇ ਨੇ ਅਤੇ ਕੁੱਕੜ ਬਾਂਗੀਂ ਜਾਗ ਪੈਂਦੇ ਨੇ ਪਰ ਸ਼ਹਿਰ ਰਾਤੀਂ ਜਾਗਦੇ ਨੇ ਤੇ ਦਿਨੇ ਸੌਂਦੇ ਨੇ, ਖ਼ਾਸ ਕਰ ਜੰਮੂ ਦੇ ਉਰਦੂ ਬਾਜ਼ਾਰ ਵਾਸੀ। ਇਸ ਲਈ ਜਦ ਤੀਕਰ ਉਰਦੂ ਬਾਜ਼ਾਰ ਜਾਗਦਾ, ਕਾਲੇ ਖ਼ਾਨ ਵੀ ਜਾਗਦਾ ਰਹਿੰਦਾ ਤੇ ਸਰਘੀ ਵੇਲੇ ਘਰ ਅੱਪੜਦਾ ਤੇ ਦੁਕਾਨਾਂ ਖੁੱਲ੍ਹਣ 'ਤੇ ਬਾਜ਼ਾਰ ਵਿਚ ਆ ਜਾਂਦਾ। ਨਿੰਹੁ ਲਾਇਆ ਉਸ ਦੀ ਨੀਂਦਰ ਰੁੱਸ ਗਈ ਸੀ। ਉਹ ਗੁਆਚੀ ਗਾਂ ਵਾਂਗਰ ਬੌਂਦਲ ਗਿਆ ਸੀ। ਛੇਤੀ ਹੀ ਕਾਲੇ ਖ਼ਾਨ ਦੀ ਪ੍ਰੇਮ ਕਹਾਣੀ ਅਖਾਣਾਂ ਵਾਂਗਰ ਮਸ਼ਹੂਰ ਹੋ ਗਈ ਸੀ। ਸਾਰੇ ਪਾਸੇ ਭੰਡੀ ਪੈ ਗਈ। ਉਸ ਦੇ ਸੰਗੀ-ਸਾਥੀ ਉਹਨੂੰ ਸਮਝਾਉਣ ਲੱਗੇ।

"ਕਾਲੇ ਖ਼ਾਂ! ਤੇਰੀ ਕਰਤੂਤ ਦਾ ਸੁਣ ਕੇ ਮੇਰੇ ਲੱਕ ਦਾ ਕੜਾਕਾ ਨਿਕਲ ਗਿਆ। ਚੋਖੇ ਚਿਰ ਤੀਕਰ ਮੈਨੂੰ ਸੁਰਤ ਹੀ ਨਹੀਂ ਆਈ। ਤੂੰ ਮਿੱਤਰਾ ਇਹ ਕਿਹੜੇ ਚੋਘਲ ਵਿਚ ਲਿਬੜਿਆ ਗਿਆਂ। ਤੈਨੂੰ ਕੀ ਹੋ ਗਿਆ ਹੈ। ਕੀ ਤੇਰੀ ਮੱਤ ਮਾਰੀ ਗਈ ਹੈ? ਓਏ ਕੰਜਰੀ ਨਾਲ ਨਿੰਹੁ ਲਾਇਆ ਈ, ਕਿਹੜੀ ਬਲਾ ਨੂੰ ਹੱਥ ਪਾਇਆ ਈ। ਇਥੇ ਜੰਮੂ ਵਿਚ ਕੁੜੀਆਂ ਦੀ ਕੋਈ ਤਰੋਟ ਹੈ। ਇਕ ਤੋਂ ਇਕ ਸੋਹਣੀ। ਤੂੰ ਜਿਸ ਮੁਟਿਆਰ 'ਤੇ ਉਂਗਲ ਧਰਦਾ, ਉਸ ਨਾਲ ਤੇਰਾ ਨਿਕਾਹ ਪੜ੍ਹਾ ਦਿੰਦੇ।" ਸਲੀਮ ਪਾਂਡੀ ਕਹਿ ਰਿਹਾ ਸੀ। ਉਹਦੀ ਗੱਲ ਹਾਲੀ ਮੁੱਕੀ ਵੀ ਨਹੀਂ ਸੀ ਕਿ ਸ਼ੀਦਾ ਕਸਾਈ ਬੋਲ ਪਿਆ।

"ਤੈਨੂੰ ਕਿਹੜਾ ਇਸ਼ਕ ਦਾ ਜਿੰਨ ਚਿੰਬੜਿਆ ਐ। ਤੂੰ ਟਾਂਗਾ-ਘੋੜਾ ਕਿਰਾਏ 'ਤੇ ਦੇ ਦਿੱਤਾ ਤੇ ਆਪ ਫਿਰੋਜ਼ਾ ਕਸਬੀ ਦੇ ਚੁੱਲ੍ਹੇ ਦੀ ਸਵਾਹ ਪਿਆ ਫਰੋਲ ਰਿਹਾਂ। ਹਯਾ ਕਰ, ਕੁਝ ਹਯਾ ਕਰ। ਇਨ੍ਹਾਂ ਕੋਠਿਆਂ ਵਾਲੀਆਂ ਦੇ ਚੱਕਰਾਂ ਵਿਚ ਨਾ ਪੈ। ਕਿਉਂ ਇਸ ਮੋਹ ਦੀ ਭੁੱਖ ਨੂੰ ਪਾਲ ਰਿਹਾ ਹੈਂ। ਇਹ ਭੁੱਖ ਪਾਲਣ ਜੋਗੀ ਨਹੀਂ

ਹੈ। ਕਿਉਂ ਅੰਦਰੋਂ-ਅੰਦਰੀਂ ਤਿੜਕਿਆ ਪਿਆ ਹੈਂ। ਹੋਸ਼ ਕਰ! ਅਕਲ ਨੂੰ ਨਹੁੰਦਰਾਂ ਨਾ ਮਾਰ। ਦਿਲ ਦੇ ਤਾਰ ਖਰੋਂਚਨੇ ਬੰਦ ਕਰ ਦੇ। ਸੱਧਰਾਂ ਦੀ ਬਸਤੀ ਵਿਚ ਛੜਾ ਹਨੇਰਾ ਹੁੰਦਾ ਈ। ਇਸ ਲਈ ਰੀਝਾਂ ਦੀ ਘੜੋਲੀ ਤੋੜ ਤੇ ਉਸ ਦਾ ਖ਼ਿਆਲ ਛੋੜ। ਹੌਸਲਾ ਕਰ ਤੇ ਟਾਂਗਾ ਫੜ। ਅਸੀਂ ਅੱਜ ਹੀ ਤੇਰੇ ਲਈ ਰਿਸ਼ਤਾ ਢੂੰਡਦੇ ਹਾਂ। ਤੇਰਾ ਵਿਆਹ ਕਰਾਂਦੇ ਹਾਂ। ਆਪਣੀ ਗ੍ਰਹਿਸਥੀ ਬਣਾ ਤੇ ਮੌਜ ਮਨਾ।"

"ਸ਼ੀਦੇ ਯਾਰ! ਫਿਰੋਜ਼ਾ ਲਈ ਮੇਰੇ ਦਿਲ ਦਾ ਪੰਛੀ ਫੜਫੜਾਂਦਾ ਰਹਿੰਦਾ ਹੈ ਪਰ ਤੁਸੀਂ ਇਸ਼ਕ ਦੀਆਂ ਰਮਜ਼ਾਂ ਕੀ ਸਮਝੋ। ਇਹ ਜ਼ਿੰਦੜੀ ਹੈ ਨਾ ਜਿਹੜੀ, ਇਹ ਇਕ ਸੂਈ ਹੈ ਤੇ ਇਸ ਸੂਈ ਵਿਚ ਇਸ਼ਕ ਦਾ ਧਾਗਾ ਕੋਈ ਸੋਚ ਸਮਝ ਕੇ ਨਹੀਂ ਪਰੋਂਦਾ। ਦੂਜੀ ਗੱਲ ਸ਼ੀਦੇ ਇਹ ਹੈ ਭਈ ਇਸ਼ਕ ਮੰਗਣ ਨਾਲ ਨਹੀਂ ਮਿਲਦਾ। ਇਹ ਤਾਂ ਰੂਹਾਂ 'ਤੇ ਨਾਜ਼ਲ ਹੁੰਦਾ ਹੈ ਅਤੇ ਮੇਰੀ ਰੂਹ ਫਿਰੋਜ਼ਾ ਦੇ ਦਿਲ ਦਾ ਬੂਹਾ ਠੋਹਰ ਰਹੀ ਹੈ। ਅੱਗੇ ਮੇਰੇ ਭਾਗ। ਜੇ ਮੇਰੇ ਲੇਖਾਂ ਵਿਚ ਹਿਜਰ ਸਜ਼ਾਵਾਂ ਹਨ ਤਾਂ ਕੋਈ ਕੁਝ ਨਹੀਂ ਕਰ ਸਕਦਾ। ਮੈਂ ਆਪਣੇ ਦਰਦ ਦਾ ਭਾਰ ਆਪ ਬਰਦਾਸ਼ਤ ਕਰਨਾ ਹੈ ਕਿਉਂਕਿ ਅਸੀਂ ਬਿਰਹੋਂ ਦੇ ਜਾਏ, ਸਾਨੂੰ ਬਿਰਹੋਂ ਹੀ ਮਿਟਾਏ। ਸ਼ੀਦੇ, ਤੁਸੀਂ ਜਾਣੂੰ ਹੋਵੋਗੇ ਕਿ ਇਸ਼ਕ ਦੇ ਪੈਂਡੇ ਕਦੇ ਨਹੀਂ ਮੁੱਕਦੇ। ਇਕ ਰਾਹੀ ਚਲਾ ਜਾਂਦਾ ਹੈ ਤਾਂ ਦੂਜਾ ਤੁਰ ਪੈਂਦਾ ਹੈ। ਮਜਨੂੰ, ਫਰਹਾਦ, ਪੁੰਨੂ, ਮਹੀਂਵਾਲ, ਮਿਰਜ਼ਾ ਤੇ ਰਾਂਝਾ ਸਭ ਇਸ ਪੰਧ ਦੇ ਪਾਂਧੀ ਹਨ। ਮੈਂ ਵੀ ਇਸ ਰਾਹ 'ਤੇ ਚੱਲ ਪਿਆ ਹਾਂ। ਅੱਗੇ ਮੇਰੇ ਕਰਮ। ਤੁਸੀਂ ਮੇਰੀ ਫ਼ਿਕਰ ਨਾ ਕਰੋ। ਸੋਈਓ ਹੋਸੀ, ਜੋ ਰੱਬ ਦਾ ਭਾਣਾ, ਤੁਸਾਂ ਮੇਰੀ ਖ਼ਬਰ ਸੁਰਤ ਲਈ ਹੈ ਤੁਹਾਡਾ ਧੰਨਵਾਦ।"

ਇਕ ਦਿਨ ਜਦ ਕਾਲੇ ਖ਼ਾਨ ਦੀਆਂ ਸੱਧਰਾਂ ਮੂੰਹ ਜ਼ੋਰ ਹੋਈਆਂ ਤਾਂ ਉਸ ਨੇ ਫਿਰੋਜ਼ਾ ਦੇ ਚੁਬਾਰੇ 'ਤੇ ਹਾਜ਼ਰੀ ਦੇਣ ਦਾ ਉਚੇਚ ਕੀਤਾ। ਉਸ ਨੇ ਗਾਮੇ ਨਾਈ ਦੀ ਹੱਟੀ ਦੀ ਸਰਦਲ ਟੱਪੀ ਤੇ ਸੜਕੋਂ ਪਾਰ ਚੁਬਾਰੇ ਦੀਆਂ ਪੌੜੀਆਂ ਚੜ੍ਹ ਗਿਆ।

"ਤੂੰ ਕੀ ਲੈਣ ਆਇਆ ਏਂ?" ਫਿਰੋਜ਼ਾ ਗਰਜੀ।

"ਮੈਂ ਦਿਲ ਦੇ ਆਖੇ ਲੱਗ ਕੇ ਤੈਥੋਂ ਪਿਆਰ ਦੀ ਖ਼ੈਰਾਤ ਮੰਗਣ ਆਇਆਂ।" ਕਾਲੇ ਖ਼ਾਨ ਨੇ ਕਿਹਾ।

"ਮੈਨੂੰ ਆਪਣੀ ਮੁਹੱਬਤ ਦਾ ਸ਼ਰਬਤ ਪਿਲਾ ਤੇ ਕਲੇਜੇ ਠੰਡ ਪਾ, ਤੈਨੂੰ ਬਿਸਮਿੱਲ੍ਹਾ ਦਾ ਸਵਾਬ ਮਿਲਸੀ। ਮੇਰੇ ਦਿਲ ਦੀ ਕੁੱਲੀ ਵਿਚ ਬੜੀ ਸੇਜਲ ਹੈ। ਤੂੰ ਮੋਹ ਦੀ ਅਗਨੀ ਬਾਲ ਤਾਂ ਮੈਂ ਹੋਵਾਂ ਨਿਹਾਲ।"

"ਕੀ ਬਕਵਾਸ ਪਿਆ ਕਰਨਾ ਏਂ? ਤੈਨੂੰ ਗਾਮੇ ਨੇ ਮੱਤ ਨਹੀਂ ਦਿੱਤੀ, ਤੈਨੂੰ ਉਹਨੇ ਸਮਝਾਇਆ ਨਹੀਂ? ਕਿਉਂ ਮਰਨ ਲਈ ਇਥੇ ਆ ਗਿਆਂ? ਸੂਰ ਦਿਆ ਪੁੱਤਰਾ। ਤੈਨੂੰ ਏਨੀ ਕੁੱਟ ਪਵਾਵਾਂਗੀ ਕਿ ਪੈਰਾਂ 'ਤੇ ਚੱਲ ਕੇ ਨਹੀਂ ਜਾ ਸਕੇਂਗਾ। ਇਹ ਇਸ਼ਕ-ਮੁਸ਼ਕ ਦੇ ਚੋਂਚਲੇ ਛੱਡ ਤੇ ਦਫ਼ਾ ਹੋ ਜਾ ਇਥੋਂ। ਸਾਰੀ ਮਰਦ ਜ਼ਾਤ ਕਾਮ ਦਾ

ਕੀੜਾ ਹੁੰਦੀ ਹੈ, ਇਨ੍ਹਾਂ ਦਾ ਪ੍ਰੇਮ ਦਿਖਾਵਾ, ਧਰਮ ਦਿਖਾਵਾ ਤੇ ਕਰਮ ਦਿਖਾਵਾ। ਇਹ ਬਾਹਰੋਂ ਖਾਂਦੇ ਪਿਆਰ ਦੀਆਂ ਕਸਮਾਂ ਪਰ ਅੰਦਰ ਸੁਲਘਦਾ ਕਾਮ ਦਾ ਲਾਵਾ। ਮੈਂ ਸਾਰੇ ਲੱਛਣ ਸਮਝਦੀ ਹਾਂ।"

"ਫਿਰੋਜ਼ਾ! ਤੂੰ ਭਾਵੇਂ ਮੈਨੂੰ ਮਾਰ ਮੁਕਾ। ਗਿਰਝਾਂ ਨੂੰ ਮੇਰਾ ਮਾਸ ਖਵਾ। ਕੁੱਤਿਆਂ ਅੱਗੇ ਹੱਡੀਆਂ ਪਾ। ਫਿਰ ਵੀ ਮੈਂ ਜ਼ਿੰਦਾ ਰਵ੍ਹਾਂਗਾ। ਮੇਰੀ ਕਥਾ-ਕਥੋਲੀ ਜਗ ਵਿਚ ਅਮਰ ਗੀਤ ਬਣੇਗੀ, ਕਿਉਂਕਿ ਮੇਰਾ ਇਸ਼ਕ ਜਨੂੰਨ ਹੈ ਤੇ ਜਨੂੰਨ ਦਾ ਕੋਈ ਇਲਾਜ ਨਹੀਂ। ਫਿਰੋਜ਼ਾ! ਤੇਰੇ ਬਾਜ਼ਾਰ ਵਿਚ ਕੌਡੀਆਂ ਦੇ ਭਾਅ ਹਾਸੇ ਵਿਕਦੇ ਨੇ। ਦੰਦਾਂ ਦੇ ਦੰਦਾਸੇ ਵਿਕਦੇ ਨੇ। ਅੱਖਾਂ ਦੇ ਇਸ਼ਾਰੇ ਵਿਕਦੇ ਨੇ। ਸਰੀਰਾਂ ਦੇ ਨਜ਼ਾਰੇ ਵਿਕਦੇ ਨੇ। ਤੂੰ ਵੀ ਤੇ ਸਰੀਰ ਵੇਚਣੀ ਏਂ, ਪਰ ਮੈਂ ਖ਼ਰੀਦਦਾਰ ਨਹੀਂ। ਜੇ ਮੈਂ ਕਾਮ ਦਾ ਰੋਗੀ ਹੁੰਦਾ ਤਾਂ ਤੇਰਾ ਭੋਗੀ ਹੁੰਦਾ ਪਰ ਮੈਂ ਤਾਂ ਤੈਨੂੰ ਸ਼ਰਮਾਂ ਸੜੀ ਨੂੰ ਨਿਕਾਹ ਦੇ ਕਲਮੇਂ ਪੜ੍ਹਾਉਣਾ ਚਾਹੁੰਦਾ ਸਾਂ ਤੇ ਤੈਨੂੰ ਆਪਣਾ ਬਣਾਉਣਾ ਚਾਹੁੰਦਾ ਸਾਂ ਪਰ ਤੂੰ ਬੇਹਯਾਈ ਦਾ ਚੋਲਾ ਉਤਾਰਨਾ ਹੀ ਨਹੀਂ ਚਾਹੁੰਦੀ। ਯਾਦ ਰੱਖ ਫਿਰੋਜ਼ਾ, ਭਈ ਸਦਾ ਨਾ ਬਾਗ਼ੀਂ ਬੁਲਬੁਲ ਬੋਲੇ, ਸਦਾ ਨਾ ਬਾਗ਼ ਬਹਾਰਾਂ, ਸਦਾ ਨਾ ਮਾਪੇ ਹੁਸਨ ਜਵਾਨੀ, ਸਦਾ ਨਾ ਸੋਹਬਤ ਯਾਰਾਂ। ਤੂੰ ਮੇਰੀ ਗੱਲ ਗੰਢੀਂ ਬੰਨ੍ਹ ਲੈ ਕਿ ਇਕ ਵੇਲਾ ਆਏਗਾ, ਜਦ ਤੇਰੀਆਂ ਪੀੜਾਂ ਵੰਡਣ ਵਾਲਾ ਕੋਈ ਨਹੀਂ ਹੋਏਗਾ। ਉਸ ਵੇਲੇ ਮੇਰਾ ਇਸ਼ਕ ਤੇਰਾ ਸੰਗੀ ਹੋਏਗਾ। ਇਸ ਲਈ ਕੂੜ ਤਮਾਸ਼ੇ ਕਰਨੇ ਛੱਡ। ਅੱਖ ਕੌੜੀ ਨਾ ਕਰ ਤੇ ਮੇਰਾ ਹੱਥ ਫੜ। ਮੈਨੂੰ ਸੋਚ ਕੇ ਜਵਾਬ ਦੇ, ਮੈਂ ਫਿਰ ਆਵਾਂਗਾ।"

"ਖ਼ਬਰਦਾਰ, ਜੇ ਮੁੜ ਇਧਰ ਕਦਮ ਰੱਖਿਆ ਈ ਹਰਾਮ ਦਿਆ ਤੁਖ਼ਮਾਂ! ਭੈਣ ਦਿਆ ਖਸਮਾਂ, ਤੂੰ ਜਾਣਾ ਏਂ ਇਥੋਂ ਜਾਂ ਬੁਲਾਵਾਂ ਤੇਰੇ ਪਿਛਲਿਆਂ ਨੂੰ।"

ਫਿਰੋਜ਼ਾ ਦੀ ਉੱਚੀ ਆਵਾਜ਼ ਸੁਣ ਕੇ ਇਕ ਦੱਲਾ ਆਇਆ ਤੇ ਉਸ ਨੇ ਕਾਲੇ ਖ਼ਾਨ ਨੂੰ ਧੱਕੇ ਮਾਰ ਕੇ ਕੱਢ ਦਿੱਤਾ। ਉਹ ਵਿਚਾਰਾ ਨਿੰਮੋਝੂਣਾ ਮੁੜ ਗਾਮੀ ਦੀ ਹੱਟੀ 'ਤੇ ਆ ਬੈਠਾ। ਕਾਲੇ ਖ਼ਾਨ ਨੂੰ ਵੇਖ ਕੇ ਗਾਮੀ ਨੇ ਪੁੱਛਿਆ- "ਫਿਰੋਜ਼ਾ ਦੇ ਚੁਬਾਰੇ 'ਤੇ ਕੀ ਲੈਣ ਗਿਆ ਸੈਂ?"

"ਜ਼ਾਹਿਰ ਹੈ, ਦਰੂਦ ਪੜ੍ਹਨ 'ਤੇ ਨਹੀਂ ਸਾਂ ਗਿਆਂ। ਉਸ ਨੂੰ ਆਪਣਾ ਸੀਨਾ ਚੀਰ ਕੇ ਉਸ ਵਿਚ ਉਹਦੀ ਤਸਵੀਰ ਦੱਸਣ ਗਿਆ ਸਾਂ ਪਰ ਹੋਰਨਾਂ ਔਰਤਾਂ ਵਾਂਗ ਫਿਰੋਜ਼ਾ ਦੀ ਅਕਲ ਵੀ ਉਸ ਦੇ ਗਿੱਟਿਆਂ ਵਿਚ ਨਿਕਲੀ। ਉਹਦੀਆਂ ਅੱਖਾਂ ਵੀ ਕੋਰੀਆਂ ਨੇ ਤੇ ਦਿਲ ਵੀ ਕੋਰਾ। ਉਸ ਨੇ ਮੈਨੂੰ ਦਿਲ ਦਾ ਬੂਹਾ ਖੋਲ੍ਹਣ ਹੀ ਨਹੀਂ ਦਿੱਤਾ।" ਕਾਲੇ ਖ਼ਾਨ ਗਾਮੀ ਨੂੰ ਸੁਣਾ ਰਿਹਾ ਸੀ।

"ਮੈਂ ਤੈਨੂੰ ਸਮਝਾਇਆ ਸੀ ਕਿ ਉਨ੍ਹਾਂ ਤਿਲਾਂ ਵਿਚ ਤੇਲ ਨਹੀਂ ਹੈ। ਐਵੇਂ ਪੱਥਰਾਂ ਨਾਲ ਟੱਕਰਾਂ ਨਾ ਮਾਰ, ਪਰ ਤੂੰ ਬਾਜ਼ ਨਹੀਂ ਆਇਆ। ਤੈਨੂੰ ਤਾਂ ਇਸ਼ਕ ਨਾਗ ਨੇ ਡੰਗਿਆ ਹੈ ਤੇ ਜ਼ਹਿਰ ਤੇਰੇ ਸਰੀਰ ਵਿਚ ਫੈਲ ਚੁੱਕਿਆ ਹੈ। ਖ਼ਬਰੇ ਤੈਨੂੰ

ਕਿਸ ਪੀਰ ਨੇ ਇਸ਼ਕ ਦਾ ਲਾਂਬੂ ਲਾਇਆ ਤੇ ਤੂੰ ਆਪਣੀ ਹਯਾਤੀ ਦਾ ਮਕਸਦ ਫਿਰੋਜ਼ਾ ਨੂੰ ਬਣਾਇਆ। ਤੂੰ ਕਿਉਂ ਨਹੀਂ ਸਮਝਦਾ ਭਈ ਰੰਨਾਂ ਦੱਸਣ ਜਿੰਨੇ ਰੰਗ, ਇਕੋ ਲੱਜ਼ਤ ਇਕੋ ਢੰਗ। ਫੇਰ ਉਹ ਭਾਵੇਂ ਫਿਰੋਜ਼ਾ ਹੋਵੇ, ਜ਼ੁਬੈਦਾ ਹੋਵੇ ਜਾਂ ਰੋਜ਼ੀ। ਸੁਣ ਕਾਲੇ ਖ਼ਾਨ। ਨਾਰ ਚਿੱਟਾ ਝੂਠ ਹੈ। ਨਾਰ ਬੇਵਫ਼ਾ ਮੱਕਾਰ ਹੈ ਤੇ ਅੱਗ ਦਾ ਅੰਗਾਰ ਹੈ, ਇਸ ਲਈ ਮੇਰੀ ਮੰਨ ਤੇ ਨਾ ਸੜ ਇਸ ਅੱਗ ਵਿਚ। ਫਿਰੋਜ਼ਾ ਨੂੰ ਭੁੱਲ ਜਾ ਤੇ ਨਵੇਂ ਰਿਸ਼ਤੇ ਦੀ ਕੰਧ ਉਸਾਰ। ਵਿਆਹ ਕਰਕੇ ਆਪਣਾ ਘਰ ਵਸਾ। ਪਰ ਤੂੰ ਨਹੀਂ ਮੰਨਦਾ। ਏਨੀ ਬੇਇਜ਼ਤੀ ਤੇ ਫਟਕਾਰ ਖਾਣ ਦੇ ਬਾਵਜੂਦ ਵੀ ਤੇਰੀਆਂ ਅੱਖਾਂ ਭੂੰਡਾਂ ਵਾਂਗ ਫਿਰੋਜ਼ਾ ਦੇ ਚੁਬਾਰੇ ਵੱਲ ਉੱਡਦੀਆਂ ਰਹਿੰਦੀਆਂ ਨੇ।”

ਕਾਲੇ ਖ਼ਾਨ, ਗਾਮੀ ਦੀਆਂ ਗੱਲਾਂ ਸੁਣਦਾ ਰਿਹਾ ਤੇ ਲੰਮਾ ਸਾਹ ਲੈ ਕੇ ਕਹਿਣ ਲੱਗਾ– “ਗਾਮੀ ਯਾਰ! ਤੂੰ ਤੇ ਅੱਖਰ ਘੜਤਾਲ ਏਂ, ਤੇਰੇ ਕੋਲੋਂ ਕੌਣ ਜਿੱਤ ਸਕਦਾ ਹੈ ਪਰ ਮੈਂ ਆਪਣੇ ਦਿਲ ਦਾ ਕੀ ਕਰਾਂ?”

“ਕਾਲੇ ਖ਼ਾਨ! ਤੂੰ ਕੀ ਤੇਲੀ ਦੇ ਬਲਦ ਵਾਂਗਰ ਇਕੋ ਥੰਮ ਨਾਲ ਬੱਝਿਆ ਘੁੰਮ ਰਿਹਾ ਏਂ। ਆਪਣੇ ਆਪ 'ਤੇ ਰਹਿਮ ਕਰ। ਕਿਉਂ ਇਸ ਜੂਨੇ ਦੁੱਖ ਭੋਗਣ ਆਇਆਂ। ਮੈਨੂੰ ਤੇਰੇ ਦੁੱਖ ਦਾ ਬੜਾ ਦੁਖ ਹੈ, ਇਸ ਲਈ ਮੰਨ ਜਾ ਮੇਰੀ ਤੇ ਉਸ ਕਮੀਨੀ ਜ਼ਾਤ ਲਈ ਜ਼ਿੰਦਗੀ ਨਾ ਰੋਲ।”

“ਗਾਮੀ! ਮੈਨੂੰ ਮੇਰੇ ਹਾਲ 'ਤੇ ਛੱਡ ਦੇ। ਮੇਰਾ ਇਸ਼ਕ ਮੇਰਾ ਰੱਬ ਹੈ ਤੇ ਮੇਰੀ ਫ਼ਰਿਆਦ ਵੀ ਉਸੇ ਅੱਗੇ ਹੈ। ਮੁਰਸ਼ਦ ਕਹਿੰਦਾ ਹੈ ਭਈ... ਰੱਬਾ ਮੇਰੇ ਹਾਲ ਦਾ ਮਹਿਰਮ ਤੂੰ, ਤੂੰ ਹੀ ਤਾਣਾ ਤੂੰ ਹੀ ਬਾਣਾ, ਰੋਮ-ਰੋਮ ਵਿਚ ਤੂੰ।”

ਸੂਰਜ ਰੋਜ਼ ਚੜ੍ਹਦਾ ਰਿਹਾ ਤੇ ਢਲਦਾ ਰਿਹਾ। ਆਸ ਦਾ ਦੀਵਾ ਬਲਦਾ ਰਿਹਾ ਪਰ ਫਿਰੋਜ਼ਾ ਨਹੀਂ ਆਈ। ਕਾਲੇ ਖ਼ਾਨ ਦੇ ਮੂੰਹੋਂ ਹਓਕੇ ਹਾਵ੍ਹਾਂ ਨਿਕਲਦੀਆਂ ਰਹੀਆਂ ਤੇ ਉਹ ਮਲੰਗ ਹੋ ਗਿਆ। ਇਸ ਇਸ਼ਕ ਮਲੰਗੀ ਵਿਚ ਉਸ ਨੂੰ ਦੁਨੀਆਂ ਦੀ ਕੋਈ ਖ਼ਬਰ ਸਾਰ ਨਹੀਂ ਰਹੀ। ਉਹਨੂੰ ਪਤਾ ਹੀ ਨਹੀਂ ਚੱਲਿਆ ਕਿ ਦੇਸ਼ ਵਿਚ ਝੱਖੜ ਝਾਂਜੜ ਕਦੋਂ ਚੱਲਿਆ ਤੇ ਕਿਉਂ ਚੱਲਿਆ। ਧਰਤੀ ਦੋ-ਫਾੜ ਕਿਉਂ ਹੋਈ। ਇੰਨਾ ਵੱਡਾ ਭੂਚਾਲ ਕਿੰਝ ਆਇਆ ਕਿ ਜਿਸ ਦੀ ਤੀਬਰਤਾ ਨੂੰ ਮਾਪਣਾ ਰੈਕਟਰ ਸਕੇਲ ਦੇ ਵੱਸ ਤੋਂ ਬਾਹਰ ਹੋ ਗਿਆ ਅਤੇ ਕਿੰਝ ਇਸ ਭੂਚਾਲ ਨੇ ਮਨੁੱਖਤਾ ਦੀਆਂ ਅੱਖਾਂ ਅੰਨ੍ਹੀਆਂ ਕਰ ਦਿੱਤੀਆਂ। ਲੱਖਾਂ ਲੋਕਾਂ ਦੀ ਵੱਢ-ਟੁੱਕ ਹੋਈ। ਲੱਖਾਂ ਆਪਣੀਆਂ ਥਾਵਾਂ ਤੋਂ ਨਿਥਾਵੇਂ ਹੋ ਗਏ। ਕਾਲੇ ਖ਼ਾਨ ਹੈਰਾਨ ਸੀ ਬਈ ਇਹ ਕਜੇਹਾ ਪਵਾੜਾ ਸੀ, ਜਿਸ ਨੂੰ ਕੋਈ ਨਜਿੱਠ ਨਹੀਂ ਸਕਿਆ ਜਦ ਕਿ ਸਿਰਫ਼ ਇਕ ਕਲਮੇਂ ਦਾ ਫ਼ਰਕ ਸੀ, ਨਹੀਂ ਤਾਂ ਹਿੰਦੂ-ਮੁਸਲਿਮ ਪਿਆਰ ਵਿਚ ਗਰਕ ਸੀ। ਸ਼ਾਇਦ ਧਰਮ ਆਪਣੀ ਹੋਂਦ ਦਾ ਕੈਦੀ ਹੁੰਦਾ ਹੈ ਤਾਹੀਓਂ ਤਬਾਹੀ ਮਚਾਉਂਦਾ ਹੈ। ਫਸਾਦੀਆਂ ਅੱਤ ਚੁੱਕੀ, ਸਭ ਕੁਝ ਖੋਹ ਖਸ ਲਿੱਤਾ। ਭਾਜੜ ਪੈ ਗਈ, ਲੋਕੀਂ ਸਾਹਾਂ ਦੇ ਭੁੱਖੇ ਨੱਸ ਭੱਜ ਗਏ।

ਜੁਲਾਕਾ ਮੁਹੱਲਾ, ਦਲ-ਪੱਤੀਆਂ ਮੁਹੱਲਾ, ਪੀਰ ਮਿੱਠਾ, ਖਟੀਕਾਂ ਦਾ ਤਲਾ, ਮੁਹੱਲਾ ਅਫ਼ਗਾਨਾ ਤੇ ਉਸਤਾਦ ਮੁਹੱਲੇ ਦੀਆਂ ਬਸਤੀਆਂ ਖ਼ਾਲੀ ਹੋ ਗਈਆਂ। ਤਵੀ, ਉਝ ਤੇ ਬਸੰਤਰ ਦੇ ਪਾਣੀਆਂ ਨੂੰ ਸੂਹਾ ਰੰਗ ਚੜ੍ਹਿਆ। ਬੱਚਾ ਸਿੱਕਾ ਵਾਂਗਰ ਇੱਲਾਂ, ਕਾਵਾਂ ਤੇ ਗਿੱਧਾਂ ਨੂੰ ਵੀ ਕੁਝ ਦਿਨਾਂ ਦਾ ਰਾਜ ਮਿਲਿਆ। ਕੱਚਾ ਮਾਸ ਖਾਣ ਵਾਲੀ ਇਹ ਮਖ਼ਲੂਕ ਬੜੀ ਖ਼ੁਸ਼ ਸੀ, ਕਿਉਂਕਿ ਇਨ੍ਹਾਂ ਨੂੰ ਪਹਿਲੀ ਵਾਰੀ ਵੱਖਰੀ ਕਿਸਮ ਦਾ ਸਵਾਦਲਾ ਮਾਸ ਖਾਣ ਨੂੰ ਮਿਲਿਆ ਸੀ, ਲਾਸ਼ਾਂ ਦਾ ਵਪਾਰ ਹੋ ਰਿਹਾ ਸੀ। ਲਾਸ਼ਾਂ ਆ ਰਹੀਆਂ ਸਨ ਤੇ ਲਾਸ਼ਾਂ ਜਾ ਰਹੀਆਂ ਸਨ। ਲੋਕਾਈ ਦੀ ਆਵਾਜਾਈ ਲੱਗੀ ਹੋਈ ਸੀ। ਇਕ ਪਲ ਦੇ ਫ਼ੈਸਲੇ ਵਿਚ ਸਾਡੀ ਰਹਿਤਲ ਗਵਾਚ ਗਈ। ਵੱਢ-ਟੁੱਕ ਤੇ ਆਣ-ਜਾਣ ਦਾ ਇਹ ਸਿਲਸਿਲਾ ਚੋਖੇ ਚਿਰ ਤੀਕਰ ਜਾਰੀ ਰਿਹਾ ਤੇ ਫਿਰ ਹਨੇਰੀ, ਝੱਖੜ ਤੇ ਤੂਫ਼ਾਨ ਥੰਮ੍ਹ ਗਿਆ। ਜੰਮੂ ਦੀਆਂ ਖ਼ਾਲੀ ਬਸਤੀਆਂ ਨਵੇਂ ਲੋਕਾਂ ਨੇ ਆਬਾਦ ਕੀਤੀਆਂ। ਗਾਮੀ ਤੇ ਕਾਲੇ ਖ਼ਾਨ ਦਾ ਕੁਝ ਪਤਾ ਨਾ ਚੱਲਿਆ। ਫਿਰੋਜ਼ਾ, ਜ਼ੁਬੈਦਾ, ਬਾਲੀ, ਤਾਜੀ ਤੇ ਗੌਹਰ ਜਾਨ... ਕਿਸੇ ਦੀ ਵੀ ਉੱਘ-ਸੁੱਘ ਨਹੀਂ ਮਿਲੀ। ਤਬਲੇ, ਵਾਜੇ, ਘੁੰਗਰੂ, ਢੋਲਕ, ਤੂੰਬੀ, ਵੰਝਲੀ, ਸਾਰੰਗੀ ਤੇ ਸਿਤਾਰ ਸਭ ਬੇਆਵਾਜ਼ ਹੋ ਗਏ। ਉਰਦੂ ਬਾਜ਼ਾਰ ਵੀ ਉੱਜੜ ਗਿਆ। ਰੌਣਕਾਂ ਖ਼ਤਮ ਹੋ ਗਈਆਂ। ਸਭ ਖੇਰੂੰ-ਖੇਰੂੰ ਹੋ ਗਏ। ਉਰਦੂ ਬਾਜ਼ਾਰ ਦੇ ਵਸਨੀਕਾਂ ਸ਼ਾਇਦ ਸਰਹੱਦ ਪਾਰ ਕੋਈ ਨਵਾਂ ਬਾਜ਼ਾਰ ਵਸਾ ਲਿਆ ਹੋਵੇ ਕਿਉਂਕਿ ਜਿਥੇ ਗਿਆ ਬਾਨੀਆ ਓਥੇ ਗਿਆ ਬਾਜ਼ਾਰ। ਕੁਝ ਚਿਰ ਮਗਰੋਂ ਆਣ-ਜਾਣ ਵਾਲਿਆਂ ਕੋਲੋਂ ਮੈਨੂੰ ਗਾਮੇ ਨਾਈ ਦੇ ਖ਼ੈਰ ਸੁਖ ਦਾ ਸੁਨੇਹਾ ਮਿਲ ਗਿਆ ਸੀ। ਉਸ ਨੇ ਸਿਆਲਕੋਟ ਦੇ ਪੂਰਨ ਨਗਰ ਵਿਚ ਨਾਈਆਂ ਦੀ ਦੁਕਾਨ ਖੋਲ੍ਹ ਲਈ ਸੀ ਤੇ ਬਾਕੀ ਦੇ ਸ਼ੌਕ ਵੀ ਪਾਲ ਰਿਹਾ ਸੀ, ਪਰ ਕਾਲੇ ਖ਼ਾਨ ਬਾਰੇ ਕੁਝ ਪਤਾ ਨਹੀਂ ਸੀ ਚੱਲਿਆ ਕਿ ਉਹ ਜ਼ਿੰਦਾ ਹੈ ਜਾਂ ਮਰ ਖਪ ਗਿਆ ਸੀ, ਜੰਮੂ ਮੁੜ ਪਹਿਲਾਂ ਵਾਂਗਰ ਰਸਣ ਵੱਸਣ ਲੱਗਾ। ਉਰਦੂ ਬਾਜ਼ਾਰ, ਰਜਿੰਦਰ ਬਾਜ਼ਾਰ ਬਣ ਗਿਆ। ਕਸਬੀਆਂ ਤੇ ਡੇਰੇਦਾਰਨੀਆਂ ਦੇ ਚੁਬਾਰੇ ਸਰਕਾਰ ਨੇ ਸਾਂਭ ਲਏ, ਮੁਹਾਜਰਾਂ ਦੇ ਮਕਾਨ, ਜ਼ਮੀਨਾਂ ਤੇ ਜਾਇਦਾਦਾਂ ਉਧਰੋਂ ਆਣ ਵਾਲੇ ਸ਼ਰਨਾਰਥੀਆਂ ਨੂੰ ਅਲਾਟ ਕਰ ਦਿੱਤੀਆਂ ਗਈਆਂ। ਲੋਕਾਈ ਬੇਸ਼ਕ ਬਰਬਾਦ ਹੋਈ ਪਰ ਖ਼ੁਦਾ ਦੀ ਖ਼ੁਦਾਈ ਆਬਾਦ ਰਹੀ। ਫਿਰ ਇਕ ਵਾਰੀ ਮੈਂ ਭਾਰਤ-ਪਾਕਿਸਤਾਨ ਕ੍ਰਿਕਟ ਮੈਚ ਦੇਖਣ ਲਾਹੌਰ ਗਿਆ ਤੇ ਉਥੇ ਵਸਦੇ ਜੰਮੂ ਵਾਸੀਆਂ ਨੂੰ ਮਿਲਿਆ। ਸਾਰੇ ਆਪਣੀਆਂ-ਆਪਣੀਆਂ ਕੂੜ ਕਹਾਣੀਆਂ ਸੁਣਾਉਣ ਲੱਗੇ ਅਤੇ ਜੰਮੂ ਬਾਰੇ ਪੁੱਛਣ ਲੱਗੇ। ਆਪਣੇ ਘਰਾਂ ਬਾਰੇ, ਮੁਹੱਲੇ, ਬਾਜ਼ਾਰਾਂ ਬਾਰੇ, ਗਲੀਆਂ ਢੱਕੀਆਂ ਬਾਰੇ, ਯਾਰ-ਬੇਲੀਆਂ ਬਾਰੇ, ਸਾਕ-ਸੰਬੰਧੀਆਂ ਬਾਰੇ ਗੱਲਾਂ ਹੁੰਦੀਆਂ ਰਹੀਆਂ ਤੇ ਅੱਖਾਂ ਭਿੱਜਦੀਆਂ ਰਹੀਆਂ। ਮੈਨੂੰ ਇੰਝ ਲੱਗਾ ਕਿ ਵੰਡ ਵੇਲੇ ਦੀ ਤਬਾਹੀ ਹਾਲੀਂ ਤਿੰਨ-ਚਾਰ ਪੁਸ਼ਤਾਂ ਤੋੜੀ ਸਾਨੂੰ ਰੜਕਦੀ ਰਵ੍ਹੇਗੀ। ਫੇਰ ਮੈਂ ਉਨ੍ਹਾਂ ਕੋਲੋਂ ਕਾਲੇ ਖ਼ਾਨ

ਬਾਰੇ ਪੁੱਛਿਆ ਪਰ ਕਿਸੇ ਨੂੰ ਉਸ ਦੀ ਸਿਆਣ ਨਹੀਂ ਸੀ। ਦੂਜੇ ਦਿਨ ਮੈਂ ਚੁੱਪ ਚੁਪੀਤਾ ਸਿਆਲਕੋਟ ਜਾ ਪੁੱਜਿਆ ਤੇ ਕਾਲੇ ਖ਼ਾਨ ਦੀ ਸੂਹ ਕੱਢਣ ਲੱਗਾ। ਗਾਮਾ ਨਾਈ ਫੌਤ ਹੋ ਚੁੱਕਿਆ ਸੀ ਤੇ ਉਸ ਦਾ ਪੁੱਤਰ ਉਸ ਦੀ ਥਾਂ 'ਤੇ ਨਾਈਆਂ ਦਾ ਕੰਮ ਕਰਦਾ ਸੀ। ਮੈਂ ਉਥੇ ਵੀ ਜੰਮੂ ਵਾਲਿਆਂ ਨੂੰ ਮਿਲਿਆ। ਉਰਦੂ ਬਾਜ਼ਰ ਦੇ ਇਕ ਪਾਨ ਫਰੋਸ਼ ਕੋਲੋਂ, ਜਿਸ ਨੇ ਸਿਆਲਕੋਟ ਦੇ ਕਿਲ੍ਹੇ ਕੋਲ ਪਾਨ, ਸਿਗਰਟ ਦੀ ਦੁਕਾਨ ਖੋਲ੍ਹੀ ਸੀ, ਮੈਨੂੰ ਦੱਸ ਪਈ ਕਿ ਕਾਲੇ ਖ਼ਾਨ ਜ਼ਿੰਦਾ ਹੈ ਤੇ ਨਾਰੋਵਾਲ ਵਿਚ ਰਹਿੰਦਾ ਹੈ। ਮੈਂ ਕਨਸੋਅ ਲੈਂਦੇ-ਲੈਂਦੇ ਨਾਰੋਵਾਲ ਗਿਆ ਤੇ ਕਾਲੇ ਖ਼ਾਨ ਨੂੰ ਇਕ ਸੜਕ 'ਤੇ ਪੱਥਰ ਤੋੜਦਿਆਂ ਜਾ ਫੜਿਆ। ਉਸ ਨੂੰ ਵੇਖ ਕੇ ਦਿਲ ਨੂੰ ਡਾਢੀ ਸੱਟ ਵੱਜੀ। ਉਹ ਖਜੂਰ ਤੋਂ ਛਵਾਰਾ ਬਣ ਗਿਆ ਸੀ। ਉਹਦੇ ਬੋਦਿਆਂ ਵਿਚ ਚਾਂਦੀ ਲਿਸ਼ਕ ਰਹੀ ਸੀ। ਮੈਨੂੰ ਵੇਖ ਕੇ ਉਹਦੀਆਂ ਅੱਖਾਂ ਵਿਚ ਚਮਕ ਆ ਗਈ। ਉਸ ਨੇ ਮੈਨੂੰ ਘੁਟ ਕੇ ਜੱਫ਼ਾ ਮਾਰਿਆ। ਅਸਾਂ ਦੋਹਾਂ ਰੱਜ ਕੇ ਅੱਥਰੂ ਕੇਰੇ। ਜਦ ਮਨ ਹਲਕਾ ਹੋਇਆ ਤਾਂ ਮੈਂ ਪੁੱਛਿਆ- "ਕਾਲੇ ਖ਼ਾਨ! ਤੂੰ ਇਹ ਕੀ ਹਾਲਤ ਬਣਾਈ ਹੋਈ ਹੈ ਆਪਣੀ? ਤੇਰਾ ਟਾਂਗਾ ਘੋੜਾ ਕਿੱਥੇ ਹੈ? ਫਿਰੋਜ਼ਾ ਦਾ ਕੋਈ ਅਤਾ-ਪਤਾ ਲੱਗਾ? ਉਹ ਤੈਨੂੰ ਮਿਲੀ ਜਾ ਨਹੀਂ?"

"ਜਿੱਥੇ ਗਈ ਫਿਰੋਜ਼ਾ, ਉਥੇ ਗਿਆ ਟਾਂਗਾ ਘੋੜਾ। ਮੈਨੂੰ ਉਹਦੀ ਕੋਈ ਟੋਹ ਨਹੀਂ ਮਿਲੀ। ਮੈਂ ਉਸ ਨੂੰ ਸਿਆਲਕੋਟ, ਜਿਹਲਮ, ਮੀਰਪੁਰ ਤੇ ਲਾਹੌਰ ਦੇ ਰਿਫਿਊਜ਼ੀ ਕੈਂਪਾਂ ਵਿਚ ਢੂੰਡਿਆ। ਲਾਹੌਰ ਦੀ ਹੀਰਾ ਮੰਡੀ ਤੋਂ ਲੈ ਕੇ ਪਿੰਡੀ, ਪਿਸ਼ਾਵਰ ਤੇ ਕਰਾਚੀ ਦੇ ਮੀਨਾ ਬਾਜ਼ਾਰਾਂ ਵਿਚ ਲੱਭਿਆ ਪਰ ਉਸ ਦੀ ਕੋਈ ਸੂਹ ਨਹੀਂ ਮਿਲੀ। ਮੈਂ ਉੱਦਮ ਨਹੀਂ ਛੱਡਿਆ ਤੇ ਆਪਣੇ ਮੋਹ ਦੀ ਪੰਢ ਨੂੰ ਚੁੱਕੀ ਥਾਂ-ਥਾਂ ਫਿਰਦਾ ਰਿਹਾ। ਕਨਸੋਆਂ ਲੈਂਦਾ ਰਿਹਾ। ਦੁਆਵਾਂ ਮੰਗਦਾ ਰਿਹਾ ਪਰ ਮੁਰਾਦਾਂ ਪੂਰੀਆਂ ਵੀ ਹੋਣ, ਇਹ ਜ਼ਰੂਰੀ ਤਾਂ ਨਹੀਂ। ਬਾਬੂ! ਬੁੱਲ੍ਹੇ ਤੇ ਦੁੱਲੇ ਦੇ ਇਸ ਟੁੱਟ ਪੈਣੇ ਮੁਲਖ਼ ਵਿਚ ਆ ਕੇ ਮੈਨੂੰ ਕੋਈ ਸੁਖ ਨਹੀਂ ਮਿਲਿਆ। ਬਸ ਝੂਰਨਾ ਤੇ ਰੋਣਾ ਮੇਰੇ ਵਸ ਪੈ ਗਿਆ ਅਤੇ ਵਿਛੋੜਾ ਮੈਨੂੰ ਥਾਂ ਮਾਰ ਗਿਆ। ਦਿਲਾਂ ਦੇ ਸੌਦੇ ਵਿਚ ਮੈਨੂੰ ਬੜਾ ਘਾਟਾ ਪਿਆ। ਬਾਬੂ! ਮੈਂ ਤਾਂ ਰਾਂਝਾ ਬਣ ਗਿਆ ਪਰ ਫਿਰੋਜ਼ਾ ਹੀਰ ਨਾ ਬਣ ਸਕੀ, ਜਿਸ ਦਾ ਮੈਨੂੰ ਡਾਢਾ ਦੁਖ ਹੈ। ਆਖ਼ਿਰ ਮੈਂ ਆਪਣੇ ਇਸ਼ਕ ਦਾ ਜਨਾਜ਼ਾ ਆਪ ਪੜ੍ਹਿਆ ਤੇ ਨਾਰੋਵਾਲ ਆ ਗਿਆ। ਇਥੇ ਮੈਂ ਪੰਜ ਪੀਰ ਦੀ ਦਰਗਾਹ ਦੇ ਹੁਜਰੇ ਵਿਚ ਰਹਿੰਦਾ ਹਾਂ। ਦਰਗਾਹ 'ਤੇ ਅਗਰਬੱਤੀਆਂ ਤੇ ਮੋਮਬੱਤੀਆਂ ਬਾਲਦਾ ਹਾਂ। ਝਾੜੂ ਫੇਰਦਾ ਹਾਂ ਅਤੇ ਜਦ ਮਨ ਬਹੁਤ ਉਦਾਸ ਹੋਵੇ ਤਾਂ ਸੜਕ 'ਤੇ ਬਹਿ ਕੇ ਪੱਥਰ ਤੋੜਦਾ ਰਹਿਨਾਂ ਪਰ ਮੇਰੀਆਂ ਅੱਖਾਂ ਅੱਜ ਵੀ ਸੌਂਦਿਆਂ ਜਾਗਦਿਆਂ ਫਿਰੋਜ਼ਾ ਦੇ ਚੁਬਾਰੇ ਦਾ ਤੁਵਾਫ਼ ਕਰਦੀਆਂ ਰਹਿੰਦੀਆਂ ਹਨ।"

ਮੈਂ ਵੇਖਿਆ ਭਈ ਕਾਲੇ ਖ਼ਾਨ ਇਸ਼ਕ ਦੀ ਅੱਗ ਨੂੰ ਅੱਜ ਵੀ ਝੱਲ ਰਿਹਾ

ਸੀ। ਅਸੀਂ ਚੋਖੇ ਚਿਰ ਤੀਕਰ ਵੇਲੇ ਨੂੰ ਪਰਤਾਂਦੇ ਰਹੇ, ਉਹ ਆਪਣੀਆਂ ਪੀੜਾਂ ਖੁਰਚਦਾ ਰਿਹਾ, ਮੈਂ ਮਲ੍ਹਮ ਲਾਉਣ ਦਾ ਯਤਨ ਕਰਦਾ ਰਿਹਾ, ਫੇਰ ਮੈਂ ਉਸ ਕੋਲੋਂ ਵਾਪਸ ਲਾਹੌਰ ਜਾਣ ਦੀ ਇਜਾਜ਼ਤ ਮੰਗੀ। ਜਦ ਮੈਂ ਜਾਣ ਲੱਗਾ ਤਾਂ ਕਾਲੇ ਖ਼ਾਨ ਨੇ ਮੈਨੂੰ ਰੋਕਿਆ ਤੇ ਕਹਿਣ ਲੱਗਾ-

"ਬਾਬੂ! ਇਹ ਪੱਥਰ ਤੇ ਮੈਂ ਤੋੜ ਲੈਨਾਂ ਵਾਂ ਪਰ ਫਿਰੋਜ਼ਾ ਦੇ ਦਿਲ ਦਾ ਪੱਥਰ ਮੈਥੋਂ ਨਹੀਂ ਟੁੱਟ ਸਕਿਆ ਤੇ ਇਸ ਗੱਲ ਦਾ ਦੁਖ ਮਰਦੇ ਦਮ ਤੋੜੀ ਮੇਰੇ ਅੰਦਰ ਜ਼ਿੰਦਾ ਰਵ੍ਹੇਗਾ।"

ਮੈਂ ਉਸ ਨੂੰ ਗਲੇ ਲਾਇਆ। ਉਹਦੀਆਂ ਅੱਖਾਂ ਦੇ ਗਲੇਡੂ ਸਾਫ਼ ਕੀਤੇ ਤੇ ਉਥੋਂ ਚੱਲ ਪਿਆ। ਕਾਲੇ ਖ਼ਾਨ ਦੂਰ ਤੀਕਰ ਮੈਨੂੰ ਜਾਂਦਿਆਂ ਵੇਖਦਾ ਰਿਹਾ। ਮੈਂ ਨਾਰੋਵਾਲ ਤੋਂ ਲਾਹੌਰ ਦੀ ਬੱਸ ਫੜੀ ਅਤੇ ਦੂਜੇ ਦਿਨ ਵਾਹਗਾ ਬਾਰਡਰ ਪਾਰ ਕਰਕੇ ਜੰਮੂ ਆ ਗਿਆ, ਪਰ ਕਾਲੇ ਖ਼ਾਨ ਦੇ ਸ਼ਬਦ ਸਾਰੇ ਰਸਤੇ ਮੇਰਾ ਪਿੱਛਾ ਕਰਦੇ ਰਹੇ-
"ਫਿਰੋਜ਼ਾ ਦੇ ਦਿਲ ਦਾ ਪੱਥਰ...।"

•

# ਲਕੀਰ

ਭਾਰਤ ਤੇ ਪਾਕਿਸਤਾਨ ਦੇ ਸਬੰਧਾਂ ਬਾਰੇ ਇਹ ਅਖਾਣ ਪੂਰੀ ਤਰ੍ਹਾਂ ਢੁੱਕਵਾਂ ਹੈ ਕਿ ਲੁਹਾਰ ਦੀ ਸੰਨ੍ਹੀ ਕਦੇ ਅੱਗ ਵਿਚ ਕਦੇ ਪਾਣੀ ਵਿਚ। ਅਜਿਹੇ ਰਿਸ਼ਤਿਆਂ ਦੇ ਬਾਵਜੂਦ ਵੀ ਦੋਹਾਂ ਸਰਕਾਰਾਂ ਦਾ ਇਹ ਫ਼ੈਸਲਾ ਸ਼ਲਾਘਾਯੋਗ ਸੀ ਕਿ ਕਸ਼ਮੀਰ ਦੇ ਦੋਵਾਂ ਪਾਸੇ ਵਸਦੇ ਲੋਕਾਂ ਨੂੰ ਆਪੋ ਵਿਚ ਮਿਲਣ ਦਿੱਤਾ ਜਾਏ। ਐਸੇ ਫ਼ੈਸਲੇ ਦੇ ਮੂਜਬ ਪਾਕਿਸਤਾਨੀ ਪ੍ਰਸ਼ਾਸਨ ਵਾਲੇ ਕਸ਼ਮੀਰ ਵੱਲ ਜਾਣ ਲਈ ਮੈਨੂੰ ਤੇ ਮੇਰੀ ਪਤਨੀ ਨੂੰ ਸਰਕਾਰ ਵਲੋਂ ਪ੍ਰਵਾਨਗੀ ਤੇ ਰਵਾਨਗੀ ਪਰਮਟ ਮਿਲ ਗਿਆ ਸੀ। ਮਿੱਥੀ ਤਾਰੀਖ ਨੂੰ ਜਾਣ ਲਈ ਜਿਹੜੀ ਪਹਿਲੀ ਬੱਸ ਸ੍ਰੀਨਗਰ ਤੋਂ ਮੁਜ਼ੱਫਰਾਬਾਦ ਜਾਣੀ ਸੀ, ਉਸ ਵਿਚ ਹਾਲੀਂ ਦਸ-ਬਾਰਾਂ ਦਿਹਾੜੇ ਬਾਕੀ ਸਨ। ਮੈਨੂੰ ਖਾੜਕੂਆਂ ਵਲੋਂ ਕਤਲ ਦੀਆਂ ਧਮਕੀਆਂ ਵੀ ਮਿਲੀਆਂ ਸਨ ਪਰ ਮੈਂ ਆਪਣਾ ਇਰਾਦਾ ਨਹੀਂ ਸੀ ਬਦਲਿਆ। ਮੈਂ ਪਾਰਲੇ ਕਸ਼ਮੀਰ ਵਿਚ ਵਸਦੇ ਆਪਣਿਆਂ ਸਾਕਾਂ ਲਈ ਤੋਹਫ਼ੇ ਖ਼ਰੀਦਣ ਵਿਚ ਰੁਝਿਆ ਰਿਹਾ ਸਾਂ। ਅਸੀਂ ਦੋਵੇਂ ਮੀਆਂ-ਬੀਵੀ ਖ਼ੁਸ਼ ਸਾਂ। ਮੇਰੀ ਬੀਵੀ ਨਸੀਮ ਦੀਆਂ ਮਾਸੀਆਂ ਤੇ ਫੁਫੇਰੇ ਭੈਣ ਭਰਾ ਲਾਹੌਰ, ਰਾਵਲਪਿੰਡੀ, ਇਸਲਾਮਾਬਾਦ, ਮੀਰਪੁਰ ਤੇ ਸਿਆਲਕੋਟ ਵਿਚ ਰਹਿੰਦੇ ਨੇ। ਭਾਰਤ ਤੇ ਪਾਕ ਦੇ ਨਿੱਜੀ ਤੇ ਸਰਕਾਰੀ ਟੈਲੀਵਿਜ਼ਨ ਚੈਨਲ ਸਾਡੇ ਅਤੇ ਸਾਡੇ ਰਿਸ਼ਤੇਦਾਰਾਂ ਦੇ ਇੰਟਰਵਿਊ ਦਿਖਾ ਰਹੇ ਸਨ ਤੇ ਅਖ਼ਬਾਰਾਂ ਵਿਚ ਵੀ ਸਾਡੇ ਬਾਰੇ ਸੁਰਖੀਆਂ ਦਿੱਤੀਆਂ ਹੁੰਦੀਆਂ ਸਨ। ਇੰਜ ਦਿਨ ਲੰਘਦੇ ਗਏ ਤੇ ਫਿਰ 5 ਅਪ੍ਰੈਲ 2005 ਦਾ ਉਹ ਦਿਨ ਵੀ ਕੋਲ ਆ ਗਿਆ ਜਦੋਂ ਅਸਾਂ ਜੰਮੂ ਤੋਂ ਸ੍ਰੀਨਗਰ ਜਾਣਾ ਸੀ ਤਾਂ ਜੋ 7 ਅਪ੍ਰੈਲ ਨੂੰ ਉਥੋਂ ਮੁਜ਼ੱਫਰਾਬਾਦ ਜਾਣ ਵਾਲੀ ਪਹਿਲੀ ਬੱਸ ਵਿਚ ਸਵਾਰ ਹੋ ਸਕੀਏ। ਇਹ ਇਕ ਇਤਿਹਾਸਕ ਫ਼ੈਸਲਾ ਸੀ ਜਿਹੜਾ ਸ਼ਾਇਦ ਅਮਰੀਕੀ ਦਬਾਉ ਕਾਰਨ ਭਾਰਤ ਤੇ ਪਾਕਿਸਤਾਨ ਦੀਆਂ ਸਰਕਾਰਾਂ ਨੇ ਲਿਆ ਸੀ ਤੇ ਜਿਸ ਲਈ ਅਟਲ ਬਿਹਾਰੀ ਵਾਜਪਾਈ, ਸੋਨੀਆ ਗਾਂਧੀ, ਮਨਮੋਹਨ ਸਿੰਘ ਤੇ ਜਨਰਲ ਮੁਸ਼ੱਰਫ਼ ਦੀ ਸਭੇ ਪਾਸਿਉਂ ਚੋਖੀ ਵਾਹ-ਵਾਹ ਹੋ ਰਹੀ ਸੀ। ਸਾਡੀ ਤਿਆਰੀ ਪੂਰੀ ਹੋ ਚੁੱਕੀ ਸੀ। ਅਸੀਂ ਕੱਲ੍ਹ ਸਵੇਰੇ ਸ੍ਰੀਨਗਰ ਜਾਣ ਲਈ ਬਿਲਕੁਲ ਤਿਆਰ ਸਾਂ ਕਿ ਰਾਤੀਂ ਇਕ ਬਜ਼ੁਰਗ ਮੈਨੂੰ ਮਿਲਣ ਆਇਆ ਤੇ ਕਹਿਣ ਲੱਗਾ-

"ਮੈਂ ਤੁਹਾਡੇ ਨਾਲ ਦੋ ਗੱਲਾਂ ਕਰਨੀਆਂ ਨੇ।" ਮੈਂ ਬਾਬੇ ਨੂੰ ਇੱਜ਼ਤ ਨਾਲ

ਕੋਲ ਬੈਠਾਇਆ ਤੇ ਕਿਹਾ, "ਫ਼ਰਮਾਓ! ਕੀ ਗੱਲ ਏ?"

"ਮੈਂ ਤੁਹਾਡੇ ਨਾਲ ਇਕੱਲਿਆਂ ਗੱਲ ਕੱਥ ਕਰਨਾ ਚਾਹਨਾਂ ਵਾਂ। ਏਥੇ ਲੋਕਾਂ ਨਾਲ ਤੁਹਾਡੀ ਬੈਠਕ ਭਰੀ ਪਈ ਹੈ।"

ਮੈਂ ਉਸ ਬਜ਼ੁਰਗ ਦਾ ਮਾਨ ਰੱਖਿਆ ਤੇ ਉਹਨੂੰ ਦੂਜੇ ਕਮਰੇ ਵਿਚ ਲੈ ਗਿਆ। ਉਸ ਦੀ ਉਮਰ ਕੋਈ ਅੱਸੀਆਂ ਸਾਲਾਂ ਦੇ ਨੇੜੇ-ਤੇੜੇ ਹੋਵੇਗੀ ਪਰ ਉਹ ਹਾਲੀਂ ਵੀ ਉੱਚਾ-ਲੰਮਾ ਸੋਹਣਾ ਤੇ ਮਜਬੂਤ ਹੱਡ-ਗੋਡਿਆਂ ਦਾ ਮਾਲਕ ਸੀ। ਅਸੀਂ ਦੋਨੋਂ ਕਮਰੇ ਵਿਚ ਵਿਛੀ ਕਾਲੀਨ 'ਤੇ ਬਹਿ ਗਏ। ਮੈਂ ਦੇਸੀ ਲੂਣਕੀ ਚਾਹ ਮੰਗਵਾਈ ਤੇ ਉਸਨੂੰ ਕਿਹਾ, "ਬਾਬਾ ਜੀ! ਹੁਕਮ ਕਰੋ। ਮੈਂ ਤੁਹਾਡੀ ਕੀ ਖ਼ਿਦਮਤ ਕਰ ਸਕਨਾ ਵਾਂ।"

"ਪੁੱਤਰ! ਮੈਂ ਤੈਨੂੰ ਦੋ-ਚਾਰ ਵਾਰੀ ਟੈਲੀਵਿਜ਼ਨ ਚੈਨਲਾਂ 'ਤੇ ਵੇਖਿਆ ਅਤੇ ਪਤਾ ਚੱਲਿਆ ਕਿ ਤੂੰ ਪਾਰਲੇ ਕਸ਼ਮੀਰ ਜਾ ਰਿਹਾਂ, ਜਿੱਥੇ ਮੇਰੀ ਸਾਬਰੀ ਰਹਿੰਦੀ ਏ। ਤੈਨੂੰ ਵੇਖ ਕੇ ਖੌਰੇ ਮੈਨੂੰ ਕਿਉਂ ਇਹ ਯਕੀਨ ਹੋਣ ਲੱਗਾ ਕਿ ਤੂੰ ਮੈਨੂੰ ਨਿਰਾਸ਼ ਨਹੀਂ ਕਰੇਂਗਾ ਤੇ ਮੇਰਾ ਕੰਮ ਜ਼ਰੂਰ ਕਰ ਦੇਵੇਂਗਾ।"

"ਬਾਬਾ ਜੀ! ਤੁਸੀਂ ਫ਼ਰਮਾਓ। ਮੈਨੂੰ ਖ਼ੁਸ਼ੀ ਹੋਵੇਗੀ ਜੇ ਮੈਂ ਤੁਹਾਡੇ ਕਿਸੇ ਕੰਮ ਆ ਸਕਾਂ।" ਮੇਰਾ ਜਵਾਬ ਸੁਣ ਕੇ ਬਾਬੇ ਦੇ ਮੁਹਾਂਦਰੇ 'ਤੇ ਰੌਣਕ ਆ ਗਈ। ਉਹਨੇ ਖੰਘ ਨਾਲ ਸੰਘ ਸਾਫ਼ ਕੀਤਾ ਤੇ ਕਹਿਣ ਲੱਗਾ-

"ਪੁੱਤਰਾ! ਮੇਰਾ ਨਾਂ ਸਜਾਵਲ ਚੌਧਰੀ ਏ। ਮੈਂ ਪੁਰਾਣੀ ਤਹਿਸੀਲ ਬਾਗ ਦਾ ਰਹਿਣ ਵਾਲਾ ਹਾਂ। ਮੇਰਾ ਪਿੰਡ ਪੋਠ ਭਾਈਆਂ ਸੀ। ਦੇਸ਼ ਦੀ ਵੰਡ ਅਤੇ ਪਾਕਿਸਤਾਨ ਬਣਨ ਨਾਲ ਮੇਰੇ ਉਤੇ ਦੁੱਖਾਂ ਤੇ ਮੁਸੀਬਤਾਂ ਦਾ ਪਹਾੜ ਟੁੱਟ ਪਿਆ। ਦਰਦ-ਸੂਲਾਂ ਨੇ ਮੇਰਾ ਸੀਨਾ ਛਲਣੀ ਕਰ ਦਿੱਤਾ। ਦਿਲ ਦੇ ਜ਼ਖ਼ਮਾਂ ਨੇ ਡਾਹਢਾ ਸ਼ੋਰ ਮਚਾਇਆ ਪਰ ਮੈਂ ਕੋਝ ਨਾ ਕਰ ਸਕਿਆ ਤੇ ਵੇਲੇ ਹੱਥੋਂ ਬੇਵੱਸ ਹੋ ਗਿਆ।"

"ਬਾਬਾ ਜੀ! ਗੱਲ ਛੇਤੀ ਮੁਕਾਉ। ਮੈਨੂੰ ਮਿਲਣ ਲਈ ਕਈ ਸਾਕ ਸਬੰਧੀ ਤੇ ਯਾਰ-ਬੇਲੀ ਆਏ ਨੇ। ਮੈਂ ਉਨ੍ਹਾਂ ਨਾਲ ਵੀ ਗੱਲਾਂ ਕਰਨੀਆਂ ਨੇ। ਫਿਰ ਸਵੇਰੇ ਸ਼੍ਰੀਨਗਰ ਦਾ ਸਫ਼ਰ ਵੀ ਕਰਨਾ ਹੈ।"

'ਚੰਗਾ ਪੁੱਤਰ, ਚੰਗਾ! ਮੈਂ ਛੇਤੀ ਗੱਲ ਮੁਕਾਉਣ ਦੀ ਕੋਸ਼ਿਸ਼ ਕਰਾਂਗਾ। ਪਰ ਤੂੰ ਗੋਰ ਨਾਲ ਸੁਣ ਤੇ ਮੇਰੀ ਮਦਦ ਕਰੀਂ। ਰੱਬ ਤੈਨੂੰ ਏਸ ਦਾ ਅਜੱਰ ਦੇਵੇਗਾ। ਪੁੱਤਰਾ! ਮੈਂ ਪਠੋ ਭਾਈਆਂ ਦੇ ਨੰਬਰਦਾਰ ਚੌਧਰੀ ਸਰਾਜਦੀਨ ਦੇ ਘਰ ਚਾਕਰੀ ਕਰਦਾ ਸਾਂ। ਮਾਲ ਡੰਗਰ ਤੇ ਭੇਡ ਬਕਰੀਆਂ ਚਰਾਣਾ, ਛਾਹ ਵੇਲੇ ਗਾਵਾਂ-ਮੱਝਾਂ ਦਾ ਦੁੱਧ ਚੋਣਾ, ਜੰਗਲ ਵਿਚ ਲਕੜੀ ਕੱਟਣੀ ਤੇ ਬਸਾਠੀਆਂ ਲਿਆਣੀਆਂ। ਬਾਗ਼ਾਂ ਦੇ ਰੁੱਖਾਂ ਨੂੰ ਛਾਂਗਣਾ। ਦਵਾਈਆਂ ਛਿੜਕਣੀਆਂ। ਘਰਾਟ ਜਾਣਾ ਤੇ ਕਣਕ ਤੇ ਮੱਕੀ ਦਾ ਆਟਾ ਪਿਸਵਾ ਕੇ ਲਿਆਣਾ। ਬਉਲੀ ਤੋਂ ਪਾਣੀ ਲਿਆਣਾ।

ਡੰਗਰਾਂ ਨੂੰ ਨਹਾਵਣਾ ਤੇ ਰੋਜ਼ ਦੇ ਹੋਰ ਕੰਮ ਕਰਨੇ। ਰਾਤੀਂ ਚੌਧਰੀ ਜੀ ਦੀਆਂ ਲੱਤਾਂ ਘੁਟਣੀਆਂ। ਮੇਰਾ ਪਿਉ ਨਿੱਕੀ ਉਮਰੇ ਹੀ ਫ਼ੌਤ ਹੋ ਗਿਆ ਸੀ। ਮਾਂ ਨੇ ਦੂਜਾ ਵਿਆਹ ਕਰਾ ਲਿਆ ਸੀ। ਮੇਰਾ ਮਤਰੇਆ ਪਿਉ ਗੱਲ ਗੱਲ 'ਤੇ ਮੈਨੂੰ ਮਾਰਦਾ, ਨਾਲੇ ਗੰਦੀਆਂ ਗਾਲ੍ਹਾਂ ਕੱਢਦਾ ਸੀ। ਅਖ਼ੀਰ ਤੰਗ ਆ ਕੇ ਮੈਂ ਘਰੋਂ ਭੱਜ ਗਿਆ ਤੇ ਚੌਧਰੀ ਸਰਾਜ ਹੋਰਾਂ ਕੋਲ ਆ ਗਿਆ। ਉਨ੍ਹਾਂ ਮੈਨੂੰ ਆਸਰਾ ਦਿੱਤਾ ਤੇ ਨੌਕਰ ਰੱਖ ਲਿਆ। ਸਾਫ਼ ਸੁਥਰੀ ਰੋਟੀ, ਖ਼ਾਲਸ ਦੁੱਧ-ਦਹੀਂ, ਮੱਖਣ ਤੇ ਘਿਉ ਖਾਣ ਨਾਲ ਮੇਰਾ ਸਰੀਰ ਵਧਣ-ਫੁੱਲਣ ਲੱਗਾ। ਜਵਾਨੀ ਨੂੰ ਪੁੰਗਰ ਪੈਣ ਲੱਗੀ ਤੇ ਫਿਰ ਭਾਗਾਂ ਸੜੀ ਜਵਾਨੀ ਢਲਕਾਂ ਮਾਰਨ ਲੱਗੀ। ਮੈਂ ਮੌਕਾ ਮਿਲਦਿਆਂ ਹੀ ਪਿੰਡ ਦੇ ਅਖਾੜੇ ਵਿਚ ਵੀ ਜਾਂਦਾ ਤੇ ਰੱਜ ਕੇ ਡੰਡ ਬੈਠਕਾਂ ਮਾਰਦਾ। ਪਹਿਲਵਾਨਾਂ ਨਾਲ ਜ਼ੋਰ ਕਰਦਾ ਤੇ ਪਹਿਲਵਾਨੀ ਦਾਅ ਸਿਖਦਾ। ਮੇਰੇ ਡੌਲੇ, ਪੱਟ ਤੇ ਛਾਤੀ ਵੇਖ ਕੇ ਮੁਟਿਆਰਾਂ ਮੈਨੂੰ ਰਿਝਾਣ ਦਾ ਯਤਨ ਕਰਦੀਆਂ। ਉਨ੍ਹਾਂ ਦੀਆਂ ਬੇ-ਹੱਦਾਇਤੀਆਂ ਅੱਖਾਂ ਮੈਨੂੰ ਰਾਹ ਅਵੱਲੜਾ ਦਸਦੀਆਂ। ਮੈਂ ਜਾਣ ਬੁਝ ਕੇ ਝੱਲਾ ਬਣ ਜਾਂਦਾ ਤੇ ਆਪਣਾ ਝੱਲਪੁਣਾ ਨਹੀਂ ਛੱਡਦਾ। ਪਰ ਇਕ ਗਾਜਰੀ ਰੰਗ ਦੀ ਮੁਟਿਆਰ ਮੇਰੇ ਪਿੱਛੇ ਹੀ ਪੈ ਗਈ। ਮੈਂ ਉਹਦੇ ਕੋਲੋਂ ਪਿੱਛਾ ਛੁਡਾਵਣ ਦੇ ਬਥੇਰੇ ਯਤਨ ਕੀਤੇ ਪਰ ਉਹ ਸ਼ਰਮਾਂ ਸੜੀ ਨੂੰ ਇਸ਼ਕ ਦਾ ਚਾਅ ਚੜ੍ਹਿਆ ਹੋਇਆ ਸੀ। ਉਸ ਦਾ ਨਾਂ ਸਾਬਰੀ ਸੀ ਤੇ ਉਹ ਚੌਧਰੀ ਸਰਾਜ ਦੀ ਧੀ ਸੀ। ਉਹਦੇ ਸਰੀਰ ਦੇ ਅੰਗ ਬੜੇ ਜਚਵੇਂ ਸਨ ਤੇ ਉਹਦੇ ਜਿਹੀ ਸੋਹਣੀ ਕੋਈ ਵਿਰਲੀ ਹੀ ਹੋਵੇਗੀ। ਪਰ ਮੈਨੂੰ ਕੋਈ ਹੱਕ ਨਹੀਂ ਸੀ ਕਿ ਮੈਂ ਨੰਬਰਦਾਰ ਦੀ ਪੱਤ 'ਤੇ ਹੱਥ ਪਾਵਾਂ। ਮੈਂ ਚੌਧਰੀ ਦੇ ਅਹਿਸਾਨਾਂ ਥੱਲੇ ਦੱਬਿਆ ਹੋਇਆ ਅਜੇਹਾ ਮਨੁੱਖ ਸਾਂ ਜਿਸਦਾ ਆਪਣਾ ਕੁਝ ਵੀ ਨਹੀਂ ਸੀ ਅਤੇ ਜਿਸਦੇ ਨਸੀਬੇ ਗੋਡੇ-ਗੋਡੇ ਭੁੱਖ ਭਰੀ ਹੋਈ ਸੀ। ਪਰ ਹੱਕੀ ਗੱਲ ਇਹ ਸੀ ਕਿ ਸਾਬਰੀ ਮੈਨੂੰ ਗੂੜ੍ਹ ਚਾਨਣ ਲੱਗੀ ਸੀ। ਮੈਂ ਜਿੰਨਾ ਉਸ ਕੋਲੋਂ ਦੂਰ ਭੱਜਦਾ, ਉਹ ਉਨਾ ਹੀ ਮੇਰੇ ਨੇੜੇ ਆਉਂਦੀ ਜਾਂਦੀ।

ਕੁੜੀਆਂ ਧਰੇਕ ਵਾਂਗਰ ਵਧ ਜਾਂਦੀਆਂ ਨੇ ਤੇ ਮਾਪਿਆਂ ਨੂੰ ਪਤਾ ਹੀ ਨਹੀਂ ਚਲਦਾ ਕਿ ਕਦ ਉਨ੍ਹਾਂ ਜਵਾਨੀ ਦੀ ਮੁਹਾਠ ਵੀ ਟੱਪ ਲਈ ਹੈ ਤੇ ਇਸ਼ਕੇ ਦੀ ਗੁੜ੍ਹਤੀ ਵੀ ਚੱਟ ਲਈ ਹੈ। ਸਾਬਰੀ ਦੇ ਹੁਸਨ ਦੀ ਬਹਾਰ ਵੇਖ ਕੇ ਵਿਚੋਲੇ ਚੌਧਰੀ ਦੇ ਘਰ ਆਉਣ-ਜਾਣ ਲੱਗੇ। ਚੌਧਰੀ ਦੀਆਂ ਵੀ ਅੱਖਾਂ ਖੁੱਲ੍ਹੀਆਂ ਤੇ ਉਹ ਵੀ ਧੀ ਲਈ ਚੰਗੇ ਰਿਸ਼ਤੇ ਦੀ ਭਾਲ ਕਰਨ ਲੱਗਾ।

ਮੈਂ ਚੌਧਰੀ ਦਾ ਨਮਕ ਹਲਾਲ ਸਾਂ ਤੇ ਨਹੀਂ ਸਾਂ ਚਾਹੁੰਦਾ ਕਿ ਇਸ਼ਕ ਦੀ ਮੁਸ਼ਕ ਕੋਠੀ ਵਿਚ ਫੈਲੇ। ਇਕ ਦਿਨ ਜਦ ਮੈਂ ਚੌਧਰੀ ਸਰਾਜ ਦੀਆਂ ਲੱਤਾਂ ਦਬਾ ਰਿਹਾ ਸੀ ਤਾਂ ਉਨ੍ਹਾਂ ਮੈਨੂੰ ਹੁੱਕਾ ਤਾਜ਼ਾ ਕਰਨ ਦਾ ਹੁਕਮ ਦਿੱਤਾ। ਮੈਂ ਚਾਹਰੀ ਵਿਚ ਤਾਜ਼ਾ ਪਾਣੀ ਪਾਇਆ। ਚਿਲਮ ਵਿਚ ਤੰਮਾਕੂ ਭਰਿਆ। ਕੁੱਢਣ ਨਾਲ ਚੁਲ੍ਹਾ ਫਰੋਲਿਆ ਤੇ ਦੋ-ਤਿੰਨ ਅੰਗਿਆਰ ਟੋਪੀ ਵਿਚ ਪਾਏ ਤੇ ਹੁੱਕਾ ਨੰਬਰਦਾਰ ਸਾਮ੍ਹਣੇ

ਜਾ ਰੱਖਿਆ। ਉਨ੍ਹਾਂ ਹੁੱਕੇ ਦੀ ਨਾਲ ਫੜੀ ਤੇ ਸੂਟੇ ਲਾਣ ਲੱਗੇ ਤੇ ਆਪਣੇ ਲੋਰ ਵਿਚ ਸੈਫਲ ਮਲੂਕ ਗਾਣ ਲੱਗੇ। ਮੈਂ ਮੌਕੇ ਨੂੰ ਗਨੀਮਤ ਸਮਝਿਆ ਤੇ ਹੌਲ਼ੀ ਜੇਹੀ ਕਿਹਾ।

"ਸਰਕਾਰ! ਮੈਂ ਆਪਣਾ ਘਰਾਟ ਚਲਾਣਾ ਚਾਹੁੰਣਾ ਵਾਂ। ਸਵੇਰੇ-ਸ਼ਾਮੀਂ ਤੁਹਾਡੀ ਚਾਕਰੀ ਕਰਦਾ ਰਹਾਂਗਾ ਪਰ ਦਿਨ ਨੂੰ ਘਰਾਟ ਚਲਾਵਾਂਗਾ। ਇੰਜ ਤਾਂ ਤੁਹਾਡੇ ਹੁੰਦਿਆਂ ਮੈਨੂੰ ਕਿਸੇ ਚੀਜ਼ ਦੀ ਥੋੜ ਨਹੀਂ ਏ ਪਰ ਮੈਂ ਆਪਣੇ ਪੈਰਾਂ 'ਤੇ ਖਲੋਣਾ ਚਾਹੁੰਦਾ ਹਾਂ। ਜੇ ਤੁਸੀਂ ਇਜਾਜ਼ਤ ਦਿਓ ਤਾਂ ਮੈਂ ਜੰਗਲ ਲਾਗੇ ਵਹਿੰਦੀ ਨਦੀ 'ਤੇ ਘਰਾਟ ਬਣਾਵਾਂਗਾ। ਸਵੇਰੇ ਘਰ ਦਾ ਸਾਰਾ ਕੰਮ ਮੁਕਾ ਕੇ ਡੰਗਰ ਲੈ ਜਾਇਆ ਕਰਾਂਗਾ। ਘਰਾਟ ਵੀ ਚਲਾਵਾਂਗਾ ਤੇ ਡੰਗਰ ਵੀ ਚਰਾ ਕੇ ਲਿਆਵਾਂਗਾ।"

ਚੌਧਰੀ ਹੁਰਾਂ ਮੈਨੂੰ ਇਜਾਜ਼ਤ ਦੇ ਦਿੱਤੀ। ਮੈਂ ਘਰਾਟ ਚਲਾਉਣ ਲੱਗਾ। ਮੈਂ ਸੋਚਿਆ ਸੀ ਕਿ ਇੰਜ ਸਾਬਰੀ ਕੋਲੋਂ ਮੇਰਾ ਪਿੱਛਾ ਛੁੱਟ ਜਾਏਗਾ ਪਰ ਮੈਂ ਗ਼ਲਤੀ 'ਤੇ ਸਾਂ। ਸਾਬਰੀ ਸ਼ਿਕਰੇ ਦੀ ਅੱਖ ਰੱਖਦੀ ਸੀ। ਉਹ ਆਪਣੀਆਂ ਸਹੇਲੀਆਂ ਨਾਲ ਰੋਜ਼ ਸੈਰ ਕਰਨ ਦੇ ਬਹਾਨੇ ਘਰਾਟ ਵਲ ਆ ਜਾਂਦੀ। ਉਹ ਸਾਰੀਆਂ ਮਾਹੀਏ, ਟੱਪੇ, ਬਾਲੋ ਤੇ ਕੈਂਚੀ ਗਾਂਵਦੀਆਂ ਤੇ ਮੈਨੂੰ ਰਿਝਾਂਵਦੀਆਂ। ਮੈਂ ਪਹਿਲਾਂ ਤਾਂ ਝਕਦਾ ਰਿਹਾ, ਸੰਗਦਾ ਰਿਹਾ। ਫਿਰ ਅੰਤ ਨੂੰ ਮੈਂ ਕੁੰਡੀ ਦਿਲ ਦੀ ਖੋਲ੍ਹ ਦਿੱਤੀ ਤੇ ਸਾਬਰੀ ਅਡੋਲ ਹੀ ਮੇਰੇ ਦਿਲ ਦੀ ਕੁਲੀ ਅੰਦਰ ਵੜ ਗਈ ਅਤੇ ਪਾਣੀ ਵਾਂਗਰ ਮੇਰੇ ਉਤੇ ਡੁੱਲ ਪਈ। ਤੁਹਾਨੂੰ ਤਾਂ ਪਤਾ ਹੀ ਹੋਵੇਗਾ ਕਿ ਪਾਣੀ ਬੜਾ ਮਨ ਮੌਜੀ ਹੁੰਦਾ ਹੈ। ਇਹਦਾ ਜੀ ਕਰੇ ਤਾਂ ਤਰਦਿਆਂ ਨੂੰ ਡੋਬ ਦਿੰਦਾ ਤੇ ਡੁਬਦਿਆਂ ਨੂੰ ਤਾਰ ਛੱਡਦਾ ਹੈ। ਖੌਰੇ ਮੈਂ ਡੁਬਿਆ ਸਾਂ ਕਿ ਤਰਿਆ ਸਾਂ ਪਰ ਖਰੀ ਗੱਲ ਇਹ ਹੈ ਕਿ ਪਾਣੀ ਜੇ ਅੱਗ ਕੋਲ ਰਹੇ ਤਾਂ ਪਾਣੀ ਨੂੰ ਉਬਾਲਾ ਆ ਹੀ ਜਾਂਦਾ ਹੈ। ਤੇ ਮੈਨੂੰ ਪਤਾ ਹੀ ਨਹੀਂ ਚਲਿਆ ਬਈ ਕਦੋਂ ਇਸ਼ਕ ਦਾ ਨਾਗ ਉਬਲਦੇ ਪਾਣੀ ਵਿਚੋਂ ਨਿਕਲਿਆ ਤੇ ਮੇਰੇ ਕਾਲਜੇ ਨੂੰ ਡੰਗ ਮਾਰ ਗਿਆ। ਮੈਂ ਉਸ ਨਾਰ ਪਟੋਲੀ ਨੂੰ ਅੱਖਾਂ ਦੀ ਪਟਾਰੀ ਵਿਚ ਰੱਖ ਲਿਆ ਤੇ ਉਹਦੇ ਸਦਕੜੇ ਜਾਣ ਲੱਗਾ। ਮੈਂ ਵੀ ਰਾਂਝੇ ਵਾਂਗੂੰ ਵੰਝਲੀ ਫੜ ਲਈ ਤੇ ਸਾਬਰੀ ਦੇ ਪਿਆਰ ਗੀਤਾਂ ਦਾ ਹਿੱਸਾ ਬਣ ਗਿਆ। ਅਸੀਂ ਰੋਜ਼ ਮਿਲਣ ਲੱਗੇ। ਸਾਡੇ ਨੈਣਾਂ ਨੇ ਅੰਗ ਅੰਗ ਵਿਚ ਪਿਆਰ ਪੀਂਘਾਂ ਪਾਈਆਂ ਤੇ ਮੈਂ ਆਪਣੀਆਂ ਨੀਂਦਰਾਂ ਸਾਬਰੀ ਦੇ ਨਾਂ ਕਰ ਦਿੱਤੀਆਂ। ਉਹ ਰੋਜ਼ ਰੋਜ਼ ਪੀਰ ਵੇਲੇ ਘਰਾਟ 'ਤੇ ਆਉਂਦੀ ਤੇ ਮੇਰੇ ਲਈ ਮੱਕ ਦਾ ਮਿੱਠਾ ਰੋਟ ਪਕਾ ਕੇ ਲਿਆਂਦੀ। ਗੋਕੇ ਘਿਉ 'ਚ ਨਰੋਈ ਚੂਰੀ ਕੁੱਟ ਕੇ ਆਪਣੇ ਹੱਥੀਂ ਖੁਆਂਦੀ। ਫਿਰ ਅਸੀਂ ਗੱਲਾਂ ਕਰਦੇ, ਹਸਦੇ, ਗਾਂਵਦੇ। ਹੌਲ਼ੀ-ਹੌਲ਼ੀ ਸਾਡੇ ਇਸ਼ਕ ਦੇ ਤਾਪ ਦਾ ਸੇਕ ਸਾਬਰੀ ਦੇ ਮਾਪਿਆਂ ਤੀਕਰ ਪਹੁੰਚਣ ਲੱਗਾ। ਇਸ ਤੋਂ ਪਹਿਲਾਂ ਕਿ ਇਹ ਸੇਕ ਉਨ੍ਹਾਂ ਨੂੰ ਸਾੜ ਦੇਵੇ। ਉਹ ਸਾਬਰੀ ਲਈ ਵਰ ਢੂੰਡਣ ਲੱਗੇ। ਰਿਸ਼ਤੇ ਆਣ ਲੱਗੇ, ਪਰਖ ਪੜਚੋਲ ਹੋਣ ਲੱਗੀ। ਇਕ ਅੱਧ ਥਾਂ 'ਤੇ ਗੱਲ ਅੱਗੇ ਵਧਣ ਵੀ ਲੱਗੀ। ਮੈਂ ਚੁੱਪ ਸਾਂ ਕਿਉਂਕਿ ਚਾਕਰ ਹਮੇਸ਼ਾ ਮਾਲਕ ਦੇ ਦਾਬੇ ਹੇਠ

ਰਹਿੰਦਾ ਹੈ, ਪਰ ਸਾਬਰੀ ਨੇ ਹੌਸਲਾ ਕਰਕੇ ਲਿੱਸੀ ਜੇਹੀ ਆਵਾਜ਼ ਵਿਚ ਆਪਣੀ ਮਾਂ ਨੂੰ ਕਿਹਾ।

"ਮੈਂ ਸਜਾਵਲ ਨਾਲ ਨਿਹੁੰ ਲਾਇਆ ਏ। ਉਹ ਮੇਰਾ ਰਾਂਝਾ ਜੋਗੀ ਏ ਤੇ ਮੈਂ ਉਸਦੀ ਜੋਗਨ। ਸਾਡੀ ਜੋੜੀ ਬੜੀ ਫਬਦੀ ਏ। ਮੈਂ ਉਹਦੇ ਬਗ਼ੈਰ ਜ਼ਿੰਦਾ ਨਹੀਂ ਰਹਿ ਸਕਦੀ। ਤੁਸੀਂ ਬਾਹਰ ਫੇਰੀਆਂ ਮਾਰਨੀਆਂ ਬੰਦ ਕਰੋ ਤੇ ਸਾਡਾ ਵਿਆਹ ਕਰ ਦਿਓ। ਮੈਂ ਤੁਹਾਡੀ ਇਕੱਲੀ ਧੀ ਹਾਂ। ਸਜਾਵਲ ਸਾਡੇ ਘਰ ਵਿਚ ਹੀ ਰਹੇਗਾ ਤੇ ਸਾਰੀ ਉਮਰ ਤੁਹਾਡੀ ਸੇਵਾ ਕਰੇਗਾ। ਉਸਦਾ ਤੁਹਾਡੇ ਬਗ਼ੈਰ ਹੋਰ ਕੋਈ ਨਹੀਂ। ਉਹ ਏਥੇ ਹੀ ਪਲਿਆ ਹੈ ਤੇ ਏਥੇ ਹੀ ਆਪਣੀ ਗ੍ਰਿਹਸਥੀ ਬਨਾਏਗਾ। ਮਾਂ! ਤੂੰ ਅੱਬਾ ਜੀ ਨੂੰ ਸਮਝਾ।" ਸਾਬਰੀ ਦੀ ਗੱਲ ਸੁਣ ਕੇ ਉਸਦੀ ਮਾਂ ਅੱਖਾਂ ਫਾੜ-ਫਾੜ ਕੇ ਵੇਖਣ ਲੱਗੀ ਤੇ ਕਹਿਣ ਲੱਗੀ।

"ਸਾਬਰੀ! ਚੌਧਰੀ ਨੂੰ ਕਹਿਰ ਚੜ੍ਹਿਆ ਹੋਇਆ ਏ। ਉਹ ਸਜਾਵਲ ਦੇ ਡੱਕਰੇ ਕਰ ਦੇਵੇਗਾ। ਇਹ ਗੱਲ ਕਦੇ ਸੋਚੀ ਵੀ ਨਹੀਂ ਜਾ ਸਕਦੀ। ਨੰਬਰਦਾਰ ਦੀ ਕੁੜੀ ਨੌਕਰ ਨਾਲ ਵਿਆਹੀ ਜਾਵੇ। ਇਹ ਅਨਰਥ ਹੈ। ਉਸ ਕੋਲ ਹੈ ਹੀ ਕੀ ਏ? ਉਹ ਤੈਨੂੰ ਕਿੱਥੋਂ ਖਵਾਏਗਾ? ਸਾਬਰੀ ਕੱਖਾਂ ਨਾਲ ਆਲ੍ਹਣੇ ਤਾਂ ਪੈਂਦੇ ਨੇ ਪਰ ਘਰ ਨਹੀਂ ਉਸਰਦੇ। ਤੈਨੂੰ ਸਜਾਵਲ ਨੇ ਟੂਣਾ ਕਰ ਦਿੱਤਾ ਏ। ਏਸ ਲਈ ਤੂੰ ਇੰਜ ਬਕਵਾਸ ਕਰ ਰਹੀ ਏਂ।"

"ਮਾਂ! ਸੁਣ, ਝੂਠ ਨੂੰ ਫਟਕਾਰ ਤੇ ਹੱਕ ਨੂੰ ਸਤਿਕਾਰ। ਏਸ ਲਈ ਆਪਣਾ ਤੇ ਸਾਡਾ ਮਾਨ ਰੱਖ ਲੈ।" ਪਰ ਉਹ ਟਸ ਤੋਂ ਮਸ ਨਹੀਂ ਹੋਈ। ਇਕ ਦਿਨ ਜਦ ਘਰ ਵਿਚ ਪਤਾਸਿਆਂ ਦੇ ਟੋਕਰੇ ਆਏ ਤਾਂ ਸਾਬਰੀ ਨੇ ਹੋਵਣ ਵਾਲੀ ਕੁੜਮਾਚਾਰੀ ਨੂੰ ਆਰੀ ਨਾਲ ਵੱਢਣ ਦਾ ਫ਼ੈਸਲਾ ਕਰ ਲਿਆ। ਕਹਿਣ ਲੱਗੀ, "ਚੱਲ ਨੱਠ ਚੱਲੀਏ ਏਥੋਂ। ਮੇਰੇ ਮਾਪੇ ਨਹੀਂ ਮੰਨਦੇ। ਚੱਲ ਚੱਲੀਏ ਤੇ ਕੋਈ ਅਜੇਹੀ ਥਾਂ ਢੂੰਡੀਏ, ਜਿੱਥੇ ਨਾ ਕੋਈ ਧਰਮ ਹੋਵੇ, ਨਾ ਹਸਬ ਨਸਬ ਤੇ ਜ਼ਾਤ ਹੋਵੇ। ਨਾ ਜੱਬਰ ਹੋਵੇ, ਨਾ ਕਹਿਰ। ਨਾ ਦਹਿਸ਼ਤ ਹੋਵੇ, ਨਾ ਵਹਿਸ਼ਤ। ਚੱਲ ਉਥੇ ਜਾ ਕੇ ਵੱਸੀਏ।"

ਮੈਂ ਬੜਾ ਰੋਕਿਆ। ਚੋਖਾ ਸਮਝਾਇਆ। ਪਰ ਉਸ ਨੇ ਇਕ ਨਾ ਸੁਣੀ ਤੇ ਫਿਰ ਅਸੀਂ ਦੋਵੇਂ ਰਾਤੋ ਰਾਤ ਉਥੋਂ ਨਿਕਲ ਪਏ। ਅਸੀਂ ਔਖੀਆਂ ਢੱਕੀਆਂ, ਪਹਾੜੀ ਗਲੇ ਤੇ ਢੋਕਾਂ ਚੜ੍ਹਣ ਲੱਗੇ। ਨਦੀ, ਨਾਲੇ ਤੇ ਦਰਿਆ ਟਪਣ ਲੱਗੇ ਤੇ ਅਖੀਰ ਰਜੌਰੀ ਦੇ ਇਕ ਪਿੰਡ ਸਾਜ ਵਿਚ ਆ ਗਏ। ਅਸਾਂ ਦੋਨਾਂ ਨਿਕਾਹ ਕਰਾ ਲਿਆ। ਮੈਂ ਸਾਜ ਨਦੀ 'ਤੇ ਹੀ ਆਪਣਾ ਘਰਾਟ ਬਣਾਇਆ ਅਤੇ ਕਣਕ ਤੇ ਕੁਕੜੀਆਂ (ਮੱਕਾ) ਪੀਹ-ਪੀਹ ਕੇ ਨਾਲੇ ਆਟਾ ਵੇਚ-ਵੇਚ ਕੇ ਰਿਜ਼ਕ ਕਮਾਣ ਲੱਗਾ। ਮੈਂ ਸਾਬਰੀ ਦਾ ਪੂਰਾ ਖ਼ਿਆਲ ਰੱਖਦਾ। ਉਸ ਦੀ ਹਰ ਰੀਝ ਪੂਰੀ ਕਰਦਾ। ਕਿਉਂ ਜੇ ਉਹਨੇ ਆਪਣੇ ਸਾਰੇ ਸੁਫ਼ਨੇ ਮੇਰੇ ਨਾਂ ਕਰ ਦਿੱਤੇ ਸਨ। ਅਸੀਂ ਦੋਵੇਂ ਖ਼ੁਸ਼ ਸਾਂ। ਅਸਾਂ

ਆਪਣਾ ਨਿੱਕਾ ਜੇਹਾ ਕੋਠਾ ਵੀ ਪਾ ਲਿਆ ਸੀ। ਚਾਰ ਸਾਲਾਂ ਦੇ ਅੰਦਰ ਅੰਦਰ ਸਾਡੇ ਵਿਹੜੇ ਸਾਂਵਲ ਤੇ ਨਫੀਸਾ ਖੇਡਣ ਲੱਗੇ। ਮੈਂ ਡਟ ਕੇ ਮਿਹਨਤ ਕਰਨ ਲੱਗਾ। ਘਰਾਟ ਦੇ ਨਾਲ ਹੀ ਇਕ ਨਿੱਕੀ ਜੇਹੀ ਦੁਕਾਨ ਵੀ ਖੋਲ੍ਹ ਲਈ ਜਿੱਥੇ ਪਿੰਡਾਂ ਦੇ ਲੋਕ ਸ਼ਹਿਦ, ਮੋਠ, ਰਾਜਮਾਂਹ, ਦੇਸੀ ਘਿਉ, ਗੀਜ਼ਾ ਚਾਵਲ, ਗੁੱਛੀਆਂ ਤੇ ਹੋਰ ਸ਼ੈਵਾਂ ਵੇਚਣ ਲਈ ਲਿਆਂਦੇ ਅਤੇ ਬਦਲੇ ਵਿਚ ਲੋੜੀਂਦਾ ਸੌਦਾ ਖ਼ਰੀਦ ਕੇ ਲੈ ਜਾਂਦੇ। ਅਸੀਂ ਆਪਣੀ ਨਿੱਕੀ ਜੇਹੀ ਦੁਨੀਆ ਵਿਚ ਖ਼ੁਸ਼ ਸਾਂ।

ਇਕ ਦਿਨ ਰਾਜੌਰੀ ਦੇ ਬਾਜ਼ਾਰ ਵਿਚ ਮੈਂ ਦੁਕਾਨ ਲਈ ਮਾਲ ਲੈ ਰਿਹਾ ਸਾਂ ਕਿ ਚੌਧਰੀ ਸਰਾਜ ਦੇ ਲੰਗੋਟੀਏ ਯਾਰ ਸਰਦਾਰ ਉੱਤਮ ਸਿੰਘ ਨੇ ਮੈਨੂੰ ਵੇਖ ਲਿਆ। ਮੈਂ ਉਸ ਕੋਲੋਂ ਅੱਖਾਂ ਚੁਰਾਉਣ ਦਾ ਬੜਾ ਜਤਨ ਕੀਤਾ ਪਰ ਸਭ ਬੇਕਾਰ। ਉਹਨੇ ਮੈਨੂੰ ਫੜ ਲਿਆ ਤੇ ਸਾਬਰੀ ਬਾਰੇ ਪੁੱਛਣ ਲੱਗਾ। ਉਸਦੇ ਜ਼ੋਰ ਪਾਣ ਨਾਲ ਮੈਂ ਚਾਚੇ ਉੱਤਮ ਸਿੰਘ ਨੂੰ ਆਪਣੇ ਘਰ ਲੈ ਆਇਆ। ਚਾਚੇ ਉੱਤਮ ਸਿੰਘ ਨੂੰ ਵੇਖ ਕੇ ਸਾਬਰੀ ਖ਼ੁਸ਼ੀ ਨਾਲ ਪਾਗਲ ਹੋ ਗਈ ਤੇ ਦੌੜ ਕੇ ਉਹਦੇ ਗਲ ਲੱਗ ਗਈ ਤੇ ਢਾਈਂ ਮਾਰ-ਮਾਰ ਕੇ ਰੋਣ ਲੱਗੀ। ਚਾਚਾ ਉੱਤਮ ਸਿੰਘ ਉਹਨੂੰ ਚੁਪ ਕਰਾਉਂਦਾ ਰਿਹਾ ਪਰ ਅੱਖਾਂ ਵਿਚ ਦਰਿਆ ਦਾ ਡੱਕਿਆ ਹੜ੍ਹ ਸਾਰੇ ਬੰਨ੍ਹੇ ਤੋੜ ਕੇ ਵਹਿ ਰਿਹਾ ਸੀ। ਚਾਚਾ ਉੱਤਮ ਸਿੰਘ ਵੀ ਕਿੰਨਾ ਚਿਰ ਉਭੇ ਸਾਹ ਲੈ ਕੇ ਰੋਂਦਾ ਰਿਹਾ। ਰੋ-ਰੋ ਕੇ ਸਾਬਰੀ ਹਫ਼ ਗਈ ਤਾਂ ਕਿਤੇ ਉਹਨੂੰ ਸਬਰ ਸੰਤੋਖ ਮਿਲਿਆ। ਉਹਨੇ ਚਾਚੇ ਨੂੰ ਖਟ 'ਤੇ ਬਿਠਾਇਆ। ਆਪਣੇ ਦੋਵੇਂ ਬੱਚਿਆਂ ਸਾਂਵਲ ਤੇ ਨਫ਼ੀਸਾ ਨੂੰ ਮਿਲਾਇਆ। ਫਿਰ ਚਾਅ ਪਿਲਾਈ। ਆਪਣੇ ਤੇ ਸਜਾਵਲ ਬਾਰੇ ਢੇਰ ਸਾਰੀਆਂ ਗੱਲਾਂ ਕੀਤੀਆਂ ਤੇ ਅਖ਼ੀਰ ਆਪਣਿਆਂ ਮਾਪਿਆਂ ਬਾਰੇ ਪੁੱਛਿਆ।

"ਧੀਏ! ਤੂੰ ਘਰੋਂ ਭੱਜ ਕੇ ਬੜਾ ਜ਼ੁਲਮ ਕੀਤਾ ਆਪਣਿਆਂ ਮਾਪਿਆਂ 'ਤੇ। ਤੂੰ ਚੌਧਰੀ ਸਰਾਜ ਦੀ ਟਾਬਰੀ ਦਾ ਚਿਰਾਗ਼ ਸੀ ਤੇ ਤੈਨੂੰ ਉਨ੍ਹਾਂ ਲਾਡਾਂ ਨਾਲ ਪਾਲਿਆ ਸੀ ਪਰ ਤੂੰ ਸਜਾਵਲ ਦੇ ਪਿਆਰ ਵਿਚ ਅੰਨ੍ਹੀ ਹੋ ਗਈ ਤੇ ਘਰੋਂ ਭੱਜ ਗਈ। ਤੂੰ ਪਿਉ ਦੀ ਲੱਜ ਨੂੰ ਕੱਜਣ ਦੀ ਥਾਂ ਭੰਡਣ ਦਾ ਕੰਮ ਕੀਤਾ। ਜਦ ਚੌਧਰੀ ਨੂੰ ਪਤਾ ਚੱਲਿਆ ਤਾਂ ਉਸ ਨੇ ਆਪਣੀ ਦੁਨਾਲੀ ਕੱਢ ਲਈ ਤੇ ਸਜਾਵਲ ਨੂੰ ਮਾਰਨ ਲਈ ਤੁਰ ਪਿਆ। ਉਸ ਨਲ ਉਹਦੇ ਗੋਗੇ (ਗੁਰਗੇ) ਵੀ ਸਨ। ਕਿਸੇ ਦਾਤਰੀ ਫੜੀ, ਕਿਸੇ ਬਰਛੀ ਤੇ ਕਿਸੇ ਕਿਰਚ-ਤਲਵਾਰ। ਜਿਸਦੇ ਹੱਥ ਜੋ ਆਇਆ, ਉਹ ਚੌਧਰੀ ਨਾਲ ਤੁਰ ਪਿਆ। ਚੌਧਰੀ ਦੀਆਂ ਅੱਖਾਂ ਵਿਚ ਕ਼ਹਿਰ ਸੀ। ਉਸ ਨੇ ਗਵਾਂਢ ਦੇ ਸਾਰੇ ਪਿੰਡ, ਜੰਗਲ-ਬੇਲੇ, ਢੋਕਾਂ ਤੇ ਦਵਾਰਾਂ ਛਾਣ ਮਾਰੀਆਂ। ਪੁਲਿਸ ਵੀ ਤੁਹਾਨੂੰ ਫੜਨ ਲਈ ਥਾਂ-ਥਾਂ 'ਤੇ ਛਾਪੇ ਮਾਰਦੀ ਰਹੀ। ਚੌਧਰੀ ਦੇ ਦੁਮ-ਛੱਲੇ ਵੀ ਚੱਪਾ-ਚੱਪਾ ਲੱਭਦੇ ਰਹੇ। ਪਰ ਤੁਸੀਂ ਖੌਰੇ ਕਿਹੜੀ ਰੁਢ ਵਿਚ ਲੁਕੇ ਸੌ।

ਅਖ਼ੀਰ ਚੌਧਰੀ ਥੱਕ ਹਾਰ ਕੇ ਆਪਣੀ ਕੋਠੀ ਅੰਦਰ ਕੈਦ ਹੋ ਗਿਆ।

ਉਹਨੇ ਆਪਣੇ ਦੁੱਖ ਨੂੰ ਮੂੰਹ ਰਾਹੀਂ ਨਹੀਂ ਸਗੋਂ ਅੱਥਰੂਆਂ ਰਾਹੀਂ ਕੱਢਿਆ। ਉਹਦੇ ਦਿਲ ਦੇ ਜ਼ਖ਼ਮਾਂ ਨੂੰ ਮਲ੍ਹਮ ਲਾਣ ਵਾਲਾ ਕੋਈ ਨਹੀਂ ਸੀ। ਤੇਰੀ ਨਮੋਸ਼ੀ ਨੇ ਉਸ ਦੀਆਂ ਸਾਰੀਆਂ ਖ਼ੁਸ਼ੀਆਂ ਨਿਚੋੜ ਲਈਆਂ ਸਨ। ਇਸ ਹਾਦਸੇ ਨੇ ਉਸ ਦੀ ਰੂਹ ਦੀ ਇਕ ਇਕ ਤਾਰ ਨੂੰ ਹਿਲਾ ਦਿੱਤਾ ਸੀ। ਤੇਰੇ ਕਾਰਨ ਚੌਧਰੀ ਦੇ ਸ਼ਰੀਕਾਂ ਕੱਛਾਂ ਮਾਰੀਆਂ ਤੇ ਆਪਣਾ ਸਾੜ ਕੱਢਣ ਲਈ ਮੰਦਾ ਬੋਲਣ ਲੱਗੇ। ਲੁੰਡੀ ਬੁੱਚੀ ਨੰਬਰਦਾਰ ਦੀ ਇੱਜ਼ਤ ਦੀਆਂ ਲੀਰਾਂ ਲਾਹੁਣ ਲੱਗੀ। ਤੇਰੀ ਮਾਂ ਵੀ ਦਿਨੇ ਰਾਤੀਂ ਹਾੜੇ ਮਾਰਦੀ। ਉਹਦੀਆਂ ਅੱਖਾਂ ਬੂਹੇ ਵੱਲ ਲੱਗੀਆਂ ਰਹਿੰਦੀਆਂ। ਕੱਖ ਹਿੱਲੇ, ਅੱਖ ਫੜਕੇ ਪਰ ਸਾਬਰੀ ਨਾ ਦਿਸੇ। ਤੁਸਾਂ ਉਸਦੀ ਖ਼ੁਸ਼ਬਖਤੀ 'ਤੇ ਹੂੰਝਾ ਫੇਰ ਦਿੱਤਾ। ਉਸ ਦੀਆਂ ਦੁਖਦੀਆਂ ਰਗਾਂ ਤੇ ਕਲੇਜੇ ਦੀਆਂ ਚੀਕਾਂ ਨੂੰ ਵੇਲੇ ਨੇ ਚੁੱਪ ਵਿਚ ਵਲੇਟ ਲਿਆ। ਅਸਾਂ ਦੋਹਾਂ ਯਾਰੀ ਦੀ ਪੱਗ ਵਟਾਈ ਸੀ ਪਰ ਮੈਂ ਵੀ ਕੁਝ ਨਹੀਂ ਕਰ ਸਕਿਆ। ਉਹ ਬਦਨਾਮੀ ਦੇ ਖੂਹ ਵਿਚ ਡੁੱਬ ਗਿਆ। ਉਹਨੇ ਜ਼ਿੰਦਗੀ ਨੂੰ ਮੌਤ ਦਾ ਫਾਹਾ ਲਾ ਲਿਆ। ਹਵੇਲੀ ਵੀਰਾਨ ਤੇ ਤੇਰੀ ਮਾਂ ਨਿੰਮੂਝਾਣ ਹੋ ਗਈ। ਉਸ ਦੀ ਇਕ ਅੱਖ ਰੋਂਦੀ ਤੇ ਇਕ ਅੱਖ ਸੌਂਦੀ ਏ। ਉਸ ਦੀ ਦੁਨੀਆਂ ਖ਼ਤਮ ਹੋ ਗਈ ਏ। ਉਹ ਕਦੇ ਚੌਧਰੀ ਨੂੰ ਤੇ ਕਦੇ ਤੈਨੂੰ ਯਾਦ ਕਰਕੇ ਰੋਂਦੀ ਰਹਿੰਦੀ ਏ।"

ਸਰਦਾਰ ਉੱਤਮ ਸਿੰਘ ਦੀਆਂ ਗੱਲਾਂ ਸੁਣ ਕੇ ਸਾਬਰੀ ਹੌਕੇ ਭਰਦੀ ਰਹੀ, ਹਾੜ੍ਹੇ ਮਾਰਦੀ ਰਹੀ। ਜਦ ਉਹ ਥੱਕ ਗਈ ਤਾਂ ਚਾਚੇ ਉੱਤਮ ਸਿੰਘ ਨੂੰ ਕਹਿਣ ਲੱਗੀ, "ਚਾਚਾ! ਜੇ ਸਾਨੂੰ ਅੱਬਾ ਜੀ ਦੀ ਫੌਤਗੀ ਦਾ ਪਤਾ ਚਲਦਾ ਤਾਂ ਅਸੀਂ ਜ਼ਰੂਰ ਘਰ ਆ ਜਾਂਦੇ। ਘਟੋ ਘਟ ਅੱਬਾ ਜੀ ਦੀ ਕਬਰ 'ਤੇ ਇਕ ਬੁੱਕ ਮਿੱਟੀ ਹੀ ਪਾਂਵਦੇ। ਫਾਤਿਹਾ ਪੜ੍ਹਦੇ। ਅੰਮੀ ਦੇ ਦੁਖ ਦੇ ਭਾਈਵਾਲ ਬਣ ਜਾਂਦੇ। ਪਰ ਸਾਨੂੰ ਕਿੰਜ ਪਤਾ ਚਲਦਾ। ਅਸਾਂ ਕਿਹੜਾ ਕਿਸੇ ਨੂੰ ਆਪਣਾ ਥਾਂ-ਥਹੋ ਦੱਸਿਆ ਸੀ। ਮੈਂ ਤਾਂ ਸਜਾਵਲ ਲਈ ਆਪਣੇ ਵਜੂਦ ਨੂੰ ਮਾਪਿਆਂ ਦੇ ਵਜੂਦ ਤੋਂ ਵੱਖ ਕਰ ਲਿਆ ਸੀ ਪਰ ਉਹ ਆਪਣੇ ਜਿਗਰ ਦੇ ਟੁਕੜੇ ਨੂੰ ਆਪਣੇ ਵਜੂਦ ਤੋਂ ਵੱਖ ਨਹੀਂ ਕਰ ਸਕੇ ਅਤੇ ਵਿਛੋੜੇ ਦੀ ਅੱਗ ਵਿਚ ਸੜ ਬਲ ਗਏ। ਚਾਚਾ! ਤੇਰੀ ਖ਼ੈਰ ਹੋਵੇ। ਤੇਰੀ ਪੱਗ ਦਾ ਸ਼ਮਲਾ ਉੱਚਾ ਰਹੇ। ਮੈਨੂੰ ਮੇਰੀ ਮਾਂ ਕੋਲ ਲੈ ਚੱਲ। ਮੇਰੀ ਬੇਵੱਸ ਮਾਂ ਇਕੱਲੀ ਰਹਿ ਗਈ ਏ। ਉਸ ਦੇ ਦੁਖ ਵੰਡਾਣ ਵਾਲਾ ਉਥੇ ਕੋਈ ਨਹੀਂ। ਮੈਂ ਕੁਝ ਦਿਨ ਉਸ ਕੋਲ ਰਹਿ ਕੇ ਆਵਾਂਗੀ ਤੇ ਹੋ ਸਕਿਆ ਤਾਂ ਉਹਨੂੰ ਨਾਲ ਹੀ ਲੈ ਪਰਤਾਂਗੀ। ਉਹਦਾ ਉਥੇ ਹੁਣ ਕੌਣ ਏ। ਚਾਚਾ! ਮੈਂ ਤੇਰੀ ਵੀ ਧੀ ਹਾਂ। ਮੇਰੀ ਰੂਹ ਤੜਫ਼ ਰਹੀ ਏ। ਮੈਨੂੰ ਆਪਣੇ ਨਾਲ ਪਿੰਡ ਲੈ ਚੱਲ।" ਫਿਰ ਉਹਨੇ ਮੇਰੇ ਵੱਲ ਮੂੰਹ ਕੀਤਾ ਤੇ ਕਹਿਣ ਲੱਗੀ।

"ਸਜਾਵਲ ਕੀ ਅਸੀਂ ਆਪਣੇ ਪਿੰਡ ਵਾਪਸ ਨਹੀਂ ਜਾ ਸਕਦੇ। ਕੀ ਅਸੀਂ ਆਪਣੇ ਘਰ ਨਹੀਂ ਰਹਿ ਸਕਦੇ। ਉਥੇ ਰਹਿ ਕੇ ਅਸੀਂ ਅੰਮੀ ਦੀ ਸੇਵਾ ਕਰਾਂਗੇ। ਅੱਬੂ ਦਾ ਕੰਮਕਾਜ ਸੰਭਾਲਾਂਗੇ।" ਮੈਂ ਸਾਬਰੀ ਨੂੰ ਸਮਝਾਇਆ ਕਿ ਰੱਬ ਦੀ ਮਿਹਰ ਨਾਲ

ਸਾਡਾ ਏਥੇ ਕਾਰੋਬਾਰ ਵਧੀਆ ਚੱਲ ਰਿਹਾ ਏ। ਬੱਚੇ ਵੀ ਚੰਗੇ ਸਕੂਲ ਵਿਚ ਪੜ੍ਹਣ ਲੱਗ ਪਏ ਨੇ। ਇਸ ਲਈ ਆਪਣੇ ਬੱਚਿਆਂ ਦੀ ਬੇਹਤਰੀ ਲਈ ਅਸੀਂ ਇੱਥੇ ਹੀ ਰਹਾਂਗੇ। ਰੁਝੇਵਿਆਂ ਕਾਰਨ ਮੈਂ ਆਪ ਨਾ ਗਿਆ ਪਰ ਸਾਬਰੀ ਨੂੰ ਚੌਧਰੀ ਦੀ ਕਬਰ 'ਤੇ ਫਾਤਿਹਾ ਪੜ੍ਹਣ ਤੇ ਮਾਂ ਨਾਲ ਕੁਝ ਦਿਨ ਰਹਿਣ ਵਾਸਤੇ ਜਾਣ ਦੀ ਇਜਾਜ਼ਤ ਦੇ ਦਿੱਤੀ। ਮੈਂ ਚਾਚੇ ਉੱਤਮ ਸਿੰਘ ਨੂੰ ਹੱਥ ਜੋੜ ਕੇ ਇਕੋ ਗੱਲ ਕਹੀ ਸੀ ਕਿ ਸਾਬਰੀ ਨੂੰ ਸਿਰਫ਼ ਤੇਰੇ ਭਰੋਸੇ ਘੱਲ ਰਿਹਾਂ। ਵਾਅਦਾ ਕਰ, ਕਿ ਤੂੰ ਉਹਨੂੰ ਮੁੜ ਵਾਪਸ ਲੈ ਕੇ ਆਵੇਂਗਾ ਤੇ ਮੇਰਾ ਮਾਨ ਨਹੀਂ ਤੋੜੇਂਗਾ। ਉਹਨੇ ਮੇਰੇ ਸਿਰ 'ਤੇ ਹੱਥ ਰੱਖ ਕੇ ਮੈਨੂੰ ਯਕੀਨ ਦਿਲਾਇਆ ਸੀ ਤੇ ਕਿਹਾ ਸੀ–

"ਪੁੱਤਰ! ਮੈਂ ਵਾਹਿਗੁਰੂ ਸੱਚੇ ਪਾਤਸ਼ਾਹ ਦੀ ਸਹੁੰ ਖਾ ਕੇ ਕਹਿੰਦਾ ਹਾਂ ਕਿ ਸਾਬਰੀ ਨੂੰ ਮਾਂ ਨਾਲ ਮਿਲਾ ਕੇ ਮੁੜ ਵਾਪਸ ਲੈ ਕੇ ਆਵਾਂਗਾ ਤੇ ਤੇਰੀ ਅਮਾਨਤ ਤੇਰੇ ਹਵਾਲੇ ਕਰਾਂਗਾ। ਇਹ ਇਕ ਸਿੱਖ ਦੀ ਜ਼ਬਾਨ ਹੈ ਤੇ ਸਿੱਖ ਕਦੇ ਆਪਣੀ ਜ਼ਬਾਨ ਤੋਂ ਮੁੜਦਾ ਨਹੀਂ।" ਇੰਜ ਸਾਬਰੀ ਚਾਚੇ ਉੱਤਮ ਸਿੰਘ ਨਾਲ ਆਪਣੇ ਪਿੰਡ ਚਲੀ ਗਈ। ਸਾਂਵਲ ਤੇ ਨਫ਼ੀਸਾ ਮੇਰੇ ਕੋਲ ਹੀ ਰਹੇ। ਸਾਬਰੀ ਦੇ ਜਾਣ ਦੇ ਕੁਝ ਦਿਨ ਮਗਰੋਂ ਦੇਸ਼ ਦੀ ਵੰਡ ਹੋ ਗਈ। ਕਬਾਇਲੀ ਹਮਲਾ ਹੋਇਆ। ਭਾਰਤੀ ਫ਼ੌਜਾਂ ਰਿਆਸਤ ਅੰਦਰ ਦਾਖ਼ਲ ਹੋਈਆਂ, ਕਬਾਇਲੀਆਂ ਨੂੰ ਖਦੇੜਣ ਲਈ। ਸਿੱਟਾ ਇਹ ਨਿਕਲ੍ਹਿਆ ਕਿ ਭਾਰਤ ਦੇ ਨਾਲ-ਨਾਲ ਜੰਮੂ ਤੇ ਕਸ਼ਮੀਰ ਦੀ ਵੀ ਵੰਡ ਹੋ ਗਈ। ਸਾਬਰੀ ਪੋਠ ਭਾਈਆਂ ਵਿਚ ਰਹਿ ਗਈ ਤੇ ਉਸ ਦਾ ਸਜਾਵਲ ਰਾਜੌਰੀ ਵਿਚ। ਉਸ ਦੇ ਜਾਣ ਮਗਰੋਂ ਮੈਂ ਵਿਛੋੜੇ ਦੇ ਤਾਪ ਵਿਚ ਤਪਦਾ ਰਿਹਾ ਪਰ ਆਪਣੇ ਫ਼ਰਜ਼ਾਂ ਨੂੰ ਪੂਰਾ ਕਰਦਾ ਰਿਹਾ। ਮੈਂ ਬੜੀ ਮਿਹਨਤ ਕੀਤੀ। ਸਾਂਵਲ ਤੇ ਨਫ਼ੀਸਾ ਨੂੰ ਪੜ੍ਹਾਇਆ ਤੇ ਰਾਜੌਰੀ ਵਿਚ ਆਟੇ ਦੀ ਇਕ ਵੱਡੀ ਮਿੱਲ ਲਾਈ। ਨਫ਼ੀਸਾ ਦਾ ਵਿਆਹ ਇਕ ਸੌਖੇ ਘਰ ਵਿਚ ਕਰਾਇਆ। ਸਾਂਵਲ ਵੀ ਬੱਚਿਆਂ ਵਾਲਾ ਹੈ। ਉਹ ਅੱਜਕਲ੍ਹ ਮਿੱਲ ਦਾ ਸਾਰਾ ਕੰਮ ਕਾਜ ਸੰਭਾਲਦਾ ਏ। ਦਿਨ ਬੜੇ ਸੌਖੇ ਲੰਘ ਰਹੇ ਨੇ ਪਰ ਮੇਰੀ ਰੂਹ ਬੇਚੈਨ ਏ। ਉਹ ਸਾਬਰੀ ਨੂੰ ਮਿਲਣ ਲਈ ਤੜਫ਼ ਰਹੀ ਏ। ਜੀਵਨ ਦਾ ਕੀ ਭਰੋਸਾ ਕੀ ਪਤਾ, ਕਦ ਰੂਹ ਸਰੀਰ ਨੂੰ ਛੱਡ ਦੇਵੇ। ਇਸ ਲਈ ਪੁੱਤਰਾ! ਮੈਂ ਤੇਰੇ ਕੋਲ ਆਇਆ ਹਾਂ ਕਿ ਤੂੰ ਮੇਰੀ ਸਾਬਰੀ ਦਾ ਪਤਾ ਲਗਾ ਦੇ ਕਿ ਉਹ ਜ਼ਿੰਦਾ ਵੀ ਹੈ ਕਿ ਮਰ ਗਈ। ਜੇ ਹਯਾਤ ਹੈ ਤਾਂ ਕੀ ਆਪਣੇ ਘਰ ਵਿਚ ਹੀ ਰਹਿ ਰਹੀ ਹੈ ਜਾਂ ਕਿਤੇ ਹੋਰ। ਮੈਂ ਪੁੱਤਰਾ! ਮਰਨ ਤੋਂ ਪਹਿਲਾਂ ਸਾਬਰੀ ਦਾ ਮੂੰਹ ਵੇਖਣਾ ਚਾਹਨਾਂ ਵਾਂ। ਏਸ ਲਈ ਮੇਰੀ ਮਦਦ ਕਰ।"

ਬਾਬੇ ਦੀ ਕਹਾਣੀ ਸੁਣ ਕੇ ਮੈਂ ਬੜਾ ਦੁਖੀ ਹੋਇਆ ਤੇ ਉਹਨੂੰ ਯਕੀਨ ਦਿਲਾਇਆ ਕਿ ਮੁਜ਼ੱਫਰਾਬਾਦ ਪੁੱਜਣ ਸਾਰ ਹੀ ਸਭ ਤੋਂ ਪਹਿਲਾਂ ਮੈਂ ਬੇਬੇ ਸਾਬਰੀ ਦਾ ਪਤਾ ਲਾਵਾਂਗਾ। ਉਹਨੂੰ ਆਪ ਮਿਲ ਕੇ ਤੇਰੇ ਬਾਰੇ ਸਾਰੀਆਂ ਗੱਲਾਂ ਸੁਣਾਵਾਂਗਾ

ਅਤੇ ਵਾਪਸੀ 'ਤੇ ਇੰਸ਼ਾ ਅੱਲਾ ਤੈਨੂੰ ਸਭ ਕੁਝ ਦੱਸਾਂਗਾ। ਬਾਬਾ ਮੈਨੂੰ ਦੁਆਵਾਂ ਦਿੰਦਾ ਚਲਾ ਗਿਆ। ਮੈਂ ਸੋਚਣ ਲੱਗਾ ਕਿ ਦੇਸ਼ ਦੀ ਵੰਡ ਕਾਰਨ ਲੱਖਾਂ ਹਜ਼ਾਰਾਂ ਬੰਦੇ ਇੰਜ ਹੀ ਉਜੜੇ ਤੇ ਰੁਲ-ਖੁਲ੍ਹ ਗਏ ਨੇ। ਮੈਂ ਮਨ ਹੀ ਮਨ ਵਿਚ ਵੰਡ ਦੇ ਜ਼ਿੰਮੇਵਾਰ ਮਜ਼ਹਬੀ ਜਨੂੰਨੀਆਂ ਤੇ ਸਿਆਸਤਦਾਨਾਂ ਨੂੰ ਫਿਟਕਾਰਦਾ ਰਿਹਾ। ਸਾਰੀ ਰਾਤ ਗਹਿਮਾ-ਗਹਿਮੀ ਰਹੀ। ਯਾਰ ਬੇਲੀ ਤੇ ਰਿਸ਼ਤੇਦਾਰ ਆਉਂਦੇ-ਜਾਂਦੇ ਰਹੇ। ਚਾਅ-ਕਾਹਵਾ ਚਲਦਾ ਰਿਹਾ। ਸਵੇਰੇ ਸਵੱਖਤੇ ਅਸੀਂ ਦੋਵੇਂ ਸ੍ਰੀਨਗਰ ਰਵਾਨਾ ਹੋ ਗਏ ਅਤੇ ਸ਼ਾਮੀਂ ਸ੍ਰੀਨਗਰ ਪਹੁੰਚ ਗਏ। ਰਾਤ ਆਪਣੇ ਬੇਲੀ ਤਾਜ ਦੇ ਘਰ ਗੁਜ਼ਾਰੀ ਜਿਹੜਾ ਸਕਿਉਰਟੀ ਜ਼ੋਨ ਵਿਚ ਰਹਿੰਦਾ ਸੀ। 7 ਅਪ੍ਰੈਲ ਨੂੰ ਭਾਰਤ ਦੇ ਪ੍ਰਧਾਨ ਮੰਤਰੀ ਤੇ ਉਨ੍ਹਾਂ ਨਾਲ ਆਏ ਕੁਝ ਕੇਂਦਰੀ ਮੰਤਰੀਆਂ ਅਤੇ ਕਸ਼ਮੀਰ ਦੇ ਮੁੱਖ ਮੰਤਰੀ ਨੇ ਅਮਰ ਸਿੰਘ ਕਲੱਬ ਵਿਖੇ ਇਸ ਇਤਿਹਾਸਕ ਸਫ਼ਰ 'ਤੇ ਜਾਣ ਵਾਲਿਆਂ ਨੂੰ ਰਵਾਨਾ ਕੀਤਾ। ਦੁਪਹਿਰ ਦੀ ਰੋਟੀ ਉੜੀ ਸਲਾਮਾਬਾਦ 'ਚ ਖਾਧੀ ਤੇ ਫਿਰ ਕਾਹਵਾ ਪੀਤਾ। ਅਮਨ ਦੀ ਬੱਸ ਕਮਾਨ ਪੁਲ ਵਲ ਚਲ ਪਈ। ਕਸਟਮ ਵਾਲਿਆਂ ਸਾਡੇ ਸਾਰਿਆਂ ਦੇ ਪਰਮਟ ਚੈੱਕ ਕੀਤੇ। ਸ਼ਨਾਖ਼ਤੀ ਕਾਰਡ ਵੇਖੇ। ਸਾਮਾਨ ਦੀ ਤਲਾਸ਼ੀ ਲਈ ਤੇ ਸਾਨੂੰ ਚਕੌਟੀ ਜਾਣ ਦੀ ਇਜਾਜ਼ਤ ਦੇ ਦਿੱਤੀ। ਕਮਾਨ ਪੁਲ ਦੇ ਦੂਜੇ ਪਾਸੇ ਪਾਕਿ ਫ਼ੌਜ ਦੇ ਅਫ਼ਸਰ ਤੇ ਜਵਾਨ ਨਾਲ ਹੀ ਮੁਜ਼ੱਫਰਾਬਾਦ ਡਿਵੀਜ਼ਨ ਦੇ ਕਮਿਸ਼ਨਰ ਤੇ ਡਿਪਟੀ ਕਮਿਸ਼ਨਰ ਸਾਡੇ ਸਵਾਗਤ ਲਈ ਖੜ੍ਹੇ ਸਨ। ਚਕੌਟੀ ਵਿਚ ਪਾਕਿਸਤਾਨੀ ਪ੍ਰਸ਼ਾਸਨ ਵਾਲੇ ਕਸ਼ਮੀਰ ਦੇ ਪ੍ਰਧਾਨ ਮੰਤਰੀ ਤੇ ਦੂਜੇ ਮੰਤਰੀਆਂ ਸਾਡਾ ਸਵਾਗਤ ਕੀਤਾ। ਅਸੀਂ ਮੁਜ਼ੱਫਰਾਬਾਦ ਸ਼ਾਮ ਨੂੰ ਅਪੜੇ ਅਤੇ ਦੂਜੇ ਦਿਨ ਆਪਣੇ ਰਿਸ਼ਤੇਦਾਰਾਂ ਨਾਲ ਵੱਖ-ਵੱਖ ਥਾਵਾਂ ਲਈ ਟੁਰ ਪਏ। ਸਾਨੂੰ ਵੀ ਲੈਣ ਲਈ ਮੀਰਪੁਰ ਤੋਂ ਆਸ਼ਕ ਭਾਈ ਆਇਆ ਸੀ। ਦੋ ਦਿਨ ਮੀਰਪੁਰ ਰਹਿਣ ਮਗਰੋਂ ਮੈਂ ਪਠੋ ਭਾਈਆਂ ਚਲਾ ਗਿਆ। ਪਤਾ ਪੁਛਦੇ-ਪੁਛਦੇ ਮੈਂ ਚੌਧਰੀ ਸਰਾਜ ਦੇ ਘਰ ਪੁਜ ਗਿਆ ਤੇ ਬੇਬੇ ਸਾਬਰੀ ਨੂੰ ਮਿਲਿਆ। ਉਹਨੂੰ ਮਿਲ ਕੇ ਮੈਂ ਬਹੁਤ ਖ਼ੁਸ਼ ਹੋਇਆ। ਉਹਦੀ ਆਵਾਜ਼ ਵਿਚ ਦਰਦ ਸੀ ਤੇ ਅੱਖਾਂ ਵਿਚ ਘੋਰ ਉਦਾਸੀ। ਉਸ ਨਾਲ ਢੇਰ ਸਾਰੀਆਂ ਗੱਲਾਂ ਕੀਤੀਆਂ। ਸਜਾਵਲ ਬਾਰੇ, ਸਾਂਵਲ ਬਾਰੇ ਤੇ ਨਫ਼ੀਸਾ ਬਾਰੇ ਸਾਰੀ ਜਾਣਕਾਰੀ ਦਿੱਤੀ। ਅਤੇ ਦੱਸਿਆ ਬਈ ਸਜਾਵਲ ਦੀਆਂ ਅੱਖਾਂ ਵਿਚ ਸਾਬਰੀ ਨੂੰ ਮਿਲਣ ਦੀ ਤੜਫ਼ ਹਾਲੀਂ ਵੀ ਸਜਰੀ ਏ। ਬੇਬੇ ਸਾਬਰੀ ਇਹ ਸਭ ਸੁਣ ਕੇ ਢਾਹੀਂ ਮਾਰ-ਮਾਰ ਕੇ ਰੋਣ ਲੱਗੀ ਤੇ ਕਹਿਣ ਲੱਗੀ-

"ਸਜਾਵਲ ਨੇ ਤਾਂ ਆਪਣੇ ਦੁਖ-ਸੁਨੇਹੇ ਸੁਣਾ ਦਿੱਤੇ ਪਰ ਮੇਰੇ ਦਰਦ ਵਿਛੋੜਿਆਂ ਦਾ ਉਹਨੂੰ ਕਿੰਜ ਪਤਾ ਚਲਦਾ। ਮੈਂ ਬੜੇ ਜਤਨ ਕੀਤੇ ਕਿ ਕਿਸੇ ਤਰ੍ਹਾਂ ਸਜਾਵਲ ਕੋਲ ਜਾ ਸਕਾਂ ਪਰ ਸਰਹੱਦਾਂ ਦੀ ਕੰਡਿਆਲੀ ਤਾਰ ਨੇ ਮੇਰੀ ਆਤਮਾ ਨੂੰ ਲਹੂ-ਲੁਹਾਣ ਕਰ ਦਿੱਤਾ। ਫਿਰ ਵੀ ਰੱਬ ਸੱਚੇ ਨੂੰ ਮੇਰੀ ਹਾਲਤ 'ਤੇ ਤਰਸ ਨਹੀਂ

ਆਇਆ।" ਬੇਬੇ ਸਾਬਰੀ ਨੇ ਮੇਰੇ ਸਾਹਮਣੇ ਦੁੱਧ ਦਾ ਗਲਾਸ ਰੱਖਿਆ ਤੇ ਫਿਰ ਆਪਣੀ ਹੱਡਬੀਤੀ ਸੁਨਾਣ ਲੱਗੀ।

ਚਾਚੇ ਉੱਤਮ ਸਿੰਘ ਨਾਲ ਜਦੋਂ ਮੈਂ ਆਪਣੇ ਪਿੰਡ ਅੱਪੜੀ ਤਾਂ ਅਸਾਂ ਦੋਵੇਂ ਮਾਵਾਂ-ਧੀਆਂ ਆਪਣੇ ਦੁਖ-ਫਰੋਲੇ ਤੇ ਰੱਜ ਕੇ ਨੀਰ ਸਮੁੰਦਰ ਡੱਲੋ। ਮਾਂ ਨੇ ਮੈਨੂੰ ਕੋਸਿਆ ਤੇ ਕਿਹਾ, "ਸਾਡੀ ਸਿਰਫ਼ ਕਹਾਣੀ ਰਹਿ ਗਈ। ਕੱਲੀ ਜਿੰਦ ਨਿਮਾਣੀ ਰਹਿ ਗਈ। ਤੇਰੀ ਦੀਦ ਨੂੰ ਮੇਰੇ ਨੈਣ ਸਵਾਲੀ ਹੋ ਗਏ। ਆਸ ਦੇ ਭਾਂਡੇ ਖ਼ਾਲੀ ਹੋ ਗਏ। ਤੈਨੂੰ ਯਾਦ ਕਰ ਕਰ ਕੇ ਅੱਥਰੂ ਡੁਲ ਪੈਂਦੇ ਤੇ ਕੱਖਾਂ ਵਿਚ ਰੁਲ ਪੈਂਦੇ। ਮੇਰੇ ਦੁੱਖਾਂ ਦੀ ਬੇੜੀ ਦਰਦ ਦੀਆਂ ਛੱਲਾਂ ਨਾਲ ਖਹਿੰਦੀ ਰਹਿੰਦੀ। ਡੰਗਰ ਵੀ ਆਪਣੇ ਘਰ ਨੂੰ ਨਹੀਂ ਭੁੱਲਦੇ ਪਰ ਤੂੰ ਸਭ ਕੁਝ ਭੁੱਲ ਗਈ। ਮਾਪੇ, ਘਰ, ਪਿੰਡ ਸਭ ਕੁਝ। ਤੇਰੇ ਬਗ਼ੈਰ ਸੁੰਞੀ ਹਵੇਲੀ 'ਚ ਹਾਸੇ ਰੁਸ ਗਏ। ਫਿਰ ਹੰਝੂ ਮੁੱਕ ਗਏ ਤੇ ਹੌਕੇ ਸੁੱਕ ਗਏ। ਕਿਉਂ ਜੋ ਹਿਜਰ ਵਿਛੋੜੇ ਦੇ ਜ਼ਖ਼ਮਾਂ ਲਈ ਵੇਲਾ ਸਭ ਤੋਂ ਵੱਡੀ ਮਰਹਮ ਹੁੰਦਾ ਏ।

ਫਿਰ ਉਸ ਨੇ ਮੈਨੂੰ ਗਲਵਕੜੀ ਪਾ ਲਈ ਤੇ ਮੈਨੂੰ ਚੁੰਮਣ ਲੱਗੀ। ਬੇਚੈਨ ਰੂਹਾਂ ਨੂੰ ਸਕੂਨ ਮਿਲਿਆ। ਦਿਲਾਂ ਦੀ ਪਿਆਸ ਬੁਝੀ। ਕਾਲਜੇ ਵਿਚ ਠੰਡ ਪਈ। ਤੇ ਫਿਰ ਮੈਂ ਬੇਬੇ ਨੂੰ ਸਜਾਵਲ, ਸਾਂਵਲ ਤੇ ਨਫ਼ੀਸਾ ਬਾਰੇ ਦੱਸਿਆ ਅਤੇ ਉਸਨੂੰ ਯਕੀਨ ਦਿਲਾਇਆ ਕਿ ਅਸੀਂ ਸਭੇ ਰਾਜੌਰੀ ਵਿਚ ਸੁਖੀ ਜੀਵਨ ਗੁਜ਼ਾਰ ਰਹੇ ਹਾਂ ਅਤੇ ਕਿਸੇ ਗੱਲ ਦੀ ਮੁਹਤਾਜੀ ਨਹੀਂ ਹੈ। ਸਭ ਕੁਝ ਦਾਤੇ ਦਾ ਦਿੱਤਾ ਮੌਜੂਦ ਹੈ। ਸਜਾਵਲ ਮੈਨੂੰ ਤੇ ਬੱਚਿਆਂ ਨੂੰ ਅੱਤ ਦਾ ਪਿਆਰ ਕਰਦਾ ਹੈ। ਅਤੇ ਘਰ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ ਹੈ। ਸਾਰੇ ਸ਼ਰੀਕ ਤੇ ਰਿਸ਼ਤੇਦਾਰ ਅਤੇ ਪਿੰਡ ਵਾਲੇ ਵੀ ਮੈਨੂੰ ਮਿਲਣ ਆਏ। ਕੁਝ ਪਤਾ ਹੀ ਨਹੀਂ ਚੱਲਿਆ ਬਈ ਦਸ-ਬਾਰਾਂ ਦਿਨ ਕਿਵੇਂ ਲੰਘ ਗਏ। ਇਕ ਦਿਨ ਚਾਚਾ ਉੱਤਮ ਸਿੰਘ ਸਾਡੇ ਕੋਲ ਆਇਆ ਤੇ ਕਹਿਣ ਲੱਗਾ ਕਿ ਕਬਾਇਲੀ ਜੱਥੇ ਰਿਆਸਤ ਵਿਚ ਦਾਖ਼ਲ ਹੋ ਗਏ ਨੇ ਤੇ ਰਿਆਸਤੀ ਫ਼ੌਜਾਂ ਭੱਜ ਗਈਆਂ ਨੇ। ਮਹਾਰਾਜਾ ਜੰਮੂ ਚਲਾ ਗਿਆ ਏ ਤੇ ਕਬਾਇਲੀਆਂ ਕਹਿਰ ਮਚਾਇਆ ਹੋਇਆ ਹੈ। ਉਹ ਲੋਕਾਈ ਨੂੰ ਕਤਲ ਕਰ ਰਹੇ ਨੇ ਅਤੇ ਉਨ੍ਹਾਂ ਲੁੱਟਮਾਰ ਮਚਾਈ ਹੋਈ ਏ। ਦੋ-ਚਾਰ ਦਿਨਾਂ ਮਗਰੋਂ ਚਾਚਾ ਉੱਤਮ ਸਿੰਘ ਫਿਰ ਆਇਆ ਤੇ ਕਹਿਣ ਲੱਗਾ ਕਿ ਮਹਾਰਾਜੇ ਨੇ ਹਿੰਦੁਸਤਾਨ ਨਾਲ ਇਲਹਾਕ ਕੀਤਾ ਹੈ ਅਤੇ ਭਾਰਤੀ ਫ਼ੌਜਾਂ ਕਬਾਇਲੀਆਂ ਨੂੰ ਬਾਹਰ ਕੱਢਣ ਲਈ ਰਿਆਸਤ ਅੰਦਰ ਦਾਖ਼ਲ ਹੋ ਗਈਆਂ ਨੇ। ਜ਼ੋਰਦਾਰ ਯੁੱਧ ਚੱਲ ਰਿਹਾ ਏ। ਉਸ ਨੇ ਮੈਨੂੰ ਤਿਆਰ ਹੋਣ ਲਈ ਕਿਹਾ ਤਾਂ ਜੋ ਉਹ ਸਜਾਵਲ ਦੀ ਅਮਾਨਤ ਨੂੰ ਉਸ ਤੀਕਰ ਪੁਚਾ ਸਕੇ ਅਤੇ ਆਪਣਾ ਬਚਨ ਨਿਭਾ ਸਕੇ। ਉਸ ਨੇ ਦੱਸਿਆ-

"ਇਹ ਸਭ ਭਾਰਤ ਦੀ ਵੰਡ ਅਤੇ ਪਾਕਿਸਤਾਨ ਨਾਂ ਦਾ ਇਕ ਨਵਾਂ ਦੇਸ਼ ਬਣਨ ਕਾਰਨ ਹੋਇਆ ਹੈ। ਫਿਰਕੂ ਫਸਾਦ ਹੋ ਰਹੇ ਨੇ ਅਤੇ ਇਨਸਾਨ ਹਿੰਦੂ,

ਮੁਸਲਮਾਨ ਤੇ ਸਿੱਖ ਦੇ ਨਾਂ 'ਤੇ ਥਾਂ-ਥਾਂ ਮਾਰੇ ਜਾ ਰਹੇ ਹਨ। ਫਿਰਕੂ ਅੱਗ ਦਾ ਸੇਕ ਇਧਰ ਵੀ ਵੱਧ ਰਿਹਾ ਹੈ। ਇੱਥੇ ਕੀ ਬਣੇਗਾ। ਇਸ ਲਈ ਭਲਕੇ ਤਿਆਰ ਰਹੀਂ। ਅਸੀਂ ਰਾਜੌਰੀ ਚੱਲਾਂਗੇ।"

ਮੈਂ ਬੇਬੇ ਨੂੰ ਨਾਲ ਚੱਲਣ ਲਈ ਬਥੇਰਾ ਜ਼ੋਰ ਪਾਇਆ ਪਰ ਉਹ ਨਾ ਮੰਨੀ ਤੇ ਆਪਣਾ ਘਰ ਛੱਡਣ ਲਈ ਤਿਆਰ ਨਾ ਹੋਈ। ਦੂਜੀ ਸਵੇਰੇ ਪਹੁ ਫੁਟਦੇ ਹੀ ਚਾਚਾ ਉੱਤਮ ਸਿੰਘ ਘੋੜੇ ਲੈ ਕੇ ਆ ਗਿਆ। ਬੇਬੇ ਨੇ ਰੋਂਦਿਆਂ ਵਿਦਾ ਕੀਤਾ। ਮੇਰੀਆਂ ਅੱਖਾਂ ਵਿਚ ਵੀ ਸੈਲਾਬ ਸੀ। ਅਸੀਂ ਮਦਾਰਪੁਰ ਦੇ ਰਸਤੇ ਬਲਨੋਈ ਅਪੜੇ। ਉਥੇ ਰਾਤ ਗੁਜ਼ਾਰੀ। ਦੂਜੇ ਦਿਨ ਲੋਏ ਲੋਏ ਅਸੀਂ ਉਥੋਂ ਤੁਰ ਪਏ। ਹਾਲੀਂ ਮੇਂਡਰ ਦੇ ਨੇੜੇ ਸਖੀ ਮੈਦਾਨ ਪੁੱਜੇ ਹੀ ਸਾਂ ਕਿ ਪਠਾਨ ਬਲਵਾਈਆਂ ਸਾਨੂੰ ਘੇਰ ਲਿਆ। ਇਕ ਬਲਵਾਈ ਜਦ ਮੇਰੇ ਵਲ ਵਧਿਆ ਤਾਂ ਚਾਚੇ ਉੱਤਮ ਸਿੰਘ ਨੇ ਉਹਨੂੰ ਲਲਕਾਰਿਆ ਤੇ ਤਲਵਾਰ ਕੱਢ ਲਈ ਪਰ ਬਲਵਈਆਂ ਕੋਲ ਬੰਦੂਕਾਂ ਸਨ। ਚਾਚੇ ਨੇ ਬੜੀ ਦਲੇਰੀ ਨਾਲ ਮੁਕਾਬਲਾ ਕੀਤਾ ਪਰ ਤਲਵਾਰ ਬੰਦੂਕ ਦਾ ਮੁਕਾਬਲਾ ਨਹੀਂ ਕਰ ਸਕੀ, ਚਾਚਾ ਉੱਤਮ ਸਿੰਘ ਸ਼ਹੀਦ ਹੋ ਗਿਆ। ਮੇਰੀ ਲੱਜ ਬਚਾਉਂਦਿਆਂ ਤੇ ਕੀਤਾ ਬਚਨ ਨਿਭਾਉਂਦਿਆਂ। ਇੱਜ਼ਤ ਤੇ ਸ਼ਰਾਫ਼ਤ ਦਾ ਥੰਮ ਢਹਿ ਗਿਆ। ਬਲਵਈਆਂ ਮੈਨੂੰ ਅਗਵਾ ਕਰ ਲਿਆ ਤੇ ਮਾਲ ਗਨੀਮਤ ਦੀ ਵੰਡ ਵਿਚ ਮੈਨੂੰ ਕਰਾਮਾਤ ਖ਼ਾਨ ਦੇ ਹਵਾਲੇ ਕਰ ਦਿੱਤਾ। ਉਹ ਮੈਨੂੰ ਭਾਗਾਂ ਸੜੀ ਨੂੰ ਜ਼ਬਰਦਸਤੀ ਆਪਣੇ ਇਲਾਕੇ ਬਾਲਾਕੋਟ ਲੈ ਗਿਆ। ਮੈਂ ਉਸਨੂੰ ਆਪਣੀ ਜ਼ਿੰਦਗੀ ਦਾ ਸੱਚ ਸੁਣਾਇਆ ਪਰ ਉਸ ਨੂੰ ਰਹਿਮ ਨਹੀਂ ਆਇਆ। ਮੇਰਾ ਦਰਦ ਸਵਾਇਆ ਹੋ ਗਿਆ ਪਰ ਮੈਂ ਕੁਝ ਨਾ ਕਰ ਸਕੀ, ਸਿਰਫ਼ ਆਪਣੀ ਤਕਦੀਰ ਨੂੰ ਬਦ-ਦੁਆਵਾਂ ਦਿੰਦੀ ਰਹੀ। ਮੈਂ ਬੇਬਸ ਹੋ ਗਈ। ਮੈਂ ਜਾਣਦੀ ਸਾਂ ਕਿ ਭੇਡ ਜਿੱਥੇ ਵੀ ਜਾਸੀ ਕੁਤਰੀ ਜਾਸੀ। ਸੋ ਕਰਾਮਾਤ ਭੇਡ ਦੀ ਉਨ ਕੁਤਰਨ ਲੱਗਾ। ਉਹ ਟੁਟ ਪੈਣਾ ਬੜਾ ਜ਼ਾਲਿਮ ਸੀ, ਉਸਨੇ ਮੈਨੂੰ ਦੋ ਵਰ੍ਹਿਆਂ ਤੀਕਰ ਗ਼ੁਲਾਮ ਗਰਦਿਸ਼ ਵਿਚ ਕੈਦ ਰੱਖਿਆ। ਫੇਰ ਮੇਰੇ ਸਬਰ ਨੇ ਉਹਦੇ ਜ਼ੁਲਮ 'ਤੇ ਜਿੱਤ ਪਾ ਲਈ। ਇਕ ਨੇਕ ਸੁਆਣੀ ਦੀ ਸਹਾਇਤਾ ਨਾਲ ਮੈਂ ਉਥੋਂ ਭੱਜ ਨਿਕਲੀ ਤੇ ਆਪਣੇ ਪਿੰਡ ਮਾਂ ਕੋਲ ਆ ਗਈ। ਬੇਬੇ ਮੇਰੇ ਦੁੱਖ ਬਰਦਾਸ਼ਤ ਨਹੀਂ ਕਰ ਸਕੀ, ਉਹ ਹੱਡੀਆਂ ਦਾ ਪਿੰਜਰ ਬਣ ਗਈ। ਉਹ ਖੁਰਦੀ ਗਈ। ਉਹ ਮਰਦੀ ਗਈ ਤੇ ਅਖ਼ੀਰ ਖ਼ਤਮ ਹੋ ਗਈ। ਮੈਂ 'ਕੱਲੀ ਰਹਿ ਗਈ। ਵੇਲਾ ਪਰ ਲਾ ਕੇ ਉੱਡਣ ਲੱਗਾ ਪਰ ਮੇਰੇ ਅੰਦਰ ਦੇ ਸਮੁੰਦਰ ਵਿਚ ਬੇ-ਸ਼ੁਮਾਰ ਘੁੰਮਣ ਘੇਰੀਆਂ ਸਨ। ਸਜਾਵਲ, ਸਾਂਵਲ ਤੇ ਨਫ਼ੀਸਾ ਸਭ ਇਨ੍ਹਾਂ ਘੁੰਮਣਘੇਰੀਆਂ ਵਿਚ ਘੁੰਮਦੇ ਰਹਿੰਦੇ। ਮੈਂ ਕਈ ਵਾਰੀ ਮੌਤ ਨੂੰ ਗਲੇ ਲਾਉਣ ਦਾ ਯਤਨ ਕੀਤਾ ਪਰ ਜ਼ਿੰਦਗੀ ਨੇ ਮੈਨੂੰ ਮਰਨ ਨਹੀਂ ਦਿੱਤਾ ਮੈਂ ਦੁਆਵਾਂ ਮੰਗਣੀਆਂ ਛੱਡ ਦਿੱਤੀਆਂ ਕਿਉਂ ਜੋ ਦੁਆਵਾਂ ਕਬੂਲ ਹੋਣ ਦੀਆਂ ਸਿਫ਼ਤ ਭੁੱਲ ਚੁੱਕੀਆਂ ਸਨ। ਪਰ ਪੁੱਤਰਾ ਮੇਰੇ ਹੱਥ 'ਤੇ ਵਿਛੋੜੇ ਦੀ ਮਹਿੰਦੀ ਬੜੀ ਗੂੜ੍ਹੀ ਏ,

ਇਹ ਹਾਲੇ ਵੀ ਫਿੱਕੀ ਨਹੀਂ ਪਈ ਅਤੇ ਸਜਾਵਲ ਮੇਰੀ ਹਕੀਕਤ ਐ, ਮੇਰੀ ਮੁਹੱਬਤ ਤੇ ਮੇਰੀ ਇਬਾਦਤ, ਮੇਰੇ ਦਿਲ ਨੇ ਸਦਾ ਉਸੇ ਨਾਂ ਦਾ ਹੀ ਸਿਮਰਨ ਕੀਤਾ ਹੈ ਤੇ ਉਦਾਸੀ ਦੇ ਇਸ ਲੰਮੇ ਮੌਸਮ ਵਿਚ ਤੂੰ ਪਹਿਲੀ ਵਾਰੀ ਫੁੱਲਾਂ ਦੀ ਖ਼ੁਸ਼ਬੂ ਦੇ ਵਾਂਗ ਆਇਆ ਐਂ। ਮੇਰੇ ਸੁਫ਼ਨਿਆਂ ਦੀ ਤਾਬੀਰ ਬਣ ਕੇ। ਮੈਂ ਤਾਂ ਖੂਹ ਦੀ ਕੰਧ ਵਿਚ ਉੱਗੇ ਪਿੱਪਲ ਵਾਂਗਣ ਸਾਂ, ਜਿਸ ਦੀ ਕੋਈ ਪੂਜਾ ਨਹੀਂ ਕਰਦਾ। ਜਿਸ ਨੂੰ ਕੋਈ ਧਾਗਾ ਨਹੀਂ ਬੰਨ੍ਹਦਾ। ਮੈਂ ਤਾਂ ਉਹ ਵਿਛੜੀ ਕੂੰਜ ਸਾਂ ਜਿਹੜੀ ਤੇਰੇ ਕਾਰਣ ਮੁੜ ਆਪਣੀ ਡਾਰ ਨਾਲ ਰਲ ਸਕਦੀ ਏ, ਕਹਿੰਦੇ ਨੇ ਕਿ ਜਿਸ ਨੂੰ ਰੱਬ ਤਾਰੇ, ਉਸ ਨੂੰ ਕੌਣ ਮਾਰੇ ਅਤੇ ਤੂੰ ਮੇਰੇ ਲਈ ਰੱਬ ਦਾ ਰੂਪ ਬਣ ਕੇ ਆਇਆ ਐਂ, ਇਸ ਲਈ ਮੇਰੀ ਮਦਦ ਕਰ। ਮੈਂ ਸਜਾਵਲ ਨੂੰ ਮਿਲਣਾ ਚਾਹੁੰਦੀ ਹਾਂ। ਸਾਂਵਲ ਤੇ ਨਫ਼ੀਸਾ ਨੂੰ ਦੇਖਣਾ ਚਾਹੁੰਦੀ ਹਾਂ। ਪੁੱਤਰ ਹਯਾਤੀ ਕੱਚੇ ਘੜੇ ਵਾਂਗਰ ਬੜੀ ਬੇ-ਇਤਬਾਰੀ ਹੁੰਦੀ ਏ। ਇਸ਼ ਲਈਓ ਸਾਹਾਂ ਦੀ ਡੋਰ ਟੁੱਟਣ ਤੋਂ ਪਹਿਲਾਂ ਮੈਨੂੰ ਰਾਜੌਰੀ ਲੈ ਚੱਲ।"

ਬੇਬੇ ਸਾਬਰੀ ਦੀ ਹੱਡਬੀਤੀ ਸੁਣ ਕੇ ਮੈਂ ਨਿੰਮੋਝਾਣ ਸਾਂ ਤੇ ਸੋਚ ਰਿਹਾ ਸਾਂ ਕਿ ਇਸ ਵੰਡ ਨੇ ਹਰ ਥਾਂ ਡੰਡ ਪਾਈ। ਲੱਖਾਂ ਜਾਨਾਂ ਜਾਇਆ ਹੋਈਆਂ। ਧਰਮ ਤੇ ਜਨੂੰਨ ਦੀ ਰਾਜਨੀਤੀ ਨੇ ਅੱਗ ਤੇ ਖ਼ੂਨ ਦੀ ਹੋਲੀ ਖੇਡੀ। ਕਰੋੜਾਂ ਬੰਦੇ ਇਸ ਸੁਨਾਮੀ ਵਿਚ ਤਬਾਹ ਹੋਏ ਪਰ ਹਾਸਲ ਕੁਝ ਨਹੀਂ ਹੋਇਆ। ਬਰਬਾਦੀ ਦੇ ਖੰਡਰਾਂ ਨੇ ਸਿਰਫ਼ ਇਤਿਹਾਸ ਬਣਾਇਆ। ਜ਼ਮੀਨ ਆਪਣੀ ਜਗ੍ਹਾ ਕਾਇਮ ਰਹੀ। ਇਹ ਨਹੀਂ ਵੰਡੀ ਜਾ ਸਕੀ। ਸਭਿਆਚਾਰ ਤੇ ਰਹਿਤਲ ਨਹੀਂ ਵੰਡਣ ਹੋਂਦੀ ਪਰ ਧਰਤੀ ਨੂੰ ਵੰਡਣ ਵਾਲੇ ਮਰ ਖਪ ਗਏਂ। ਖਾਕ ਵਿਚ ਮਿਲ ਗਏ।

ਮੈਂ ਬੇਬੇ ਸਾਬਰੀ ਨੂੰ ਯਕੀਨ-ਦਿਲਾਇਆ ਕਿ ਮੈਂ ਉਸਦੇ ਪਰਮਟ ਲਈ ਪੂਰੀ ਕੋਸ਼ਿਸ਼ ਕਰਾਂਗਾ। ਫਿਰ ਮੈਂ ਦਸ ਦਿਨ ਤਕ ਲਾਹੌਰ, ਰਾਵਲਪਿੰਡੀ, ਸਿਆਲਕੋਟ, ਗੁਜਰਾਤ, ਕਸੂਰ, ਸਾਹੀਵਾਲ, ਟੈਕਸਲਾ ਤੇ ਹੜੱਪਾ ਅਤੇ ਸ਼ਾਰਦਾ ਫਿਰਦਾ ਰਿਹਾ। ਭਾਰਤੀ ਤਹਿਜ਼ੀਬ ਤੇ ਸਭਿਆਚਾਰ ਦਾ ਅਰੂਜ਼ ਤੇ ਜ਼ਵਾਲ ਵੇਖਦਾ ਰਿਹਾ। ਵੇਦਾਂ ਦੀ ਧਰਤੀ ਵਿਚ ਉਨ੍ਹਾਂ ਦੇ ਰਚਨਹਾਰਿਆਂ ਨੂੰ ਢੂੰਡਦਾ ਰਿਹਾ ਪਰ ਖੰਡਰਾਤ ਤੋਂ ਛੁੱਟ ਕੁਝ ਨਾ ਮਿਲਿਆ। ਪਾਗਲ ਇਨਸਾਨ ਨੇ ਆਪਣੀਆਂ ਜੜ੍ਹਾਂ ਆਪ ਵੱਢ ਦਿੱਤੀਆਂ ਸਨ। ਸਾਡੇ ਪਰਮਟ ਦੀ ਮਿਆਦ ਖ਼ਤਮ ਹੋ ਰਹੀ ਸੀ। ਅਸੀਂ ਮੁੜ ਮੁਜ਼ੱਫਰਾਬਾਦ ਆ ਗਏ ਤਾਂ ਜੋ ਦੂਜੇ ਦਿਨ ਵਾਪਸੀ ਦਾ ਸਫ਼ਰ ਕਰ ਸਕੀਏ। ਰਾਤੀਂ ਮੁਜ਼ੱਫਰਾਬਾਦ ਡਿਵੀਜ਼ਨ ਦੇ ਕਮਿਸ਼ਨਰ ਵਲੋਂ ਸਾਨੂੰ ਰਾਤ ਦੇ ਖਾਣੇ ਦੀ ਦਾਵ੍ਤ ਸੀ। ਉਥੇ ਮੈਂ ਕਮਿਸ਼ਨਰ ਸਾਹਿਬ ਨੂੰ ਬੇਬੇ ਸਾਬਰੀ ਤੇ ਸਜਾਵਲ ਬਾਬੇ ਦੀ ਦੁਖ ਭਰੀ ਕਹਾਣੀ ਸੁਣਾਈ ਤੇ ਗੁਜ਼ਾਰਿਸ਼ ਕੀਤੀ ਕਿ ਬੁੱਢੀ ਅੰਮਾ ਸਾਬਰੀ ਨੂੰ ਸਰਹੱਦ ਦੇ ਇਸ ਪਾਸੇ ਆਣ ਦੀ ਇਜਾਜ਼ਤ ਦਿੱਤੀ ਜਾਵੇ। ਉਹਨੂੰ ਪਰਮਟ ਦੇ ਕੇ ਚੱਕਾਂ ਦੇ ਬਾਗ਼ ਵਲੋਂ ਸਾਡੇ ਵਲ ਭੇਜਿਆ ਜਾਏ ਤਾਂ ਜੋ ਅੰਮਾ ਸਾਬਰੀ ਸਜਾਵਲ ਨੂੰ ਮਿਲ ਸਕੇ। ਆਪਣੇ

ਬੱਚਿਆਂ ਸਾਂਵਲ ਤੇ ਨਫ਼ੀਸਾ ਨੂੰ ਗਲੇ ਲਾ ਸਕੇ। ਕਮਿਸ਼ਨਰ ਸਾਹਿਬ ਨੇ ਮੈਨੂੰ ਭਰੋਸਾ ਦਿਲਾਇਆ ਕਿ ਉਹ ਅੰਮਾ ਸਾਬਰੀ ਦਾ ਪਰਮਟ ਬਨਾਉਣ ਵਿਚ ਹਰ ਤਰ੍ਹਾਂ ਦੀ ਮਦਦ ਕਰਨਗੇ।

ਸਵੇਰੇ ਅਸੀਂ ਮੁਜ਼ੱਫਰਾਬਾਦ ਤੋਂ ਸ੍ਰੀਨਗਰ ਜਾਣ ਵਾਲੀ ਬੱਸ ਵਿਚ ਬਹਿ ਗਏ। ਸਰਕਾਰੀ ਅਫ਼ਸਰ ਅਤੇ ਹਜ਼ਾਰਾਂ ਲੋਕੀਂ ਸਾਨੂੰ ਰੁਖ਼ਸਤ ਕਰਨ ਲਈ ਆਏ ਸਨ। ਦੁਪਹਿਰ ਦਾ ਖਾਣਾ ਅਸਾਂ ਮੁੜ ਉੜੀ ਸਲਾਮਾਬਾਦ ਵਿਚ ਖਾਧਾ ਤੇ ਸ਼ਾਮੀਂ ਪੰਜ ਵਜੇ ਸ੍ਰੀਨਗਰ ਅਪੜੇ। ਕਸ਼ਮੀਰ ਦੇ ਇੰਸਪੈਕਟਰ ਜਨਰਲ ਪੁਲਿਸ ਜਾਵੇਦ ਮਖ਼ਦੂਮੀ ਹੋਰਾਂ ਮੈਨੂੰ ਸ੍ਰੀਨਗਰ ਦੇ ਪੁਲਿਸ ਗੈਸਟ ਹਾਊਸ ਵਿਚ ਰੱਖਿਆ। ਦੂਜੇ ਦਿਨ ਅਸੀਂ ਜੰਮੂ ਆਪਣੇ ਘਰ ਆ ਗਏ।

ਰਿਸ਼ਤੇਦਾਰ ਤੇ ਯਾਰ ਸਾਨੂੰ ਮਿਲਣ ਆਣ ਲੱਗੇ। ਉਥੋਂ ਦੇ ਹਾਲਾਤ ਬਾਰੇ ਪੁੱਛਣ ਲੱਗੇ। ਉਥੇ ਦੀ ਉਨਤੀ ਤੇ ਤਰੱਕੀ ਬਾਰੇ, ਤਾਲੀਮ ਬਾਰੇ, ਆਰਥਿਕ ਸਥਿਤੀ ਬਾਰੇ, ਲੋਕਾਂ ਦੀ ਸਿਆਸੀ ਸੋਚ ਬਾਰੇ। ਸਾਰਾ ਦਿਨ ਅਸੀਂ ਦੋਨੋਂ ਮੀਆਂ-ਬੀਵੀ ਆਪਣੇ ਰਿਸ਼ਤੇਦਾਰਾਂ ਬਾਰੇ, ਉਥੇ ਦੀ ਸਰਕਾਰ ਬਾਰੇ ਅਤੇ ਲੋਕਾਂ ਦੇ ਖ਼ਿਆਲਾਂ ਬਾਰੇ ਗੱਲਾਂ ਕਰਦੇ ਰਹੇ। ਦੀਗਰ ਵੇਲੇ ਮੈਨੂੰ ਸਜਾਵਲ ਬਾਬਾ ਵੀ ਮਿਲਣ ਆ ਗਿਆ। ਮੈਂ ਸਾਰਿਆਂ ਕੋਲੋਂ ਇਜਾਜ਼ਤ ਮੰਗੀ ਤੇ ਬਾਬੇ ਨੂੰ ਲੈ ਕੇ ਆਪਣੇ ਸੌਣ ਵਾਲੇ ਕਮਰੇ ਵਿਚ ਆ ਗਿਆ। ਮੈਂ ਸਜਾਵਲ ਨੂੰ ਬੇਬੇ ਸਾਬਰੀ ਨਾਲ ਆਪਣੀ ਮੁਲਾਕਾਤ ਦਾ ਸਾਰਾ ਹਾਲ ਸੁਣਾਇਆ। ਉਸ ਨਾਲ ਬੀਤੀ ਸਾਰੀ ਕਹਾਣੀ ਸੁਣਾਈ। ਸਜਾਵਲ ਮੇਰੀਆਂ ਗੱਲਾਂ ਸੁਣ ਕੇ ਰੋਂਦਾ ਰਿਹਾ। ਮੈਂ ਉਹਨੂੰ ਹੌਸਲਾ ਦਿੱਤਾ ਤੇ ਦੱਸਿਆ ਕਿ ਛੇਤੀ ਹੀ ਬੇਬੇ ਸਾਬਰੀ ਤੁਹਾਨੂੰ ਮਿਲਣ ਆ ਰਹੀ ਹੈ। ਤੇ ਉਸ ਦੇ ਪਰਮਟ ਬਨਣ ਦੀ ਕਾਰਵਾਈ ਸ਼ੁਰੂ ਹੋ ਚੁੱਕੀ ਏ। ਉਥੇ ਦੇ ਸਰਕਾਰੀ ਅਫ਼ਸਰਾਂ ਮੈਨੂੰ ਯਕੀਨ ਦਿਲਾਇਆ ਹੈ ਕਿ ਉਹ ਇਸ ਸਿਲਸਿਲੇ ਵਿਚ ਅੰਮਾ ਸਾਬਰੀ ਦੀ ਪੂਰੀ ਮਦਦ ਕਰਨਗੇ। ਬਾਬਾ ਬੜਾ ਖ਼ੁਸ਼ ਹੋਇਆ ਤੇ ਮੈਨੂੰ ਢੇਰ ਸਾਰੀਆਂ ਦੁਆਵਾਂ ਦਿੰਦਾ ਹੋਇਆ ਚਲਾ ਗਿਆ।

ਡੇਢ-ਦੋ ਮਹੀਨਿਆਂ ਮਗਰੋਂ ਇਕ ਦਿਨ ਮੈਨੂੰ ਸਜਾਵਲ ਬਾਬੇ ਦਾ ਫ਼ੋਨ ਆਇਆ। ਉਹ ਬੜਾ ਖ਼ੁਸ਼ ਸੀ। ਉਹਨੇ ਦੱਸਿਆ ਕਿ ਬੇਬੇ ਸਾਬਰੀ ਚੱਕਾਂ ਦੇ ਬਾਗ਼ ਵਾਲੇ ਰਸਤੇ ਤੋਂ ਰਾਵਲਾਕੋਟ-ਪੁੰਛ ਵਾਲੀ ਬੱਸ ਰਾਹੀਂ ਰਾਜੌਰੀ ਅਪੜੀ ਹੈ। ਉਹਨੂੰ ਲੈਣ ਲਈ ਸਜਾਵਲ ਬਾਬਾ, ਸਾਂਵਲ, ਨਫ਼ੀਸਾ ਤੇ ਉਨ੍ਹਾਂ ਦੇ ਬੱਚੇ ਸਭ ਚੱਕਾਂ ਦੇ ਬਾਗ਼ ਗਏ ਸਨ। ਸਜਾਵਲ ਨੇ ਦੱਸਿਆ ਕਿ ਬੇਬੇ ਸਾਬਰੀ ਨੂੰ ਪੰਦਰਾਂ ਦਿਨਾਂ ਦਾ ਪਰਮਟ ਮਿਲਿਆ ਹੈ ਜਿਸਨੂੰ ਹੋਰ ਪੰਦਰਾਂ ਦਿਨਾਂ ਤੋੜੀ ਵਧਾਇਆ ਜਾ ਸਕਦਾ ਏ ਪਰ ਉਹ ਚਾਹੁੰਦਾ ਸੀ ਕਿ ਬੇਬੇ ਸਾਬਰੀ ਨੂੰ ਰਾਜੌਰੀ ਵਿਚ ਪੱਕੀ ਤਰ੍ਹਾਂ ਰਹਿਣ ਦੀ ਇਜਾਜ਼ਤ ਮਿਲ ਜਾਏ ਤੇ ਇਸ ਕੰਮ ਲਈ ਉਹ ਮੇਰੀ ਮਦਦ ਲੈਣਾ ਚਾਹੁੰਦਾ ਸੀ। ਮੈਂ ਬਾਬੇ ਨੂੰ ਸਮਝਾਇਆ ਬਈ ਦੋਹਾਂ ਦੇਸ਼ਾਂ ਵਿਚਕਾਰ ਹੋਏ ਸਮਝੌਤੇ ਮੁਤਾਬਕ ਇੰਜ

ਨਹੀਂ ਹੋ ਸਕਦਾ ਪਰ ਫਿਰ ਵੀ ਮੈਂ ਕੋਸ਼ਿਸ਼ ਕਰਾਂਗਾ।

ਦਿਨ ਲੰਘਦੇ ਗਏ। ਮੈਂ ਹੋਮ ਮਨਿਸਟਰੀ ਤੇ ਚੀਫ਼ ਮਨਿਸਟਰ ਨਾਲ ਰਾਬਤਾ ਕੀਤਾ। ਸਜਾਵਲ ਤੇ ਬੇਬੇ ਸਾਬਰੀ ਦੀ ਉਮਰ ਦਾ ਵਾਸਤਾ ਦਿੱਤਾ। ਪਰ ਕੁਝ ਨਾ ਬਣਿਆ। ਮੇਰੀ ਸਾਰੀ ਕੋਸ਼ਿਸ਼ ਨਾਕਾਮ ਹੋ ਗਈ। ਪਤਾ ਹੀ ਨਹੀਂ ਚੱਲਿਆ ਕਿ ਇਕ ਮਹੀਨਾ ਕਿੰਜ ਬੀਤ ਗਿਆ। ਬੇਬੇ ਸਾਬਰੀ ਦੇ ਜਾਣ ਦਾ ਵੇਲਾ ਹੋ ਗਿਆ ਸੀ। ਵਾਪਸ ਜਾਣ ਤੋਂ ਦੋ ਦਿਨ ਪਹਿਲਾਂ ਮੈਂ ਬੇਬੇ ਨੂੰ ਮਿਲਣ ਰਾਜੌਰੀ ਗਿਆ। ਮੈਂ ਦੇਖਿਆ ਉਥੇ ਕੁਹਰਾਮ ਮਚਿਆ ਹੋਇਆ ਸੀ। ਸਭ ਉਦਾਸ ਤੇ ਨਿੰਮੋਝਾਣ ਬੈਠੇ ਸਨ। ਸਜਾਵਲ ਦੇ ਵੀਰਾਨ ਦਿਲ ਅੰਦਰ ਖ਼ੁਸ਼ੀਆਂ ਦਾ ਜਿਹੜਾ ਬਾਗ਼ ਕੁਝ ਚਿਰ ਲਈ ਸਜਿਆ ਸੀ, ਉਹ ਵੀਰਾਨ ਹੋ ਗਿਆ ਸੀ। ਉਹਦੀ ਦੁਨੀਆਂ ਮਰ ਚੁੱਕੀ ਸੀ। ਉਹਦੇ ਸੀਨੇ ਦੇ ਜ਼ਖ਼ਮ ਮੁੜ ਹਰੇ ਹੋ ਗਏ ਸਨ। ਉਹ ਕੁਰਲਾ ਰਿਹਾ ਸੀ ਤੇ ਕਹਿ ਰਿਹਾ ਸੀ ਕਿ ਉਹ ਦੋਨੋਂ ਇਕੱਠੇ ਕਿਉਂ ਨਹੀਂ ਰਹਿ ਸਕਦੇ। ਸਜਾਵਲ ਨੇ ਆਪਣੇ ਤੌਰ 'ਤੇ ਵੀ ਸਾਰੇ ਸਰਕਾਰੀ ਬੂਹੇ ਠਕੋਰੇ ਪਰ ਕਿਸੇ ਬੂਹਾ ਨਾ ਖੋਲ੍ਹਿਆ। ਦੋਹਾਂ ਮੁਲਕਾਂ ਵਿਚਕਾਰ ਅਜੇਹਾ ਕੋਈ ਸਮਝੌਤਾ ਨਹੀਂ ਸੀ। ਖ਼ੈਰ ਉਹ ਦਿਨ ਆ ਗਿਆ ਜਦੋਂ ਬੇਬੇ ਸਾਬਰੀ ਦੀ ਬੱਸ ਚੱਕਾਂ ਦੇ ਬਾਗ਼ ਤੋਂ ਰਾਵਲਕੋਟ ਜਾਣੀ ਸੀ।

ਸਜਾਵਲ, ਸਾਂਵਲ, ਨਫ਼ੀਸਾ ਤੇ ਉਨ੍ਹਾਂ ਦੇ ਬੱਚੇ ਬੇਬੇ ਸਾਬਰੀ ਨੂੰ ਲੈ ਕੇ ਸਰਹੱਦ ਤੀਕਰ ਛੱਡਣ ਗਏ। ਕਸਟਮ ਪੋਸਟ 'ਤੇ ਜ਼ਰੂਰੀ ਪੜਤਾਲ ਹੋਣ ਮਗਰੋਂ ਬੇਬੇ ਹੌਲ਼ੀ-ਹੌਲੀ ਨੋ ਮੈਨ ਲੈਂਡ ਵਿਚ ਚੱਲ ਰਹੀ ਸੀ। ਸਜਾਵਲ, ਸਾਂਵਲ ਤੇ ਨਫ਼ੀਸਾ ਬੇਬੇ ਸਾਬਰੀ ਨੂੰ ਜਾਂਦੇ ਵੇਖ ਰਹੇ ਸਨ। ਬੇਬੇ ਸਾਬਰੀ ਦੀ ਖ਼ਵਾਹਿਸ਼ ਸੀ ਕਿ ਉਹ ਜ਼ਿੰਦਗੀ ਦੀਆਂ ਆਖ਼ਰੀ ਘੜੀਆਂ ਸਜਾਵਲ ਨਾਲ ਗੁਜ਼ਾਰੇ ਪਰ ਇੰਜ ਹੋ ਨਹੀਂ ਸਕਿਆ। ਬੇਬੇ ਅੱਧੇ ਰਸਤੇ ਤੀਕਰ ਪਹੁੰਚਣ ਮਗਰੋਂ ਖੜੋ ਗਈ। ਸ਼ਾਇਦ ਬੱਸਾਂ ਲੈਣ ਲਈ। ਉਹ ਨੋ ਮੈਨਸ ਲੈਂਡ ਦੇ ਦੋਵਾਂ ਪਾਸੇ ਵੇਖ ਰਹੀ ਸੀ। ਉਹਦੀਆਂ ਨਜ਼ਰਾਂ ਕਦੇ ਸਜਾਵਲ ਨੂੰ ਵੇਖ ਰਹੀਆਂ ਸਨ ਤੇ ਕਦੇ ਆਪਣੇ ਬੱਚਿਆਂ ਨੂੰ। ਫਿਰ ਉਹ ਮੁੜ ਚਲਣ ਲੱਗੀ ਪਰ ਉਹਦੀਆਂ ਲੱਤਾਂ ਜਵਾਬ ਦੇ ਚੁੱਕੀਆਂ ਸਨ। ਉਹ ਡਿੱਗ ਪਈ। ਉਹਨੂੰ ਚੁੱਕਣ ਲਈ ਦੋਹਾਂ ਮੁਲਕਾਂ ਦੇ ਸਰਹੱਦੀ ਮੁਹਾਫ਼ਿਜ਼ ਦੌੜੇ। ਪਰ ਜਦ ਉਹ ਬੇਬੇ ਸਾਬਰੀ ਕੋਲ ਅਪੜੇ ਤਾਂ ਉਨ੍ਹਾਂ ਦੇਖਿਆ ਬਈ ਬੇਬੇ ਦੀ ਰੂਹ ਉਸ ਦਾ ਸਰੀਰ ਛੱਡ ਚੁੱਕੀ ਸੀ ਤੇ ਸਾਰੇ ਕਾਇਦੇ-ਕਾਨੂੰਨਾਂ ਤੋਂ ਆਜ਼ਾਦ ਹੋ ਚੁੱਕੀ ਸੀ।

•

# ਪ੍ਰੇਮ ਖੇਲਣ ਕਾ ਚਾਓ

ਹਰ ਵੱਡੇ ਬੰਦੇ ਦੇ ਅਰੂਜ ਤੇ ਜ਼ਵਾਲ ਦੀ ਕਹਾਣੀ ਸਵਾਦਲੀ, ਕੌੜੀ ਤੇ ਕੁਸੈਲੀ ਹੁੰਦੀ ਹੈ। ਮੇਰੀ ਕਹਾਣੀ ਵੀ ਉਚਾਈ ਤੇ ਤਬਾਹੀ ਦੀਆਂ ਘਟਨਾਵਾਂ ਨਾਲ ਭਰੀ ਪਈ ਹੈ। ਏਹੋ ਕਾਰਨ ਹੈ ਕਿ ਮੈਂ ਆਪਣੀ ਕਹਾਣੀ ਹਮਾਯੂੰ ਦੇ ਮਕਬਰੇ ਦੇ ਥੜ੍ਹੇ ਉਤੇ ਬਹਿ ਕੇ ਲਿਖ ਰਿਹਾਂ। ਕਿਉਂ ਜੋ ਮੇਰੀ ਕਹਾਣੀ ਦੇ ਮੁੱਖ ਪਾਤਰ ਦਾ ਨਾਂ ਵੀ ਮਿਰਜ਼ਾ ਹਮਾਯੂੰ ਬੇਗ ਹੈ ਤੇ ਉਸਦਾ ਨਸੀਬਾ ਵੀ ਹਮਾਯੂੰ ਨਾਲ ਮਿਲਦਾ-ਜੁਲਦਾ ਹੈ।

ਹਮਾਯੂੰ ਦੇ ਮਕਬਰੇ ਨੂੰ ਦੇਖ ਕੇ ਮਨ ਖ਼ੁਸ਼ੀ ਤੇ ਗ਼ਮੀ ਵਿਚ ਡੁੱਬ ਜਾਂਦਾ ਹੈ। ਮੁਗ਼ਲ ਕਾਰਾਗਰੀ ਦਾ ਇਕ ਸ਼ਾਨਦਾਰ ਨਮੂਨਾ। ਜੇ ਤਾਜ ਮਹੱਲ ਨੂੰ ਗ਼ੌਰ ਨਾਲ ਵੇਖੋ ਤਾਂ ਸਾਫ਼ ਦਿਸਦਾ ਹੈ ਕਿ ਉਸ ਦਾ ਡਿਜ਼ਾਈਨ ਹਮਾਯੂੰ ਦੇ ਮਕਬਰੇ ਨਾਲ ਚੋਖਾ ਮਿਲਦਾ ਹੈ। ਇਸ ਅਜ਼ੀਮ ਇਮਾਰਤ ਵਿਚ ਜਿਥੇ ਇਕ ਪਾਸੇ ਹਮਾਯੂੰ ਆਪਣੀ ਕਬਰ ਵਿਚ ਸੁੱਤਾ ਪਿਆ ਹੈ, ਉਥੇ ਮਕਬਰੇ ਦੇ ਚੌਗਿਰਦੇ ਮੁਗ਼ਲ ਹਕੂਮਤ ਦੇ ਆਖ਼ਰੀ ਸ਼ਹਿਜ਼ਾਦੇ ਦਫ਼ਨ ਨੇ। ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਬੜੀ ਬੇਰਹਿਮੀ ਨਾਲ ਕਤਲ ਕਰ ਦਿੱਤਾ ਸੀ ਤੇ ਦਿੱਲੀ ਉੱਤੇ ਕਬਜ਼ਾ ਕਰ ਲਿਆ ਸੀ। ਬਿਲਕੁਲ ਉਸੇ ਤਰ੍ਹਾਂ ਜਿਵੇਂ ਅੱਜ ਦੇ ਜ਼ਮਾਨੇ ਵਿਚ ਇਰਾਕ ਦੇ ਰਾਸ਼ਟਰਪਤੀ ਸੱਦਾਮ ਹੁਸੈਨ, ਉਸ ਦੇ ਪੁੱਤਰਾਂ ਤੇ ਭਰਾਵਾਂ ਨੂੰ ਅਮਰੀਕੀਆਂ ਮਾਰ ਦਿੱਤਾ ਤੇ ਇਰਾਕ ਉਤੇ ਕਬਜ਼ਾ ਕਰ ਲਿਆ। ਦੁਨੀਆਂ ਦੀ ਸਭ ਤੋਂ ਸੋਹਣੀ ਇਮਾਰਤ ਤਾਜ ਮਹੱਲ ਦੀ ਦਾਸਤਾਨ ਵੀ ਹਮਾਯੂੰ ਦੇ ਮਕਬਰੇ ਨਾਲ ਮਿਲਦੀ ਜੁਲਦੀ ਹੈ। ਆਪਣੀ ਪਿਆਰੀ ਤੇ ਖ਼ੂਬਸੂਰਤ ਪਤਨੀ ਦੀ ਯਾਦਗਾਰ ਬਣਾਉਣ ਵਾਲਾ ਖ਼ੁਰਮ ਜਾਂ ਸ਼ਾਹਜ਼ਹਾਨ ਵੀ ਆਪਣੇ ਪੁੱਤਰ ਹੱਥੋਂ ਜ਼ਲੀਲ ਹੋਇਆ ਸੀ ਤੇ ਕਈ ਸਾਲ ਕੈਦ ਵਿਚ ਗੁਜ਼ਾਰ ਕੇ ਅਤੇ ਆਪਣੇ ਸਾਰੇ ਗ਼ਮ ਨਾਲ ਲੈ ਕੇ ਸੰਗਮਰਮਰ ਦੇ ਇਸ ਮਕਬਰੇ ਵਿਚ ਦਫ਼ਨ ਹੋ ਗਿਆ।

ਮੇਰਾ ਪਾਤਰ ਹਮਾਯੂੰ ਵਾਂਗਰ ਕੋਈ ਸ਼ਹਿਨਸ਼ਾਹ ਨਹੀਂ ਹੈ ਕਿ ਜਿਸ ਨੇ ਆਪਣੇ ਭਰਾਵਾਂ ਨੂੰ ਪਿਆਰ ਤੇ ਸ਼ਫ਼ਕਤ ਨਾਲ ਪਾਲਿਆ ਤੇ ਉਨ੍ਹਾਂ ਨੂੰ ਵੱਖ-ਵੱਖ ਪਰਦੇਸਾਂ ਦਾ ਹਾਕਮ ਬਣਾਇਆ ਤੇ ਉਨ੍ਹਾਂ ਬਦਬਖ਼ਤ ਭਰਾਵਾਂ ਗੱਦਾਰੀ ਕੀਤੀ ਤੇ ਦੁਸ਼ਮਣਾਂ ਨਾਲ ਮਿਲ ਕੇ ਉਸ ਦੀ ਹਕੂਮਤ ਦਾ ਖ਼ਾਤਮਾ ਕਰ ਦਿੱਤਾ।

ਹਮਾਯੂੰ ਸ਼ੇਰਸ਼ਾਹ ਸੂਰੀ ਹੱਥੋਂ ਬੇਪੱਤ ਹੋ ਕੇ ਕਈ ਵਰ੍ਹਿਆਂ ਤੀਕਣ ਦਰ-ਬ-ਦਰ ਫਿਰਦਾ ਰਿਹਾ। ਸ਼ਾਇਦ ਉਸ ਦੇ ਅਜ਼ਬਿਕ ਤੇ ਤਾਤਾਰੀ ਲਹੂ ਵਿਚ ਕੁਝ ਖੋਟ ਸੀ ਪਈ ਉਹਦੇ ਪੜਪੋਤਰੇ ਨਾਲ ਵੀ ਉਂਝ ਹੀ ਹੋਇਆ। ਉਹ ਵੀ ਪੁੱਤਰਾਂ ਹੱਥੋਂ ਖੱਜਲ-ਖੁਆਰ ਹੋਇਆ, ਜਿਸ ਤਰ੍ਹਾਂ ਮੇਰੇ ਪਾਤਰ ਨੂੰ ਹੋਣਾ ਪਿਆ।

ਮੇਰੇ ਪਾਤਰ ਹਮਾਯੂੰ ਨੇ ਵੀ ਆਪਣੇ ਭਰਾਵਾਂ, ਦੋਸਤਾਂ ਤੇ ਸਾਕ-ਸੰਬੰਧੀਆਂ ਹੱਥੋਂ ਡੂੰਘੇ ਫੱਟ ਖਾਧੇ, ਪਰ ਉਸ ਨੇ ਹੌਸਲਾ ਨਹੀਂ ਹਾਰਿਆ ਤੇ ਮਿਹਨਤ ਦੀ ਪੌੜੀ ਚੜ੍ਹ ਕੇ ਉੱਚਾ ਰੁਤਬਾ ਹਾਸਲ ਕੀਤਾ। ਉਸ ਨੇ ਦਿਨ ਰਾਤ ਕੰਮ ਕੀਤਾ, ਦੌਲਤ ਕਮਾਈ, ਜਾਇਦਾਦ ਬਣਾਈ ਤੇ ਸਮਾਜ ਵਿਚ ਆਪਣੀ ਦਸਤਾਰ ਨੂੰ ਸਤਿਕਾਰ ਦਿੱਤਾ। ਉਸ ਨੇ ਔਲਾਦ ਨੂੰ ਨਾਜ਼ਾਂ ਨਾਲ ਪਾਲਿਆ। ਉਹ ਸਭ ਕੁਝ ਦਿੱਤਾ, ਜਿਸ ਦਾ ਉਹ ਕਦੇ ਸੋਚ ਵੀ ਨਹੀਂ ਸਨ ਸਕਦੇ। ਉਨ੍ਹਾਂ ਦੇ ਵਿਆਹ ਕਰਵਾਏ, ਘਰ ਬਣਾ ਕੇ ਦਿੱਤੇ ਤਾਂ ਜੋ ਉਹ ਆਪਣੀ ਹਯਾਤੀ ਆਪ ਜਿਊਣ। ਪਰ ਉਹ ਹਾਲੀ ਵੀ ਹਮਾਯੂੰ ਦੇ ਮੋਢਿਆਂ ਉੱਪਰ ਚੜ੍ਹ ਕੇ ਚਾਂਗਰਾਂ ਮਾਰਦੇ ਰਹਿੰਦੇ ਨੇ। ਕੀੜੇ-ਮਕੌੜੇ, ਪੰਛੀ-ਜਨੌਰ ਸਭ ਹੋਸ਼ ਸੰਭਾਲਦਿਆਂ ਸਾਰ ਹੀ ਉੱਡ-ਪੁੱਡ ਜਾਂਦੇ ਨੇ ਤੇ ਆਪਣੇ ਆਲ੍ਹਣੇ ਤੇ ਟਿਕਾਣੇ ਵੱਖ ਬਣਾ ਲੈਂਦੇ ਹਨ। ਪਰ ਮਿਰਜ਼ਾ ਹਮਾਯੂ ਬੇਗ ਦੇ ਜੀਵ-ਜੰਤੂ ਉੱਡਣ ਦਾ ਨਾਂ ਹੀ ਨਹੀਂ ਲੈਂਦੇ। ਹਮਾਯੂੰ ਨੇ ਉਨ੍ਹਾਂ ਨੂੰ ਆਪਣੇ ਮੋਢਿਆਂ ਤੋਂ ਉਤਾਰਨ ਦੇ ਬਥੇਰੇ ਜਤਨ ਕੀਤੇ ਪਰ ਉਹ ਉਸ ਨੂੰ ਛੱਡਣ ਲਈ ਤਿਆਰ ਹੀ ਨਹੀਂ ਹੁੰਦੇ। ਉਹ ਹਮਾਯੂੰ ਦੇ ਮੋਢਿਆਂ 'ਤੇ ਚੜ੍ਹੇ ਰਹਿੰਦੇ ਹਨ। ਉਸ ਦੇ ਸਰੀਰ ਦੇ ਮਾਸ ਨੂੰ ਚਰੂੰਡਦੇ ਰਹਿੰਦੇ ਨੇ। ਉਸ ਦਾ ਤਨ ਤੇ ਮਨ ਪੀੜ ਨਾਲ ਕੁਰਲਾਉਂਦਾ ਰਹਿੰਦਾ ਏ, ਪਰ ਉਨ੍ਹਾਂ ਕੱਬਿਆਂ 'ਤੇ ਕੋਈ ਅਸਰ ਨਹੀਂ ਹੁੰਦਾ। ਇਕ ਵੇਲਾ ਸੀ ਕਿ ਲੋਕੀ ਹਮਾਯੂੰ ਦੇ ਚਮਤਕਾਰ ਨੂੰ ਨਮਸਕਾਰ ਕਰਦੇ ਸਨ, ਪਰ ਹੁਣ ਉਸ ਦਾ ਕਾਰੋਬਾਰ ਵੀ ਖ਼ਤਮ ਹੋ ਗਿਆ ਸੀ ਤੇ ਸਰਕਾਰ-ਦਰਬਾਰ ਦਾ ਸਤਿਕਾਰ ਵੀ। ਲਹਿਰਾਂ-ਬਹਿਰਾਂ ਮੁੱਕ-ਮੁਕਾ ਗਈਆਂ ਸਨ। ਪਰ ਉਸ ਦੇ ਦੋਵੇਂ ਪੁੱਤਰਾਂ ਨੂੰ ਵਹਿਮ ਨਹੀਂ, ਸਗੋਂ ਵਿਸ਼ਵਾਸ ਸੀ ਕਿ ਹਮਾਯੂੰ ਦੇ ਕੋਲ ਕੁਬੇਰ ਦਾ ਖ਼ਜ਼ਾਨਾ ਦੱਬਿਆ ਪਿਆ ਹੈ। ਜੋ ਕਦੇ ਖ਼ਤਮ ਨਹੀਂ ਹੋ ਸਕਦਾ। ਪਰ ਉਹ ਨਹੀਂ ਸਨ ਜਾਣਦੇ ਕਿ ਦੌਲਤ ਕਾਂਗ ਬਨੇਰੇ ਦੀ ਹੁੰਦੀ ਹੈ ਤੇ ਸਦਾ ਕਿਸੇ ਨਾਲ ਨਹੀਂ ਰਹਿੰਦੀ ਪਰ ਉਹ ਫਿਰ ਵੀ ਆਪਣੀਆਂ ਲੋੜਾਂ ਲਈ ਉਸ ਦੀ ਪੱਗ ਉਛਾਲਦੇ ਰਹਿੰਦੇ। ਪਰ ਉਹ ਕਿਥੋਂ ਲਿਆਉਂਦਾ ਦੌਲਤ ਦੱਬੀ, ਉਹ ਤਾਂ ਜਿਊਂਦਾ ਸੀ ਰੱਬ ਸਬੱਬੀ। ਉਹ ਹੁਣ ਸੁੱਕੇ ਪੱਤਰਾਂ ਦੀ ਦਾਸਤਾਨ ਬਣ ਚੁੱਕਾ ਸੀ। ਉਹਦੀ ਗ੍ਰਹਿਸਥੀ ਕਦੋਂ ਦੀ ਸੜ-ਬਲ ਚੁੱਕੀ ਸੀ। ਜਦ ਕਿ ਬੇ-ਕਰਤੂਤਿਆਂ ਦਾ ਕਹਿਣਾ ਸੀ ਕਿ ਸੜੇ ਘਰਾਂ ਦੇ ਕੋਲੇ ਵੀ ਮਾਨ ਨਹੀਂ ਹੁੰਦੇ। ਉਹ ਅਨਾਜ ਦੇ ਕੀੜੇ ਸਨ ਤੇ ਨਸ਼ਿਆਂ ਦੇ ਰੋਗੀ। ਉਨ੍ਹਾਂ ਪਹਿਲਾਂ ਸ਼ਰਾਬ ਸੰਗ ਯਾਰੀ ਲਾਈ,

ਫਿਰ ਅਫ਼ੀਮ ਦੀ ਦਿਲਦਾਰੀ, ਮਗਰੋਂ ਚਰਸ ਤੇ ਗਾਂਜੇ ਦੀ ਸਰਸ਼ਾਰੀ ਵੀ ਨਾਲ ਮਿਲਾ ਲਈ। ਇਸ ਕੰਮ ਵਿਚ ਉਹ ਏਨੇ ਰੁੱਝੇ ਰਹਿੰਦੇ ਕਿ ਸੋਖ਼ਤੇ ਤੇ ਫ਼ਜਰ ਵੇਲੇ ਤੋਂ ਹੀ ਅਫ਼ੀਮ ਦੇ ਡੋਡਿਆਂ ਨੂੰ ਪਾਛਾਂ ਮਾਰਦੇ ਰਹਿੰਦੇ। ਉਨ੍ਹਾਂ ਬੇਹਯਾਈ ਅੱਗੇ ਗੋਡੇ ਟੇਕ ਦਿੱਤੇ ਸਨ। ਉਨ੍ਹਾਂ ਨੂੰ ਮਿਹਨਤ ਤੇ ਇਮਾਨਦਾਰੀ ਦੇ ਫੁਲਕੇ ਪਚਦੇ ਨਹੀਂ ਸਨ। ਉਹ ਹੱਠਧਰਮੀ ਤੇ ਹੰਕਾਰ ਦੇ ਸ਼ਿਕਾਰ ਸਨ। ਉਨ੍ਹਾਂ ਦੇ ਵਰਤਾਰੇ ਵਿਚ ਸਲੀਕੇ ਤੇ ਹਲੀਮੀ ਨਾਂ ਦੀ ਕੋਈ ਚੀਜ਼ ਨਹੀਂ ਸੀ। ਉਹ ਹਰੇਕ ਨਾਲ ਪੰਗੇ ਲੈਂਦੇ ਰਹਿੰਦੇ। ਵਸਨੀਕਾਂ ਤੇ ਸ਼ਰੀਕਾਂ ਨੂੰ ਗਾਲ੍ਹਾਂ ਕੱਢਦੇ ਰਹਿੰਦੇ ਤੇ ਸ਼ਬਦਾਂ ਦੇ ਪਿੰਡੇ ਲੂਹੰਦੇ ਰਹਿੰਦੇ, ਨਾਲੇ ਗੱਲ-ਗੱਲ 'ਤੇ ਵੱਟ ਖਾਂਦੇ ਤੇ ਕਾਨੂੰਨ ਦੀ ਗਿੱਚੀ 'ਤੇ ਹੱਥ ਪਾ ਲੈਂਦੇ।

ਉਹ ਦੋਵੇਂ ਅਕਲ ਦੇ ਭੁੱਖੇ ਸਨ, ਕਿਉਂ ਜੇ 'ਅਕਲ ਦਾਤ ਰੱਬ ਦੀ ਤੇ ਵਾਰਿਸ ਨਈਂ ਸਭ ਦੀ'। ਹਮਾਯੂੰ ਉਨ੍ਹਾਂ ਕੋਲੋਂ ਅਵਾਜ਼ਾਰ ਸੀ, ਕਿਉਂਕਿ ਉਸ ਦੇ ਪੁੱਤਰ ਹਮਾਯੂੰ ਨੂੰ ਇਕ ਕੂੜਾਦਾਨ ਸਮਝਦੇ, ਜਿਸ ਵਿਚ ਉਹ ਆਪਣੀਆਂ ਨਜਾਇਜ਼ ਲੋੜਾਂ ਦਾ ਗੰਦ ਸੁੱਟਦੇ ਰਹਿੰਦੇ। ਜਿਨ੍ਹਾਂ ਲੋਕਾਂ ਨੂੰ ਆਪਣਾ ਜੀਵਨ ਸੰਵਾਰਨ ਤੇ ਖ਼ੁਸ਼ਹਾਲ ਬਣਾਨ ਦੀ ਤਾਂਘ ਹੁੰਦੀ ਹੈ, ਉਹ ਕਾਮਯਾਬੀ ਦੀ ਮੰਜ਼ਲ ਪਾ ਲੈਂਦੇ ਹਨ। ਪਰ ਬੇ-ਕਰਤੂਤਾਂ ਨੂੰ ਦਰਗਾਹੀਂ ਵੀ ਧੱਕੇ ਮਿਲਦੇ ਹਨ। ਉਹ ਨਹੀਂ ਸਮਝਦੇ ਪਈ ਚੜ੍ਹਦੀ ਕੁਨੀ ਦਾ ਹਰ ਕੋਈ ਯਾਰ ਹੁੰਦਾ ਹੈ। ਪਰ ਬੁਝੇ ਚੁੱਲ੍ਹਿਆਂ ਦਾ ਕੋਈ ਸ਼ਰੀਕ ਨਹੀਂ ਹੁੰਦਾ। ਹਮਾਯੂੰ ਦੇ ਪੁੱਤਰਾਂ ਲਈ ਪਿਉ ਦਾ ਮਾਲ ਗੁੜ ਨਾਲੋਂ ਮਿੱਠਾ ਸੀ। ਉਹ ਖ਼ਾਲੀ ਭਾਂਡੇ ਸਨ, ਜਿਹੜੇ ਘਰ ਵਿਚ ਹੀ ਖੜਕਦੇ ਰਹਿੰਦੇ। ਉਹ ਸੇਵਾ ਕਰਕੇ ਮੇਵਾ ਨਹੀਂ ਸਨ ਖਾ ਸਕਦੇ। ਇਹ ਸਭ ਕੁਝ ਵੇਖ ਕੇ ਹਮਾਯੂੰ ਬੜਾ ਲਾਚਾਰ ਸੀ ਤੇ ਲਾਚਾਰੀ ਪਰਬਤ ਤੋਂ ਵੀ ਭਾਰੀ ਹੁੰਦੀ ਹੈ। ਉਹ ਦੁੱਖਾਂ ਦਾ ਮਾਰਾ ਆਪਣੀਆਂ ਅੱਖਾਂ ਦੇ ਗਲੇਡੂ ਸਾਫ਼ ਕਰਦਾ ਰਹਿੰਦਾ, ਉਸ ਦੀਆਂ ਅੱਖਾਂ ਰੋਜ਼ ਹਿਜਰਤ ਕਰਦੀਆਂ ਰਹਿੰਦੀਆਂ। ਫਿਰ ਆਪਣਿਆਂ ਹੀ ਡੇਲਿਆਂ ਅੰਦਰ ਆ ਵੜਦੀਆਂ। ਉਸ ਦੇ ਨਸੀਬ ਦੀ ਬੇੜੀ ਗ਼ਮਾਂ ਦੇ ਹੜ੍ਹ ਵਿਚ ਡੁੱਬਦੀ ਰਹਿੰਦੀ, ਤਰਦੀ ਰਹਿੰਦੀ। ਉਸ ਦਾ ਸੋਗ ਦਿਲ ਦਾ ਰੋਗ ਸੀ। ਹਮਾਯੂੰ ਦੇ ਨਿਕੰਮੇ ਪੁੱਤਰ ਉਸ ਦੇ ਹਾਸੇ ਲੁੱਟ ਕੇ ਲੈ ਗਏ ਸਨ ਤੇ ਚੁੱਪ ਦੇ ਨਾਗ ਉਸ ਅੰਦਰ ਕੁੰਡਲੀ ਮਾਰ ਕੇ ਬਹਿ ਗਏ ਸਨ। ਉਹ ਜਾਣਦਾ ਸੀ ਪਈ ਰੂਪ, ਜਵਾਨੀ, ਰਾਜ ਤੇ ਮਾਲ ਸੱਭੇ ਠੱਗ ਹੁੰਦੇ ਨੇ। ਇਹ ਤਿੱਤਰ ਕਿਸੇ ਦੇ ਮਿੱਤਰ ਨਹੀਂ ਹੁੰਦੇ। ਪਰ ਉਹ ਕੁਝ ਨਹੀਂ ਸੀ ਕਰ ਸਕਦਾ, ਕਿਉਂ ਜੇ ਉਹ ਰਿਸ਼ਤਿਆਂ ਦੇ ਚਿੱਕੜ ਵਿਚ ਲਿਬੜਿਆ ਹੋਇਆ ਸੀ ਤੇ ਉਹ ਸਮਝਦਾ ਸੀ ਕਿ ਉਸ ਦੇ ਕਰਮਾਂ ਦਾ ਕੋਈ ਸ਼ਰੀਕ ਨਹੀਂ। ਬੇਵਸੀ ਦੀਆਂ ਝੁਰੜੀਆਂ ਹਮਾਯੂੰ ਦੇ ਮੂੰਹ ਉਤੇ ਸਾਫ਼ ਦਿਸਦੀਆਂ ਸੀ। ਉਸ ਦੇ ਜੀਵਨ ਦੀ ਦੀਵਾਰ ਦਾ ਪਲੱਸਤਰ ਥਾਂ-ਥਾਂ ਤੋਂ ਉਤਰ

ਰਿਹਾ ਸੀ ਤੇ ਦੀਵਾਰ ਨੰਗੀ ਹੋ ਰਹੀ ਸੀ। ਇੰਝ ਲੱਗਦਾ ਸੀ ਕਿ ਇਕ ਅੱਧ ਬਰਸਾਤ ਵਿਚ ਦੀਵਾਰ ਢਹਿ ਪਵੇਗੀ।

ਹਮਾਯੂੰ ਆਪਣੇ ਜੀਵਨ ਵਿਚ ਕਿਸੇ ਆਸਥਾ ਜਾਂ ਅੰਧ-ਵਿਸ਼ਵਾਸ ਦੀ ਕਾਲ ਕੋਠੜੀ ਵਿਚ ਬੰਦ ਨਹੀਂ ਸੀ ਹੋਇਆ, ਸਗੋਂ ਉਸ ਨੇ ਰੱਬ ਦੀ ਬਖ਼ਸ਼ੀ ਹੋਈ ਫਿਤਰੀ ਲੋਅ ਵਿਚ ਆਪਣੀ ਹਯਾਤੀ ਗੁਜ਼ਾਰੀ ਅਤੇ ਦਿਲ ਦਿਮਾਗ਼ ਦੇ ਬੂਹੇ ਤੇ ਬਾਰੀਆਂ ਖੁੱਲ੍ਹੀਆਂ ਰੱਖੀਆਂ। ਆਪਣੀ ਆਤਮਾ ਨੂੰ ਪਾਕ ਤੇ ਸਾਫ਼ ਰੱਖਿਆ, ਪਰ ਹੁਣ ਉਹ ਚਾਹੁੰਦਾ ਸੀ ਕਿ ਉਸ ਦੀ ਆਤਮਾ ਸਰੀਰ ਛੱਡ ਕੇ ਕਿਤੇ ਭੱਜ ਜਾਵੇ ਅਤੇ ਜ਼ਿਲਤ ਤੇ ਸ਼ਰਮਸਾਰੀ ਕੋਲੋਂ ਬਚ ਜਾਵੇ। ਕਿਉਂ ਜੋ ਅਣਖ ਤੇ ਸ਼ਰਾਫ਼ਤ ਉਸ ਦੇ ਘਰ ਦੀਆਂ ਗੋਲੀਆਂ ਸਨ ਤੇ ਜ਼ਮੀਰ ਦੀ ਕਲਗੀ ਉਸ ਦੀ ਪੱਗ ਦਾ ਤਾਜ ਸੀ। ਪਰ ਅੱਜ ਪੱਗ ਢੱਠੀ ਪਈ ਸੀ ਤੇ ਪੱਤ ਲੁੱਟੀ ਪਈ ਸੀ ਅਤੇ ਪੱਤ ਲੁੱਟਣ ਵਾਲੇ ਹੋਰ ਕੋਈ ਨਹੀਂ, ਉਸ ਦੇ ਆਪਣੇ ਪੁੱਤਰ ਸਨ।

ਹਮਾਯੂੰ ਦੇ ਪੁੱਤਰ ਆਪਣੇ ਐਬਾਂ ਕਾਰਨ ਹਮੇਸ਼ਾ ਆਪਣੀਆਂ ਰੰਨਾਂ ਦੇ ਦੰਦਾਂ ਹੇਠ ਦੱਬੇ ਰਹਿੰਦੇ। ਉਹ ਦੋਵੇਂ ਸੁੱਕੇ ਦਰਿਆ ਸਨ, ਜਿਨ੍ਹਾਂ ਵਿਚ ਅਕਲ ਦਾ ਹੜ੍ਹ ਕਦੇ ਨਹੀ ਆਇਆ। ਉਨ੍ਹਾਂ ਦੀਆਂ ਰੰਨਾਂ ਕੁੜ-ਕੁੜ ਤਾਂ ਆਪਣੇ ਘਰ ਵਿਚ ਕਰਦੀਆਂ ਪਰ ਆਂਡੇ ਪਰਾਏ ਘਰਾਂ ਵਿਚ ਦਿੰਦੀਆਂ। ਉਹ ਘਰ ਦੀਆਂ ਗਲਗਲਾਂ ਛੱਡ ਕੇ ਬਾਹਰ ਦੇ ਅੰਬ ਚੂਪਦੀਆਂ ਤੇ ਕਿਸੇ ਨੂੰ ਉੱਗ-ਸੁੱਗ ਵੀ ਨਈਂ ਦੇਂਦੀਆਂ। ਸਾਰੇ ਹਮਾਯੂੰ ਨਾਲ ਜਾਦੂਗਰੀਆਂ ਕਰਦੇ ਰਹਿੰਦੇ। ਭਲਾ ਬੇਹਯਾ ਲੋਕਾਂ ਦੇ ਨੱਕ ਕੱਪਣ ਵਾਲੇ ਵੀ ਤਾਂ ਅਖ਼ੀਰ ਥੱਕ ਜਾਂਦੇ ਨੇ ਤੇ ਹਮਾਯੂੰ ਤਾਂ ਟੁੱਟਿਆ ਫੁੱਟਿਆ ਕਰੰਗ ਸੀ। ਉਸ ਦਾ ਸਭ ਕੁਝ ਖ਼ਤਮ ਹੋ ਚੁੱਕਾ ਸੀ, ਉਸ ਦੇ ਦਿਲ ਦਾ ਕੋਈ ਮਹਿਰਮ ਨਹੀਂ ਸੀ। ਉਸ ਨੂੰ ਜੋ ਮਿਲਿਆ, ਸੋ ਗਰਜ਼ੀ। ਉਹ ਦੁੱਖਾਂ ਦਾ ਭਰਿਆ ਸੁਖ ਲੋੜਦਾ ਫਿਰਦਾ। ਪਰ ਸੁਖ ਨੇ ਤਾਂ ਅੱਖਾਂ ਫੇਰ ਲਈਆਂ ਸਨ। ਉਸ ਦੇ ਪੁੱਤਰ ਉਸ ਦੇ ਟੁੰਡ-ਮਰੁੰਡੇ ਰੁੱਖ ਉਤੇ ਮੁੜ ਹਰਿਆਲੀ ਲਿਆਣ ਦੇ ਕਾਬਲ ਨਹੀਂ ਸਨ ਅਤੇ ਨਾ ਹੀ ਉਸ ਦੀ ਛਾਂ ਬਣਨ ਦੇ ਲਾਇਕ। ਹਮਾਯੂੰ ਦੀ ਜ਼ਿੰਦਗੀ ਦਾ ਕਮਾਲ ਤੇ ਜ਼ਮਾਲ ਕੰਗਾਲ ਹੋ ਚੁੱਕਿਆ ਸੀ।

ਉਹਨੇ ਆਪਣੇ ਮਨ ਦਾ ਪਟ ਖੋਲ੍ਹ ਕੇ ਵੇਖਿਆ ਤੇ ਉਸ ਨੂੰ ਦੱਸ ਪਈ ਕਿ ਇਹ ਦੁਨੀਆਂ ਝੂਠ ਦਾ ਸਮੁੰਦਰ ਹੈ ਤੇ ਹਯਾਤੀ ਪਾਣੀ ਦਾ ਇਕ ਬੁਲਬੁਲਾ। ਫਿਰ ਉਸ ਨੇ ਫ਼ੈਸਲਾ ਕਰ ਲਿਆ ਕਿ ਝੂਠੇ ਰਿਸ਼ਤਿਆਂ ਦੇ ਜਾਲ 'ਚੋਂ ਜਿੰਨਾ ਛੇਤੀ ਨਿਕਲਿਆ ਜਾਵੇ, ਓਨਾ ਹੀ ਚੰਗਾ ਹੈ। ਉਸ ਕੋਲ ਜਿੰਨੇ ਸਾਹ ਬਚੇ ਸਨ, ਉਹ ਹੁਣ ਉਸ ਦੀ ਜ਼ਿੰਦਗੀ ਦਾ ਕੁਲ ਸਰਮਾਇਆ ਸਨ ਤੇ ਹੁਣ ਉਹ ਉਨ੍ਹਾਂ ਸਾਹਾਂ ਨੂੰ ਜ਼ਾਇਆ ਨਹੀਂ ਸੀ ਕਰਨਾ ਚਾਹੁੰਦਾ। ਉਸ ਨੇ ਆਪਣੇ ਦਿਲ ਦੇ ਤਾਕਚੇ ਤੋਂ ਯਾਦਾਂ ਦੀਆਂ ਪੁਸਤਕਾਂ, ਮੋਹ ਮਾਇਆ ਦੀਆਂ ਪੋਟਲੀਆਂ ਤੇ ਤਾਂਘਾਂ

ਦੀਆਂ ਗੰਢਾਂ ਚੁੱਕ ਕੇ ਬਾਹਰ ਸੁੱਟੀਆਂ ਤੇ ਫ਼ਕੀਰੀ ਚੋਲਾ ਪਾ ਲਿਆ ਅਤੇ ਮੁਰਸ਼ਦ ਦੇ ਇਸ ਕਥਨ ਦੀ ਭਾਲ ਕਰਨ ਲੱਗਾ।

*"ਜੌ ਤੁਮ ਪ੍ਰੇਮ ਖੇਲਣ ਕਾ ਚਾਓ ਸਿਰ ਧਰ ਤਲੀ ਗਲੀ ਮੋਰੀ ਆਓ"*

ਉਸ ਨੇ ਆਪਣੇ ਨਾਲ ਬੀਤੇ ਹਾਦਸਿਆਂ ਦੇ ਇਤਿਹਾਸ ਨੂੰ ਸੀਨੇ ਦੀ ਕਬਰ ਵਿਚ ਦਫ਼ਨ ਕਰ ਦਿੱਤਾ। ਫਿਰ ਕਰਮਾਂ ਦੇ ਰੂੰ ਨੂੰ ਪਿੰਜਿਆ, ਲੇਖਾਂ ਦਾ ਸੂਤ ਕੱਤਿਆ, ਅਨਹਦ ਦੀ ਖੇਸੀ ਬੁਣੀ, ਰੂਹ ਨੂੰ ਖੇਸ ਵਿਚ ਵਲ੍ਹੇਟਿਆ ਤੇ ਇੰਝ ਹਯਾਤੀ ਦੇ ਦਰਿਆ ਨੂੰ ਸ਼ਾਂਤ ਸਾਗਰ ਅੰਦਰ ਜਜ਼ਬ ਕਰ ਦਿੱਤਾ।

●

# ਮਨੁੱਖ ਅੰਦਰ ਲੁਕਿਆ ਮਨੁੱਖ

"ਜਨਾਬ ਦੇਸ਼ ਕੀ ਆਜ਼ਾਦ ਹੋਇਆ, ਸਾਡੇ ਲਈ ਅਜ਼ਾਬ ਹੋ ਗਿਆ। ਅਸੀਂ ਤੀਜੇ ਦਰਜੇ ਦੇ ਸ਼ਹਿਰੀ ਬਣ ਗਏ। ਸਾਡੀ ਹਾਲਤ ਸ਼ੂਦਰਾਂ ਨਾਲੋਂ ਵੀ ਮਾੜੀ ਹੋ ਗਈ। ਸਾਡੀ ਪਛਾਣ ਦੇਸ਼-ਧ੍ਰੋਹੀ, ਗ਼ੱਦਾਰ, ਉਗਰਵਾਦੀ ਤੇ ਕੱਟੜਵਾਦੀ ਬਣਾ ਦਿੱਤੀ ਗਈ ਏ। ਸਾਨੂੰ ਹਰ ਮੈਦਾਨ ਵਿਚ ਪਛਾੜ ਦਿੱਤਾ ਗਿਆ।

ਅਸੀਂ ਗੁਰਬਤ ਅਤੇ ਮਸਕੀਨੀ ਦੇ ਆਵੇ ਵਿਚ ਧੁਖ਼ ਰਹੇ ਹਾਂ। ਅਸੀਂ ਲਾਚਾਰ ਹੋ ਗਏ ਹਾਂ। ਸਾਡੀ ਲਾਚਾਰੀ ਹੀ ਬਿਮਾਰੀ ਏ। ਸਾਡੇ ਅੰਦਰ ਤਰੇੜਾਂ ਹੀ ਤਰੇੜਾਂ ਹਨ। ਅਸੀਂ ਬੌਂਦਲ ਗਏ ਹਾਂ। ਸਾਡੇ ਘਰਾਂ ਵਿਚ ਲੱਗੀ ਅੱਗ ਇਨ੍ਹਾਂ ਨੂੰ ਬਸੰਤਰ ਦਿਸਦੀ ਏ। ਇਹ ਤ੍ਰਿਸ਼ੂਲ, ਬਰਛੇ, ਬੰਦੂਕਾਂ ਤੇ ਤਲਵਾਰਾਂ ਨਾਲ ਸਾਡੀ ਸ਼ਨਾਖ਼ਤ ਖ਼ਤਮ ਕਰਨੀ ਚਾਹੁੰਦੇ ਨੇ। ਸ਼ੇਖ ਸਾਅਦੀ ਹੁਰਾਂ ਠੀਕ ਹੀ ਫਰਮਾਇਆ ਹੈ ਪਈ ਜਿਹਦੇ ਹੱਥ ਤੇਗ ਓਸ ਹੱਥ ਦੇਗ ਅਤੇ ਇਹ ਲੋਕ ਸਾਡੀ ਹੀ ਦੇਗ ਵਿਚ, ਸਾਡੇ ਹੀ ਲਹੂ ਨਾਲ ਸਾਡਾ ਹੀ ਮਾਸ ਉਬਾਲਦੇ ਨੇ ਅਤੇ ਕੁੱਤਿਆਂ ਨੂੰ ਖੁਆਂਦੇ ਨੇ। ਸਾਡੀ ਤਾਂ ਦੇਸ਼ ਮਾਤਾ ਮਤਰੇਈ ਏ ਤੇ ਪਿਓ ਕਸਾਈ। ਏਥੇ ਬਰਾਬਰੀ, ਨਿਰਪੱਖਤਾ, ਸਵਤੰਤਰਤਾ ਤੇ ਆਜ਼ਾਦੀ ਦੇ ਨਾਅਰੇ ਖੋਖਲੇ ਨੇ ਕਿਉਂਕਿ, ਸਵਰਾਜ ਇਨ੍ਹਾਂ ਦਾ, ਰਾਜ ਇਨ੍ਹਾਂ ਦਾ, ਤਖ਼ਤ ਤੇ ਤਾਜ ਇਨ੍ਹਾਂ ਦਾ। ਸਾਡਾ ਕੀ ਏ? ਸਾਡੇ ਗੋਡੇ ਨਾ ਗਿੱਟੇ, ਤਾਹੀਉਂ ਸਾਨੂੰ ਹਰ ਕੋਈ ਪਿੱਟੇ। ਅਸੀਂ ਨਾ ਸੂਈ ਜੋਗੇ ਆਂ, ਨਾ ਸਿਲਾਈ ਜੋਗੇ।"

"ਜ਼ਮੀਰ ਅਹਿਮਦ! ਇੰਨਾ ਜਜ਼ਬਾਤੀ ਨਾ ਹੋਇਆ ਕਰ। ਸਾਰੇ ਇਕੋ ਜਿਹੇ ਨਹੀਂ ਹੁੰਦੇ। ਆਦਮੀ ਆਦਮੀ ਵਿਚ ਅੰਤਰ ਹੁੰਦਾ ਏ। ਕੋਈ ਹੀਰਾ ਤੇ ਕੋਈ ਕੰਕਰ ਹੁੰਦਾ ਏ। ਬਦਖ਼ਸਲਤ ਬੰਦੇ ਹਰ ਕੌਮ ਵਿਚ ਤੇ ਹਰ ਬਿਰਾਦਰੀ ਵਿਚ ਮਿਲਦੇ ਨੇ। ਕੱਟੜਵਾਦੀ ਦੋਵਾਂ ਪਾਸੇ ਹੈਨ। ਸਾਡੇ ਖਬਤੀ ਮੁਲਾਣੇ ਆਪਣੇ ਸਿਵਾਏ ਸਭਨਾਂ ਨੂੰ ਕਾਫ਼ਿਰ ਸਮਝਦੇ ਨੇ ਤੇ ਲੋਕਾਈ ਨੂੰ ਜਹਾਲਤ ਦੀਆਂ ਛਮਕਾਂ ਮਾਰਦੇ ਰਹਿੰਦੇ ਨੇ। ਭਗਤ ਕਬੀਰ ਕਹਿੰਦੇ ਨੇ, ਅੱਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ, ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌ ਮੰਦੇ। ਪਰ ਇਹ ਮੁਲਾਣੇ ਆਪਣੀ ਫੂਕਨੀ 'ਚੋਂ ਮੌਤ ਦੇ ਫ਼ਤਵੇ ਫੂਕਦੇ ਰਹਿੰਦੇ ਨੇ। ਪੁੱਤਰਾ, ਹਰ ਕੋਈ ਸਾਹ ਦਾ ਭੁੱਖਾ ਹੁੰਦਾ ਏ ਪਰ ਇਹ ਗ਼ਰੀਬ ਲੋਕਾਂ ਨੂੰ ਮਜ਼ਹਬੀ ਜਨੂੰਨ ਦਾ ਚੋਲਾ ਪੁਆ ਕੇ ਮੌਤ ਦੇ ਮੂੰਹ ਵਿਚ ਧੱਕ ਦੇਂਦੇ ਨੇ ਜਦ ਕਿ ਇਨ੍ਹਾਂ ਦੇ ਆਪਣੇ ਬੱਚੇ ਅਯਾਸ਼ੀਆਂ ਲੁੱਟਦੇ ਨੇ।

ਇਹ ਯਾਰੀਆਂ ਲਾ ਕੇ ਗਦੂਦਾਂ ਵੇਚਦੇ ਨੇ। ਇਸ ਲਈ ਤੂੰ ਚਾਂਘਰਾਂ ਮਾਰਨੀਆਂ ਛੱਡ ਦੇ। ਹਾਂਡੀ ਉਬਲੇਗੀ ਤਾਂ ਆਪਣੇ ਹੀ ਕੰਢੇ ਸਾੜੇਗੀ। ਤੂੰ ਏਨਾ ਭਾਵੁਕ ਨਾ ਹੋਇਆ ਕਰ। ਰੱਬ ਤੇ ਤਵੱਕਲ ਰੱਖ, ਕਿਉਂ ਜੇ ਤਵੱਕਲ ਦੇ ਬੇਰ ਮਿੱਠੇ ਹੁੰਦੇ ਨੇ। ਫੇਰ ਸਿਆਣੇ ਵੀ ਤਾਂ ਕਹਿੰਦੇ ਨੇ ਕਿ 'ਵੇਲਾ ਵਕਤ ਪਛਾਣੀਏਂ, ਜੇ ਕੋਈ ਕੱਢੇ ਗਾਹਲ ਹਾਸਾ ਕਰਕੇ ਜਾਣੀਏਂ।'

"ਪਰ ਕਿਉਂ? ਅਸੀਂ ਕਿਉਂ ਇਨ੍ਹਾਂ ਦੀਆਂ ਜ਼ਿਆਦਤੀਆਂ ਬਰਦਾਸ਼ਤ ਕਰਦੇ ਰਹੀਏ? ਕਿੰਨਾ ਚਿਰ ਇੰਝ ਝੂਰਦੇ ਰਹੀਏ, ਕਿੰਨਾ ਚਿਰ... ਇਨ੍ਹਾਂ ਦੀਆਂ ਛੁਰੀਆਂ ਥੱਲੇ ਦਮ ਲੈਂਦੇ ਰਹੀਏ। ਅਸੀਂ ਆਪਣੀ ਬਦਹਾਲੀ ਵਿਚ ਗੁੰਝਲ ਗੁੰਝਲ ਫਸੇ ਹੋਏ ਹਾਂ ਪਰ ਸਾਡੀ ਜੀਵਨ ਗੁੱਥੀ ਸੁਲਝਦੀ ਹੀ ਨਹੀਂ। ਅਸੀਂ ਢਿੱਡ ਨਾਲ ਸੋਚਣ ਲਈ ਮਜਬੂਰ ਹਾਂ ਕਿਉਂ ਜੇ ਸਾਨੂੰ ਚਿੜੀ ਦੀ ਚੋਗ ਦਾ ਚੌਧਵਾਂ ਹਿੱਸਾ ਵੀ ਨਹੀਂ ਮਿਲਦਾ। ਸਾਡੇ ਭਾਂਡੇ ਸੱਖਣੇ ਰਹਿਣ ਤੇ ਇਹ ਖਾਣ ਜਲੇਬੀਆਂ। ਦੁੱਖ ਸਹਿਣ ਘੁੱਗੀਆਂ ਤੇ ਮੇਵੇ ਖਾਣ ਟੋਡਲ ਕਾਂ। ਇਹ ਸਾਡੇ ਉਤੇ ਨਿੱਤ ਇਲਜ਼ਾਮ ਤਰਾਸ਼ੀਆਂ ਕਰਦੇ ਰਹਿੰਦੇ ਨੇ। ਆਪਣੀਆਂ ਕਮਜ਼ੋਰੀਆਂ ਦੀ ਘੜੋਲੀ ਸਾਡੇ ਸਿਰ 'ਤੇ ਭੰਨਦੇ ਰਹਿੰਦੇ ਨੇ। ਜਿਵੇਂ ਤਬੇਲੇ ਦੀ ਬਲਾ ਬਾਂਦਰ ਦੇ ਸਿਰ। ਇਹ ਸਾਨੂੰ ਗੁੜ ਤੇ ਨਹੀਂ ਦੇ ਸਕਦੇ ਪਰ ਮਿੱਠੀ ਗੱਲ ਵੀ ਨਹੀਂ ਕਰਦੇ। ਇਸ ਲਈ ਇੱਟ ਦਾ ਜਵਾਬ ਪੱਥਰ ਨਾਲ ਦੇਣ ਦੀ ਲੋੜ ਏ। ਸਾਡੇ ਵੀਰ ਗੱਭਰੂਆਂ ਨੇ ਸਿਰ 'ਤੇ ਕਫ਼ਨ ਬੰਨ੍ਹ ਕੇ ਜਿਹੜਾ ਜਹਾਦ ਦਾ ਰਸਤਾ ਚੁਣਿਆ ਹੈ, ਇਹ ਹੀ ਮਸਲੇ ਦਾ ਹੱਲ ਏ, ਕਿਉਂ ਜੇ ਦੁਨੀਆਂ ਮੰਨਦੀ ਜ਼ੋਰਾਂ ਨੂੰ, ਲੱਖ ਲਾਅਨਤ ਕਮਜ਼ੋਰਾਂ ਨੂੰ। ਫੇਰ ਜ਼ਮਾਨੇ ਨੇ ਵੀ ਸਾਨੂੰ ਸਿਖਾ ਦਿੱਤਾ ਏ ਕਿ ਲਿਸੇ ਦਾ ਕੋਈ ਯਾਰ ਨਹੀਂ ਹੁੰਦਾ।"

"ਜ਼ਮੀਰ ਅਹਿਮਦ! ਤੈਨੂੰ ਕੀ ਹੋ ਗਿਆ ਏ। ਤੂੰ ਕਿਉਂ ਆਪਣੀ ਬਾਲੀ ਹੋਈ ਅੱਗ ਵਿਚ ਸੜ ਰਿਹਾ ਏਂ। ਪੁੱਤਰ! ਅੱਗ ਤੇ ਲਹੂ ਦੇ ਦਰਿਆ ਵਿਚ ਮੌਤ ਦਾ ਕੋਈ ਗਵਾਹ ਨਹੀਂ ਹੁੰਦਾ ਤੈਨੂੰ ਪਤਾ ਹੋਣਾ ਚਾਹੀਦਾ ਏ ਕਿ ਬਰਫ਼, ਕੋਰ੍ਹਾ ਤੇ ਯਖ਼ ਇਕੋ ਚੀਜ਼ ਦੇ ਤਿੰਨ ਨਾਂ ਨੇ, ਜਿਹੜੇ ਸੂਰਜ ਦੀ ਤਪਸ਼ ਨਾਲ ਪਿਘਲ ਜਾਂਦੇ ਨੇ ਤੇ ਪਾਣੀ ਬਣ ਜਾਂਦੇ ਨੇ। ਏਸੇ ਤਰ੍ਹਾਂ ਮਨੁੱਖ ਵੱਖ-ਵੱਖ ਜਾਤਾਂ, ਧਰਮਾਂ, ਅਕੀਦਿਆਂ ਤੇ ਖ਼ਾਨਦਾਨਾਂ ਵਿਚ ਵੰਡਣ ਦੇ ਬਾਵਜੂਦ ਵੀ ਇਨਸਾਨ ਹੀ ਰਹਿੰਦਾ ਏ। ਇੰਝ ਹੀ ਜ਼ਿੰਦਗੀ ਤੇ ਮੌਤ ਇਕ ਚੀਜ਼ ਦੇ ਦੋ ਨਾਂ ਨੇ। ਇਸ ਲਈ ਆਪਣੇ ਮਨ 'ਤੇ ਕਾਬੂ ਰੱਖ, ਤੇ ਸ਼ਾਂਤੀ ਤੇ ਸੰਤੋਖ ਰੱਖ। ਤੇ ਸਬੂਰੀ ਦੀ ਚੂਰੀ ਖਾ। ਸਾਬਿਰ ਦਾ ਰੱਬ ਸੰਗੀ ਹੁੰਦਾ ਏ। ਬਾਕੀ ਚੰਗੇ ਬੰਦੇ ਏਧਰ ਵੀ ਨੇ ਤੇ ਓਧਰ ਵੀ। ਹਰ ਕੋਈ ਸੂਫ਼ੀ ਸਾਫ਼ੀ ਨਹੀਂ ਹੁੰਦਾ ਤੇ ਹਰ ਕੋਈ ਸਾਧ, ਸਾਧੂ ਨਹੀਂ ਹੁੰਦਾ। ਜਨੂੰਨੀ ਗੱਲਾ ਕਰਨੀਆਂ ਮਜ਼ਹਬੀ ਠੇਕੇਦਾਰਾਂ ਦਾ ਪੇਸ਼ਾ ਏ। ਕਦੇ ਬਾਬਰੀ ਮਸਜਿਦ ਨੂੰ ਉਛਾਲਦੇ ਨੇ ਤੇ ਕਦੀ ਗੁਜਰਾਤ ਨੂੰ, ਕਦੀ ਅਕਸ਼ਰ ਧਾਮ ਨੂੰ ਤੇ ਕਦੀ ਰਾਮ ਮੰਦਰ ਨੂੰ। ਮਾਸੂਮ ਤੇ ਬੇਗੁਨਾਹਾਂ ਦੀ

ਮਾਰਕਾਟ ਏਧਰ ਵੀ ਹੁੰਦੀ ਏ ਤੇ ਓਧਰ ਵੀ। ਸਾਰੇ ਸਿਆਸਤ ਖੇਡਦੇ ਨੇ। ਪਰ ਕਬਰਸਤਾਨ ਤੇ ਸ਼ਮਸ਼ਾਨ ਸਭ ਲਈਂ ਬਰਾਬਰ ਨੇ ਬੱਲਿਆ। ਤੂੰ ਆਪਣੀ ਸੋਚ ਬਦਲ। ਜ਼ਬਾਨ ਅੱਗੇ ਖਾਈ ਤੇ ਖੂਹ ਸਭ ਬਰਾਬਰ ਹੁੰਦੇ ਨੇ। ਇਸ ਲਈ ਮਿੱਠਾ ਬੋਲਿਆ ਕਰ। ਨਾਲੇ ਆਪਣੀ ਮੰਜੀ ਹੇਠ ਸੋਟਾ ਫੇਰਿਆ ਕਰ। ਖਿੱਦੂ ਫੋਲਿਆਂ ਲੀਰਾਂ ਹੀ ਨਿਕਲਦੀਆਂ ਨੇ। ਜ਼ਮੀਰ ਅਹਿਮਦ! ਹਰ ਕੋਈ ਆਪਣੇ ਕਸਬ ਦਾ ਚੋਰ ਹੁੰਦਾ ਏ। ਇਸ ਲਈ ਅੱਲਾ 'ਤੇ ਯਕੀਨ ਰੱਖ। ਜਿੰਨ੍ਹੇ ਸਾਹ ਦਿੱਤਾ ਏ ਉਹ ਗਰਾਹ ਵੀ ਦੇਗਾ। ਸਿਰਫ਼ ਹੀਲਾ ਕਰਨ ਦੀ ਲੋੜ ਏ। ਵਸੀਲਾ ਜ਼ਰੂਰ ਮਿਲੇਗਾ। ਹਨੇਰੀ ਆਉਂਦੀ ਏ ਤਾਂ ਮੀਂਹ ਵੀ ਨਾਲ ਲਿਆਉਂਦੀ ਏ। ਰੱਬ ਸਭਨਾਂ ਦਾ ਦਾਤਾਂ ਏ। ਜੇ ਰੱਬ ਰਾਜ਼ੀ ਫੇਰ ਕਾਹਦੀ ਮੁਹਤਾਜੀ। ਇਸ ਲਈ ਮੂੰਹ ਵਿਚੋਂ ਜ਼ਹਿਰ ਨਹੀਂ ਉਗਲਿਆ ਕਰ। ਅਖਾਣ ਏ ਪਈ ਜਿਹੜੀ ਜ਼ਬਾਨ ਜ਼ਹਿਰ ਉਗਲੇ ਉਸ ਦਾ ਵੱਢ ਦੇਣਾ ਹੀ ਚੰਗਾ। ਫੇਰ ਉਹ ਭਾਵੇਂ ਆਪਣੀ ਹੋਵੇ ਜਾਂ ਪਰਾਈ।"

"ਪਰ ਹਜ਼ੂਰ, ਕਾਲੇ ਕਦੇ ਨਾ ਹੋਵਣ ਬੱਗੇ ਭਾਵੇਂ ਸੌ ਮਣ ਸਾਬਣ ਲੱਗੇ। ਫੇਰ ਇਨ੍ਹਾਂ ਦਾ ਚੌਂਕਾ ਵੀ ਆਪਣਾ ਤੇ ਚੁੱਲ੍ਹਾ ਵੀ। ਇਥੇ ਪਰਜਾਤੰਤਰ ਦੇ ਨਾਂ 'ਤੇ ਢੌਂਗ ਰਚਾਇਆ ਜਾਂਦਾ ਏ। ਸਿਰਫ਼ ਠੱਗੀ ਠੋਰੀ ਹੁੰਦੀ ਏ। ਜਿਨ੍ਹਾਂ ਦੇ ਪੱਲੇ ਨੋਟ, ਉਹ ਹੀ ਪੁਆਂਦੇ ਵੋਟ। ਇਹ ਫੁੱਟ ਪੁਆ ਕੇ ਲੁੱਟ ਪਾਉਂਦੇ ਨੇ ਤੇ ਰਾਜ ਧਰਮ ਨੂੰ ਨਹੀਂ ਨਿਭਾਉਂਦੇ। ਇਹ ਦੂਜਿਆਂ ਦੀ ਮੋਰੀ ਵਿਚ ਉਂਗਲ ਦੇਣ ਤੋਂ ਨਹੀਂ ਹਟਦੇ। ਇਹ ਬੜੇ ਡਾਹਢੇ ਨੇ ਤੇ ਡਾਹਢਿਆਂ ਨਾਲ ਭਿਆਲੀ ਕੈਸੀ। ਨਾਲੇ ਜੇ ਰੰਗ ਨਾ ਹੋਵੇ ਤਾਂ ਸੰਗ ਕਿਹਾ?"

"ਜ਼ਮੀਰ ਅਹਿਮਦ, ਤੂੰ ਹਮੇਸ਼ਾ ਊਟ ਪਟਾਂਗ ਗੱਲਾਂ ਕਰਦਾ ਰਹਿੰਨਾ ਏਂ। ਤੇਰਾ ਦਿਮਾਗ਼ ਸ਼ੈਤਾਨ ਦੀ ਬੈਠਕ ਏ, ਇਸ ਲਈ ਛੱਡ ਇਹ ਫ਼ਜ਼ੂਲ ਬਕਵਾਸ ਤੇ ਕੱਲ੍ਹ ਪਾਡਰ ਜਾਣ ਦੀ ਤਿਆਰੀ ਕਰ। ਡਾਕਟਰ ਅਲਤਾਫ਼ ਤੇ ਤੂੰ ਮੇਰੇ ਨਾਲ ਪਾਡਰ ਚੱਲੋਗੇ। ਗੁਰਬਤ ਦੀ ਸਤਰ ਤੋਂ ਹੇਠਾਂ ਰਹਿਣ ਵਾਲੇ ਲੋਕਾਂ ਲਈ ਯਾਕ, ਚੰਵਰ ਤੇ ਚਵੰਗੀ ਅਤੇ ਖੱਚਰਾਂ ਦੀ ਖ਼ਰੀਦ ਲਈ ਜੰਮੂ ਕਸ਼ਮੀਰ ਬੈਂਕ ਦੀ ਪਾਡਰ ਸ਼ਾਖ਼ਾ ਨੇ ਪੰਜਾਹ ਕੇਸ ਮਨਜ਼ੂਰ ਕੀਤੇ ਨੇ। ਜ਼ਿਲ੍ਹਾ ਤਰੱਕਿਆਤੀ ਅਫ਼ਸਰ ਹੋਰਾਂ ਵੀ ਸਰਕਾਰੀ ਇਮਦਾਦ ਦੀ ਰਕਮ ਭੇਜ ਦਿੱਤੀ ਏ। ਰਸਤਾ ਜ਼ਰਾ ਔਖਾ ਏ ਇਸ ਲਈ ਅਸੀਂ ਜਿਪਸੀ ਲੈ ਜਾਵਾਂਗੇ।"

ਜ਼ਮੀਰ ਅਹਿਮਦ ਭਦਰਵਾਹ ਦਾ ਰਹਿਣ ਵਾਲਾ ਏ। ਭਦਰਵਾਹ ਬੜੀ ਸ਼ੈਲ ਸੁਹਣੀ ਘਾਟੀ ਏ। ਏਥੋਂ ਦੇ ਲੋਕ ਖ਼ੂਬਸੂਰਤ, ਮਿਹਨਤੀ, ਪੜ੍ਹੇ ਲਿਖੇ ਤੇ ਤੇਜ਼ ਬੁੱਧੀ ਵਾਲੇ ਹੁੰਦੇ ਨੇ। ਪਰ ਇਹ ਸਿਆਣੇ ਕਈ ਵਾਰੀ ਨਿਆਣੀਆਂ ਗੱਲਾਂ ਵੀ ਕਰਦੇ ਰਹਿੰਦੇ ਨੇ ਤੇ ਅਕਸਰ ਹਿੰਦੂ, ਮੁਸਲਮਾਨ ਦੀ ਡਫ਼ਲੀ ਵਜਾਂਦੇ ਰਹਿੰਦੇ ਨੇ। ਗੱਲ-ਗੱਲ 'ਤੇ ਬਾਹਵਾਂ ਕੁੰਜ ਲੈਂਦੇ ਨੇ। ਇਨ੍ਹਾਂ ਵਿਚ ਜ਼ਮੀਰ ਅਹਿਮਦ ਵੀ ਏ ਜਿਹੜਾ

ਫਿਰਕੂ ਅੱਗ ਭੜਕਾਣ ਵਿਚ ਅੱਗੇ ਰਹਿੰਦਾ ਏ। ਉਹ ਖਾੜਕੂਆਂ ਦੇ ਕਾਰਨਾਮੇ ਬੜੇ ਫ਼ਖ਼ਰ ਨਾਲ ਸੁਣਾਉਂਦਾ ਏ। ਇਕ ਦਿਨ ਕਹਿਣ ਲੱਗਾ, "ਜਨਾਬ ਕੱਲ੍ਹ ਫ਼ੌਜ ਨੇ ਸਾਡੇ ਮੁਹੱਲੇ ਦੀ ਘੇਰਾਬੰਦੀ ਕੀਤੀ ਸੀ ਮੇਰੇ ਘਰ ਦੇ ਨਾਲ ਹੀ ਇਕ ਘਰ ਵਿਚ ਮੁਜਾਹਿਦ ਆ ਕੇ ਠਹਿਰੇ ਸਨ, ਦੋ ਅਫ਼ਗਾਨੀ ਦੋ ਪਾਕਿਸਤਾਨੀ ਤੇ ਚਾਰ ਕਸ਼ਮੀਰੀ ਸਨ। ਕਸ਼ਮੀਰ ਨੂੰ ਆਜ਼ਾਦ ਕਰਾਉਣ ਲਈ ਆਪਣੀਆਂ ਜਾਨਾਂ ਦਾ ਨਜ਼ਰਾਨਾ ਪੇਸ਼ ਕਰਨ ਨੂੰ ਤਿਆਰ ਇਹ ਮੁਜਾਹਦ ਉਸ ਘਰ ਵਿਚ ਰਾਤ ਗੁਜ਼ਾਰਨ ਲਈ ਆਏ ਸਨ। ਰੋਟੀ ਖਾਣ ਮਗਰੋਂ ਸੌਣ ਦੀ ਤਿਆਰੀ ਕਰ ਰਹੇ ਸਨ ਕਿ ਗੁਆਂਢ ਦੇ ਇਕ ਕਾਫ਼ਿਰ ਨੇ ਮੁਖ਼ਬਰੀ ਕਰ ਦਿੱਤੀ। ਫ਼ੌਜ ਨੇ ਮਕਾਨ ਨੂੰ ਘੇਰ ਲਿਆ ਤੇ ਪੂਰੇ ਮੁਹੱਲੇ ਦੀ ਨਾਕਾਬੰਦੀ ਕਰ ਲਈ ਪਰ ਆਫਰੀਨ ਏ ਮੁਜਾਹਦ ਭਰਾਵਾਂ ਨੂੰ ਉਨ੍ਹਾਂ ਨੇ ਬੜੀ ਦਲੇਰੀ ਨਾਲ ਫ਼ੌਜ ਦਾ ਮੁਕਾਬਲਾ ਕੀਤਾ। ਫ਼ੌਜੀਆਂ ਦਾ ਜਾਨੀ ਨੁਕਸਾਨ ਵੀ ਹੋਇਆ ਪਰ ਹਨੇਰੇ ਦਾ ਫ਼ਾਇਦਾ ਚੁੱਕਦੇ ਹੋਏ ਉਹ ਫ਼ੌਜ ਦੀ ਘੇਰਾਬੰਦੀ ਤੋੜ ਕੇ ਭੱਜ ਗਏ। ਜਨਾਬ, ਜਨਤੀ ਰੂਹਾਂ ਮੌਤ ਕੋਲੋਂ ਨਹੀਂ ਡਰਦੀਆਂ-ਸਾਹਿਬ! ਇਹ ਕੋਤਵਾਲ ਹੇ ਨਾ, ਸਾਡੇ ਬਲਾਕ ਅਫ਼ਸਰ ਦਾ ਵੱਡਾ ਭਰਾ। ਬੜਾ ਸਖ਼ਤ ਫਿਰਕਾ ਪ੍ਰਸਤ ਏ। ਉਸ ਦਾ ਵੱਸ ਚੱਲੇ ਤਾਂ ਸਾਨੂੰ ਬੰਬ ਨਾਲ ਉਡਾ ਦੇਵੇ। ਉਸ ਦੇ ਪਿਓ ਨੇ ਵੀ ਸੰਨ ਸੰਤਾਲੀ ਦੀ ਸ਼ੋਰਸ਼ ਵਿਚ ਸਾਡਾ ਬੜਾ ਕਤਲੇਆਮ ਕਰਾਇਆ ਸੀ।"

ਇਸ ਤਰ੍ਹਾਂ ਦੀਆਂ ਗੱਲਾਂ ਸੁਣ ਸੁਣ ਕੇ ਮੇਰੇ ਕੰਨ ਪੱਕ ਗਏ ਨੇ, ਪਰ ਜ਼ਮੀਰ ਅਹਿਮਦ ਵਰਗੇ ਲੋਕਾਂ ਦੀਆਂ ਕਾਲੀਆਂ ਜੀਭਾਂ ਮਾੜੇ ਬੋਲ ਬੋਲਦੀਆਂ ਥੱਕਦੀਆਂ ਨਹੀਂ ਤੇ ਇਨਸਾਨੀ ਲਾਸ਼ਾਂ ਵੇਖ-ਵੇਖ ਕੇ ਇਨ੍ਹਾਂ ਦੀਆਂ ਅੱਖਾਂ ਰੱਜਦੀਆਂ ਨਹੀਂ।

ਪਾਡਰ ਜ਼ਿਲ੍ਹਾ ਕਿਸ਼ਤਵਾੜ ਦਾ ਉਹ ਬਲਾਕ ਏ ਜਿਹੜਾ ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਚੰਬਾ ਦੀ ਘਾਟੀ ਪਾਂਗੀ ਨਾਲ ਮਿਲਦਾ ਏ। ਆਸ਼ਕਾਂ ਦਾ ਦਰਿਆ ਝਨਾਂ ਵੀ ਪਾਂਗੀ ਤੋਂ ਹੀ ਪਾਡਰ ਵਿਚ ਦਾਖ਼ਲ ਹੁੰਦਾ ਏ। ਪਾਡਰ ਨੀਲਮ ਦੀ ਖਾਨ ਲਈ ਸਾਰੀ ਦੁਨੀਆਂ ਵਿਚ ਮਸ਼ਹੂਰ ਏ। ਪਰ ਲੋਕੀਂ ਗੁਰਬਤ ਦੀ ਚੱਕੀ ਵਿਚ ਪਿਸ ਰਹੇ ਨੇ।

ਸਰਕਾਰੀ ਸਹਾਇਤਾ ਅਤੇ ਬੈਂਕ ਦੇ ਕਰਜ਼ੇ ਨਾਲ ਲੋਕਾਂ ਦੀ ਆਰਥਿਕ ਹਾਲਤ ਸੁਧਾਰਨ ਲਈ ਦੁੱਧ ਦੇਣ ਵਾਲੇ ਪਸ਼ੂ ਯਾਕ, ਚੰਨੌਰ ਤੇ ਜਰਸੀ ਗਾਵਾਂ ਲੋਕਾਂ ਨੂੰ ਖਰੀਦ ਕੇ ਦਿੱਤੀਆਂ ਗਈਆਂ। ਕੰਮ ਪੂਰਾ ਹੋਣ ਮਗਰੋਂ ਅਸੀਂ ਸਾਰੇ ਜਿਪਸੀ ਵਿਚ ਬਹਿ ਗਏ ਤੇ ਵਾਪਸ ਕਿਸ਼ਤਵਾੜ ਵੱਲ ਚੱਲ ਪਏ। ਸ਼ਾਮ ਸੱਤ ਵਜੇ ਅਸੀਂ ਕਿਸ਼ਤਵਾੜ ਪਹੁੰਚ ਗਏ। ਡਾਕਟਰ ਅਲਤਾਫ਼ ਤੇ ਡਰਾਈਵਰ ਤੇਜ ਰਾਮ ਦਾ ਕਹਿਣਾ ਸੀ ਕਿ ਰਾਤ ਕਿਸ਼ਤਵਾੜ ਵਿਚ ਕੱਟੀ ਜਾਏ। ਰਾਤ ਦਾ ਸਫ਼ਰ ਠੀਕ ਨਹੀਂ। ਕਿਉ ਜੇ ਫ਼ੌਜੀ ਜਵਾਨ ਤੇ ਖਾੜਕੂ ਅਕਸਰ ਰਾਤ ਨੂੰ ਲੁਕ ਲੁਕਾ ਕੇ ਤੇ ਘਾਤ ਲਗਾ ਕੇ ਬੈਠੇ ਹੁੰਦੇ ਨੇ। ਏਸ ਲਈ ਤੜਕੇ ਸਵੇਰੇ ਚੱਲ ਪਵਾਂਗੇ ਪਰ ਜ਼ਮੀਰ ਅਹਿਮਦ ਨਹੀਂ

ਸੀ ਮੰਨ ਰਿਹਾ। ਉਸਦਾ ਕਹਿਣਾ ਸੀ ਕਿ ਨੌਂ ਵਜੇ ਤੀਕ ਡੋਡੇ ਅਪੜ ਜਾਵਾਂਗੇ ਤੇ ਆਪਣੇ ਡੇਰੇ ਜਾ ਕੇ ਸੌਂਵਾਂਗੇ। ਘਰ ਛੇਤੀ ਅਪੜਣ ਦਾ ਲਾਲਚ ਕਰਕੇ ਅਸਾਂ ਜ਼ਮੀਰ ਅਹਿਮਦ ਦੀ ਗੱਲ ਮੰਨ ਲਈ ਤੇ ਜਿਪਸੀ ਡੋਡੇ ਵੱਲ ਦੌੜਨ ਲੱਗ ਪਈ। ਅਜੇ ਠਾਠਰੀ ਤੋਂ ਮਸਾਂ ਚਾਰ ਕਿਲੋਮੀਰ ਹੀ ਅਗਾਂਹ ਚੱਲੇ ਹੋਵਾਂਗੇ ਕਿ ਸੜਕ ਵਿਚਕਾਰ ਫ਼ੌਜੀ ਵਰਦੀ ਵਿਚ ਦੋ ਹਥਿਆਰਬੰਦ ਜਵਾਨਾਂ ਜਿਪਸੀ ਨੂੰ ਰੋਕਣ ਦਾ ਇਸ਼ਾਰਾ ਕੀਤਾ। ਤੇਜ ਰਾਮ ਨੇ ਜਿਪਸੀ ਰੋਕੀ। ਦੋਵੇਂ ਫ਼ੌਜੀ ਜਵਾਨ ਕੋਲ ਆ ਕੇ ਸਾਨੂੰ ਘੂਰਨ ਲੱਗੇ ਤੇ ਫੇਰ ਉਨ੍ਹਾਂ 'ਚੋਂ ਇਕ ਬੋਲਿਆ, "ਸਾਰੇ ਆਪਣੇ ਸ਼ਨਾਖ਼ਤੀ ਕਾਰਡ ਬਟਵੇ ਤੇ ਹੋਰ ਕਾਗ਼ਜ਼ ਆਪਣੀਆਂ ਆਪਣੀਆਂ ਸੀਟਾਂ 'ਤੇ ਰੱਖ ਕੇ ਹੇਠਾਂ ਉਤਰ ਆਓ।"

ਅਸੀਂ ਉਨ੍ਹਾਂ ਨੂੰ ਦੱਸਿਆ ਪਈ ਅਸੀਂ ਸ਼ਰਕਾਰੀ ਕਰਿੰਦੇ ਹਾਂ ਤੇ ਪਾਡਰ ਤੋਂ ਆ ਰਹੇ ਹਾਂ ਪਰ ਉਨ੍ਹਾਂ ਸਾਡੀ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ ਤੇ ਜਿਪਸੀ ਦੀਆਂ ਸੀਟਾਂ 'ਤੇ ਪਏ ਸ਼ਨਾਖ਼ਤੀ ਕਾਰਡ ਤੇ ਹੋਰ ਕਾਗ਼ਜ਼ ਵੇਖਣ ਲੱਗੇ। ਫੇਰ ਉਨ੍ਹਾਂ 'ਚੋਂ ਇਕ ਜਵਾਨ ਸਾਰੇ ਕਾਗ਼ਜ਼ ਬਟਵੇ ਤੇ ਸ਼ਨਾਖ਼ਤੀ ਕਾਰਡ ਲੈ ਕੇ ਇਕ ਟਿੱਬੇ ਵੱਲ ਚਲਾ ਗਿਆ। ਅਸਾਂ ਸਮਝਿਆ ਕਿ ਉਹ ਸਾਡੀ ਫ਼ੌਜ ਦੇ ਸਿਪਾਹੀ ਹਨ ਤੇ ਸਾਡੀ ਸ਼ਨਾਖ਼ਤ ਬਾਰੇ ਪੂਰੀ ਤਰ੍ਹਾਂ ਸੰਤੁਸ਼ਟ ਹੋਣਾ ਚਾਹੁੰਦੇ ਨੇ। ਕੁਝ ਚਿਰ ਮਗਰੋਂ ਲੰਮੇ ਵਾਲਾਂ ਤੇ ਲੰਮੇ ਕੱਦ ਵਾਲਾ, ਇਕ ਖ਼ੂਬਸੂਰਤ ਗੱਭਰੂ ਪਠਾਣੀ ਲਿਬਾਸ ਵਿਚ ਟਿੱਬੇ ਤੋਂ ਹੇਠਾਂ ਉਤਰ ਕੇ ਸਾਡੇ ਕੋਲ ਆਇਆ। ਉਹਦੇ ਨਾਲ ਚਾਰ ਜਵਾਨ ਹੋਰ ਵੀ ਸਨ। ਉਹ ਕਦੇ ਪਸ਼ਤੋ, ਕਦੇ ਉਰਦੂ ਵਿਚ ਗੱਲਬਾਤ ਕਰ ਰਹੇ ਸਨ। ਉਨ੍ਹਾਂ ਦੀਆਂ ਗੱਲਾਂ ਤੋ ਸਾਨੂੰ ਸਾਫ਼ ਪਤਾ ਚਲ ਗਿਆ ਕਿ ਅਸੀਂ ਖਾੜਕੂਆਂ ਦੇ ਨਰਗੇ ਵਿਚ ਫਸੇ ਹੋਏ ਹਾਂ ਜਿਨ੍ਹਾਂ ਫ਼ੌਜੀ ਵਰਦੀ ਪਾਈ ਹੋਈ ਸੀਂ।

"ਤੇਰਾ ਨਾਂ ਕੀ ਏ?"

"ਜੀ ਅਰਕਮ ਚੌਧਰੀ।"

"ਤੇਰਾ ਨਾਂ ਕੀ ਏ?"

"ਮੇਰਾ ਨਾਂ ਡਾਕਟਰ ਅਲਤਾਫ਼!"

"ਤੇ ਤੇਰਾ ਨਾਂ ਕੀ ਏ?'

"ਮੇਰਾ ਨਾਂ ਜ਼ਮੀਰ ਅਹਿਮਦ ਏ।" ਨਾਂ ਦਸਦਿਆਂ ਹੋਇਆਂ ਉਹਦੇ ਚਿਹਰੇ 'ਤੇ ਖ਼ੁਸ਼ੀ ਤੇ ਜੋਸ਼ ਝਲਕ ਰਿਹਾ ਸੀ।

"ਇਸ ਦਾ ਕੀ ਯਕੀਨ ਕਿ ਤੁਸੀਂ ਮੁਸਲਮਾਨ ਓ। ਚਲੋ ਤੁਸੀਂ ਸਾਰੇ ਇਕ ਇਕ ਕਰਕੇ ਕਲਮੇ ਸੁਣਾਉ।"

ਅਸਾਂ ਤਿੰਨਾਂ ਨੇ ਦੋ ਦੋ ਕਲਮੇ ਸੁਣਾਏ, ਫਿਰ ਜ਼ਮੀਰ ਅਹਿਮਦ ਕਹਿਣ ਲੱਗਾ, "ਹਜ਼ੂਰ ਤੁਸਾਂ ਮੈਨੂੰ ਪਛਾਣਿਆ ਨਹੀਂ। ਕੁਝ ਦਿਨ ਪਹਿਲਾਂ ਤੁਸੀਂ ਭਦਰਾਵਾ ਦੇ ਕਿਲੇ ਮੁਹੱਲੇ ਵਿਚ ਜਾਨ ਮੁਹੰਮਦ ਦੇ ਘਰ ਖਾਣਾ ਖਾ ਰਹੇ ਸੀ, ਉਥੇ ਤੁਹਾਡੇ ਨਾਲ

ਮੁਲਾਕਾਤ ਹੋਈ ਸੀ। ਜਾਨ ਮੁਹੰਮਦ ਮੇਰਾ ਮਸੇਰਾ ਭਰਾ ਏ।"

"ਠੀਕ ਏ, ਠੀਕ ਏ, ਇਹ ਚੌਥਾ ਬੰਦਾ ਕੌਣ ਏ? ਓਏ ਤੇਰਾ ਨਾਂ ਕੀ ਏ?"

"ਮਹਾਰਾਜ! ਮੇਰਾ ਨਾਂ ਤੇਜ ਰਾਮ ਏ ਤੇ ਮੈਂ ਏਸ ਜਿਪਸੀ ਦਾ ਡਰਾਈਵਰ ਹਾਂ?" ਤੇਜ ਰਾਮ ਡਰਦੇ-ਡਰਦੇ ਬੋਲਿਆ। ਉਹਦੇ ਚਿਹਰੇ ਦਾ ਰੰਗ ਜ਼ਰਦ ਹੋ ਗਿਆ ਸੀ। "ਚੰਗਾ, ਤੂੰ ਕਾਫ਼ਿਰ ਏਂ, ਤੈਨੂੰ ਤਾਂ ਅਸਾਂ ਛੱਡਣਾ ਨਹੀਂ। ਗੁੱਲਖਾਨ ਖ਼ੰਜਰ ਲਿਆ। ਇਸ ਦਾ ਗਲਾ ਕੱਟਣਾ ਏਂ। ਮੈਂ ਇਸ ਨੂੰ ਮਾਰਨ ਲਈ ਗੋਲੀ ਜ਼ਾਇਆ ਨਹੀਂ ਕਰਨਾ ਚਾਹੁੰਦਾ।"

"ਅਮੀਰ, ਹੁਣੇ ਲਿਆਇਆ ਜੀ।" ਮੌਤ ਨੂੰ ਆਪਣੇ ਸਾਹਮਣੇ ਵੇਖ ਕੇ ਤੇਜ ਰਾਮ ਰੋਣ ਲੱਗਾ ਤੇ ਸਵਾਲ ਕਰਨ ਵਾਲੇ ਖਾੜਕੂ ਦੇ ਪੈਰਾਂ ਵਿਚ ਡਿੱਗ ਪਿਆ ਤੇ ਕਹਿਣ ਲੱਗਾ, "ਸਰਕਾਰ ਮੇਰੀ ਜਾਨ ਬਖ਼ਸ਼ ਦਿਉ। ਮੈਨੂੰ ਨਾ ਮਾਰੋ। ਮੈਨੂੰ ਜੀਵਨ ਦਾਨ ਦੇ ਦਿਓ। ਮੇਰੀਆਂ ਪੰਜ ਜਵਾਨ ਧੀਆਂ ਨੇ। ਉਨ੍ਹਾਂ ਦੇ ਹਾਲੀਂ ਹੱਥ ਵੀ ਪੀਲੇ ਨਹੀਂ ਹੋਏ। ਉਪਰੋਂ ਮੈਂ 'ਕੱਲਾ ਕਮਾਣ ਵਾਲਾ। ਮੇਰੇ 'ਤੇ ਬੜੀਆਂ ਜ਼ੁੰਮੇਵਾਰੀਆਂ ਨੇ। ਮੇਰੇ 'ਤੇ ਰਹਿਮ ਕਰੋ।" ਉਹ ਇਕ-ਇਕ ਖਾੜਕੂ ਦੇ ਪੈਰ ਫੜੀ ਜਾ ਰਿਹਾ ਸੀ ਨਾਲੇ ਰੋਈ ਜਾ ਰਿਹਾ ਸੀ।... "ਮੇਰਾ ਘਰ ਬਰਬਾਦ ਹੋ ਜਾਏਗਾ ਮੇਰੇ ਬੱਚੇ ਭਿੱਖ ਮੰਗਣ 'ਤੇ ਆ ਜਾਣਗੇ। ਉਨ੍ਹਾਂ ਦਾ ਹੋਰ ਕੋਈ ਵਸੀਲਾ ਨਹੀਂ। ਏਸ ਲਈ ਸਰਕਾਰ, ਮੈਨੂੰ ਨਾ ਮਾਰੋ। ਮੇਰੇ 'ਤੇ ਤਰਸ ਖਾਓ। ਪ੍ਰਮਾਤਮਾ, ਨਹੀਂ ਨਹੀਂ ਅੱਲਾ ਤੁਹਾਡਾ ਭਲਾ ਕਰੇਗਾ।"

"ਕਮਾਂਡਰ ਇਹਦੇ 'ਤੇ ਤਰਸ ਖਾਣ ਦੀ ਕੋਈ ਲੋੜ ਨਹੀਂ, ਇਹ ਕਾਫ਼ਿਰ ਏ ਬੇਦੀਨ ਏ। ਇਸ ਲਈ ਇਸ ਦਾ ਸਿਰ ਕੱਪ ਉਤਾਰੋ।" ਦੂਜਾ ਖਾੜਕੂ ਕਹਿਣ ਲੱਗਾ।

"ਇਹ ਖ਼ੁਦਾਵੰਤ ਕਰੀਮ ਨੂੰ ਛੱਡ ਕੇ ਪੱਥਰਾਂ ਦੀ ਪੂਜਾ ਕਰਦੇ ਨੇ। ਇਨ੍ਹਾਂ ਦੇ ਫ਼ੌਜੀ ਸਾਡੇ 'ਤੇ ਜ਼ੁਲਮ ਕਰਦੇ ਨੇ। ਸਾਡੀਆਂ ਧੀਆਂ ਭੈਣਾਂ ਦੀ ਇੱਜ਼ਤ ਲੁੱਟਦੇ ਨੇ। ਸੁਹਾਗਣਾਂ ਨੂੰ ਬੇਵਾ ਅਤੇ ਬੱਚਿਆਂ ਨੂੰ ਯਤੀਮ ਬਣਾਂਦੇ ਨੇ। ਇਸ ਲਈ ਇਸ ਦਾ ਗਲਾ ਵੱਢ ਦਿਓ। ਇਹਨੂੰ ਬਖ਼ਸ਼ਣਾ ਗੁਨਾਹ ਕਬੀਰਾ ਏ। ਛੇਤੀ ਕਰੋ- ਖੰਜਰ ਫੜੋ ਤੇ ਅੱਲਾ ਦਾ ਨਾਂ ਲੈ ਕੇ ਗਲੇ 'ਤੇ ਫੇਰ ਦਿਓ।"

ਖਾੜਕੂਆਂ ਦੀ ਆਪਸੀ ਗੱਲਬਾਤ ਵਿਚ ਤੇਜ ਰਾਮ ਦੀ ਜ਼ਿੰਦਗੀ ਦਾ ਪਰਛਾਵਾਂ ਕਦੇ ਘਟਦਾ ਤੇ ਕਦੇ ਵੱਧਦਾ ਜਾ ਰਿਹਾ ਸੀ। ਉਹ ਕੰਬ ਰਿਹਾ ਸੀ ਤੇ ਰੋਈ ਜਾ ਰਿਹਾ ਸੀ।

"ਜਨਾਬ ਇਸ ਨੂੰ ਬਖ਼ਸ਼ ਦਿਓ। ਏਸ ਗ਼ਰੀਬ 'ਤੇ ਰਹਿਮ ਕਰੋ, ਇਹਨੂੰ ਨਾ ਮਾਰੋ, ਇਹ ਬਿਲਕੁਲ ਸੱਚ ਕਹਿ ਰਿਹਾ ਏ।"

"ਬਕਵਾਸ ਬੰਦ ਕਰ ਓਏ ਕੁੱਤਿਆ। ਤੂੰ ਇਹਦਾ ਮਾਮਾ ਲਗਦਾ ਏਂ?"

ਇਕ ਖਾੜਕੂ ਬੋਲਿਆ।

"ਅਮੀਰ, ਵਕਤ ਜ਼ਾਇਆ ਨਾ ਕਰ। ਅਸਾਂ ਦੂਜੇ ਮਿਸ਼ਨ 'ਤੇ ਵੀ ਜਾਣਾ ਏ ਏਸ ਮਰਦੂਦ ਦਾ ਛੇਤੀ ਕੰਮ ਮੁਕਾ ਕਰ!"

"ਤੁਸੀਂ ਇੰਜ ਨਹੀਂ ਕਰ ਸਕਦੇ। ਤੁਸੀਂ ਤੇਜ ਰਾਮ ਨੂੰ ਮਾਰ ਨਹੀਂ ਸਕਦੇ। ਇਸ ਮਾਸੂਮ, ਬੇਗੁਨਾਹ ਨੇ ਤੁਹਾਡਾ ਕੀਹ ਵਿਗਾੜਿਆ ਏ? ਨਿੱਹਥੇ ਤੇ ਕਮਜ਼ੋਰ ਨੂੰ ਮਾਰਨਾ ਕਿਹੜੇ ਮਜ਼ਹਬ ਵਿਚ ਲਿਖਿਆ ਹੈ। ਖ਼ੁਦਾ ਵੰਦ ਕਰੀਮ ਤਾਂ ਰੱਬ-ਉਲ-ਆਲਮੀਨ ਹੈ। ਇਹ ਸਿਰਫ਼ ਮੁਸਲਮਾਨਾਂ ਦਾ ਰੱਬ ਨਹੀਂ। ਅਸੀਂ ਮਿੱਟੀ ਦੇ ਪੁਤਲੇ ਹਾਂ। ਅਸੀਂ ਸਾਰੇ ਆਦਮ ਦੀ ਔਲਾਦ ਹਾਂ। ਸਾਨੂੰ ਇਨਸਾਨੀ ਰੂਪ ਰੱਬ ਨੇ ਬਖ਼ਸ਼ਿਆ ਹੋਇਆ ਏ। ਤੁਸੀਂ ਰੱਬ ਦੀ ਖ਼ਲਕਤ ਨੂੰ ਮਾਰਨ ਵਾਲੇ ਕੌਣ ਓ। ਤੁਹਾਨੂੰ ਕਿਸੇ ਨੇ ਨਹੀਂ ਸਮਝਾਇਆ ਕਿ ਦੁੱਖ ਦੇਈਏ ਖ਼ਲਕ ਨੂੰ ਪੈਂਦਾ ਕਹਿਰ ਖ਼ੁਦਾ। ਤੁਸੀਂ ਨਫਸਿਆਤੀ ਗ਼ੁਲਾਮੀ ਦਾ ਸ਼ਿਕਾਰ ਹੋ ਅਤੇ ਅੰਨ੍ਹੇ ਮੌਲਾਨਿਆਂ ਦਾ ਹਥਿਆਰ ਓਂ। ਤੁਹਾਡੀ ਜ਼ਬਾਨ ਵੀ ਕੌੜੀ ਏ ਤੇ ਦਿਲ ਵੀ ਪੱਥਰ। ਤੁਸੀਂ ਤੇ ਮਿੰਬਰ ਦੀ ਲਕੜੀ ਹੋ, ਨਾ ਬਾਲਣ ਜੋਗੀ, ਨਾ ਵੇਚਣ ਜੋਗੀ।"

"ਓਏ ਬਦਬਖਤੋ! ਅਸੀਂ ਤੁਹਾਨੂੰ ਕਾਫ਼ਿਰਾਂ ਦੀ ਗ਼ੁਲਾਮੀ ਤੋਂ ਆਜ਼ਾਦ ਕਰਾਣ ਲਈ ਲੜ ਰਹੇ ਹਾਂ। ਅਸੀਂ ਏਥੇ ਕੁਰਾਨ ਤੇ ਸ਼ਰੀਅਤ ਦਾ ਨਿਜ਼ਾਮ ਕਾਇਮ ਕਰਨਾ ਚਾਹੁੰਦੇ ਹਾਂ ਤੇ ਤੂੰ ਇਸ ਕਾਫ਼ਿਰ ਦਾ ਪੱਖ ਲੈ ਰਿਹਾ ਏਂ? ਤੈਨੂੰ ਸ਼ਰਮ ਆਉਣੀ ਚਾਹੀਦੀ ਏ।"

"ਸ਼ਰਮ ਤਾਂ ਤੁਹਾਨੂੰ ਆਉਣੀ ਚਾਹੀਦੀ ਏ। ਤੁਸੀਂ ਇਨ੍ਹਾਂ ਨੂੰ ਕਾਫ਼ਿਰ ਕਹਿੰਦੇ ਓ ਪਰ ਕਿਉਂ? ਕਾਫ਼ਿਰ ਤਾਂ ਉਹ ਹੁੰਦਾ ਏ ਜਿਹੜਾ ਖ਼ੁਦਾ ਦੀ ਹਸਤੀ ਤੋਂ ਮੁਨਕਰ ਹੋਵੇ ਪਰ ਇਹ ਲੋਕ ਤਾਂ ਰੱਬ ਦੀ ਜ਼ਾਤ ਨੂੰ ਕਈ ਸ਼ਕਲਾਂ ਵਿਚ ਮੰਨਦੇ ਨੇ-ਤੇ ਖ਼ੁਦਾ ਦੀ ਜ਼ਾਤ ਨੂੰ ਪ੍ਰਮਾਤਮਾ, ਓਮ ਤੇ ਈਸ਼ਵਰ ਦੇ ਨਾਂ ਨਾਲ ਬੁਲਾਂਦੇ ਨੇ। ਇਨ੍ਹਾਂ ਦਾ ਵੀ ਸਾਡੇ ਵਾਂਗਰ ਇਹ ਅਕੀਦਾ ਏ ਕਿ ਦੁਨੀਆਂ ਰੱਬ ਦੀ ਬਣਾਈ ਹੋਈ ਏ ਤੇ ਸ੍ਰਿਸ਼ਟੀ ਨੂੰ ਚਲਾਣ ਵਾਲਾ ਸਿਰਫ਼ ਈਸ਼ਵਰ ਏ। ਫੇਰ ਇਹ ਕਿੰਝ ਕਾਫ਼ਿਰ ਹੋਏ। ਤੁਸਾਂ ਜਾਂ ਤੁਹਾਡੇ ਮੌਲਾਣਿਆਂ ਨੇ ਵੇਦ ਨਹੀਂ ਪੜ੍ਹੇ, ਜਿਹੜੇ ਹਜ਼ਾਰਾਂ ਸਾਲ ਪੁਰਾਣੇ ਨੇ ਤੇ ਜਿਨ੍ਹਾਂ ਵਿਚ ਇਨਸਾਨੀ ਅਕਲ ਨੂੰ ਹੈਰਾਨ ਕਰਨ ਵਾਲੀਆਂ ਗੱਲਾਂ ਲਿਖੀਆਂ ਨੇ। ਫੇਰ ਸਾਨੂੰ ਅਜਿਹੀ ਆਜ਼ਾਦੀ ਨਹੀਂ ਚਾਹੀਦੀ ਜਿਸ ਵਿਚ ਦੂਜੇ ਧਰਮਾਂ ਤੇ ਅਕੀਦਿਆਂ ਨੂੰ ਮੰਨਣ ਵਾਲਿਆਂ ਨੂੰ ਆਪਣੀ ਮਰਜ਼ੀ ਮੁਤਾਬਿਕ ਜੀਣ ਦਾ ਹੱਕ ਨਾ ਹੋਵੇ। ਅਸੀਂ ਬਘਿਆੜਾਂ ਦੇ ਜੰਗਲ ਵਿਚ ਨਹੀਂ ਰਹਿੰਦੇ। ਅਸੀਂ ਇਨਸਾਨ ਹਾਂ ਤੇ ਇਨਸਾਨੀਅਤ ਦੇ ਅਸੂਲਾਂ ਅਨੁਸਾਰ ਜੀਵਨ ਗੁਜ਼ਾਰਦੇ ਹਾਂ। ਅਸੀਂ ਈਸ਼ਵਰ ਤੇ ਅੱਲਾ ਕੋਲੋਂ ਡਰਨ ਵਾਲੇ ਲੋਕ ਹਾਂ। ਤੁਸੀਂ ਵੀ ਖ਼ੁਦਾ ਕੋਲੋਂ ਡਰੋ। ਮੌਤ ਹਿੰਦੂ ਤੇ ਮੁਸਲਮਾਨ ਨਹੀਂ ਵਿਹੰਦੀ। ਮੌਤ ਜਿਹਾਦੀ ਤੇ ਫਸਾਦੀ ਨਹੀਂ ਵੇਖਦੀ। ਮੌਤ ਦੇਸ਼ ਭਗਤ ਤੇ ਦੇਸ਼ ਧ੍ਰੋਹੀ

ਨਹੀਂ ਵੇਖਦੀ। ਮੌਤ ਬਰਹਕ ਏ ਤੇ ਤੁਹਾਨੂੰ ਵੀ ਆਉਣੀ ਏ। ਖੰਜਰ ਤੇ ਬਾਰੂਦ ਬੇਸ਼ੱਕ ਬੜੇ ਸੰਗਦਿਲ ਤੇ ਬੇਰਹਿਮ ਨੇ ਪਰ ਦਿਲ ਤੇ ਪੱਥਰ ਨਹੀਂ ਹੁੰਦਾ ਓਸ ਵਿਚ ਜ਼ਿੰਦਗੀ ਧੜਕਦੀ ਏ। ਤੁਸੀਂ ਜੇ ਲੜਨਾ ਚਾਹੁੰਦੇ ਓ ਤਾਂ ਜ਼ੁਲਮ ਦੇ ਖ਼ਿਲਾਫ਼ ਲੜੋ। ਆਪਣੇ ਅੰਦਰ ਦੇ ਦੁਸ਼ਮਣ ਨਾਲ ਲੜੋ ਤੇ ਸਾਨੂੰ ਆਪਣੇ ਹਾਲ 'ਤੇ ਛੱਡ ਦਿਓ।"

"ਅਮੀਰ, ਇਹ ਸਾਲਾ ਖ਼ਬੀਸ ਬਹੁਤ ਬਕਵਾਸ ਕਰ ਰਿਹਾ ਏ। ਇਸ ਦੇ ਸੀਨੇ ਵਿਚ ਵੀ ਗੋਲੀ ਉਤਾਰ ਦਿਓ। ਇਸ ਦੀਆਂ ਗੱਲਾਂ ਵੱਲ ਨ ਜਾਓ। ਜੇ ਗੱਲ ਗੱਲੀਂ ਪਈ ਤਾਂ ਸਮਝੋ ਕਿ ਗੱਲ ਗਈ। ਏਸ ਲਈ ਤੁਸੀਂ ਕਾਫ਼ਿਰ ਦੀ ਗਰਦਨ 'ਤੇ ਛੁਰੀ ਫੇਰੋ ਤੇ ਸਵਾਬ ਕਮਾਓ।"

"ਤੁਹਾਡੇ ਏਸੇ ਸਵਾਬ ਨੇ ਸਾਡੀ ਜ਼ਿੰਦਗੀ ਅਜ਼ਾਬ ਬਣਾ ਦਿੱਤੀ ਏ। ਤੁਸੀਂ ਨਹੀਂ ਵੇਖਿਆ ਕਿ ਘਾਹ ਜ਼ਮੀਨ ਵਿਚੋਂ ਉੱਗਦਾ ਏ ਤੇ ਘਾਹ ਨੂੰ ਭੇਡ ਬੱਕਰੀਆਂ ਚੱਟ ਕਰ ਜਾਂਦੀਆਂ ਨੇ। ਬਘਿਆੜ ਭੇਡ ਬੱਕਰੀਆਂ ਦਾ ਸ਼ਿਕਾਰ ਕਰਦਾ ਏ। ਗੈਂਡਾ ਬਘਿਆੜ ਨੂੰ ਫਾੜ ਛੱਡਦਾ ਏ। ਸ਼ੇਰ ਗੈਂਡੇ ਨੂੰ ਚੀਰ ਦੇਂਦਾ ਏ ਅਤੇ ਮੌਤ ਸ਼ੇਰ ਨੂੰ ਖ਼ਤਮ ਕਰ ਦੇਂਦੀ ਏ ਅਤੇ ਇਹ ਸਿਲਸਿਲਾ ਚਲਦਾ ਰਹਿੰਦਾ ਏ। ਇਸ ਲਈ ਤਾਕਤ ਦਾ ਕੋਈ ਵਜੂਦ ਨਹੀਂ ਕਿ ਤੁਸੀਂ ਲੋਕਾਂ ਨੂੰ ਮਾਰੋ। ਸਗੋਂ ਤਾਕਤ ਦਾ ਇਹ ਮਤਲਬ ਆਪਣੇ ਮਨ ਤੇ ਨਫ਼ਸ ਉਤੇ ਕਾਬੂ ਪਾਉਣਾ ਏ। ਆਪਣੇ ਕਰੋਧ ਤੇ ਲਾਲਚ ਨੂੰ ਮਾਰਨਾ ਏ। ਸਾਡੇ ਨਬੀ ਕਰੀਮ ਦੀ ਹਦੀਸ ਏ ਪਈ ਜੋ ਕੋਈ ਮੁਸਲਮਾਨ ਕਿਸੇ ਗ਼ੈਰ ਮੁਸਲਿਮ ਨੂੰ ਨਾਹਕ ਕਤਲ ਕਰੇਗਾ ਤਾਂ ਉਹ ਦੋਜ਼ਖ਼ 'ਚ ਜਾਏਗਾ ਤੇ ਖ਼ੁਦਾਵੰਤ ਕਰੀਮ ਦਾ ਫ਼ਰਮਾਨ ਏ ਕਿ ਧਰਤੀ ਉਤੇ ਰਹਿਣ ਵਾਲੀ ਮਖ਼ਲੂਕ ਤੇ ਰਹਿਮ ਕਰੋ, ਅੱਲਾ ਤੁਹਾਡੇ ਤੇ ਰਹਿਮ ਫਰਮਾਏਗਾ। ਤੁਸੀਂ ਬੇਸ਼ੱਕ ਮੈਨੂੰ ਗੋਲੀ ਮਾਰ ਦਿਉ ਪਰ ਮੈਂ ਤੇਜ ਰਾਮ ਨੂੰ ਮਰਨ ਨਹੀਂ ਦਿਆਂਗਾ। ਮੇਰੀ ਸੋਚ ਮੁਤਾਬਕ ਸੱਚੀ ਗੱਲ ਕਹਿਣੀ ਸਭ ਤੋਂ ਵੱਡਾ ਜਿਹਾਦ ਏ ਤੇ ਸਚਿਆਰ ਮੌਤ ਕੋਲੋਂ ਨਹੀਂ ਡਰਦਾ।"

ਏਨੀ ਦਲੇਰੀ ਤੇ ਬੇਖ਼ੌਫ਼ੀ ਨਾਲ ਆਪਣੀ ਗੱਲ ਕਹਿਣ ਵਾਲੇ ਤੇ ਤੇਜ ਰਾਮ ਨੂੰ ਬਚਾਉਣ ਲਈ ਆਪਣੀ ਜਾਨ ਦੇਣ ਵਾਲੇ ਮਨੁੱਖ ਨੂੰ ਮੈਂ ਬੜੀ ਹੈਰਾਨੀ ਨਾਲ ਤੱਕੀ ਜਾ ਰਿਹਾ ਸਾਂ। ਕਿਉਂ ਜੇ ਇਹ ਮਨੁੱਖ ਹੋਰ ਕੋਈ ਨਹੀਂ, ਜ਼ਮੀਰ ਅਹਿਮਦ ਸੀ ਜਿਸਦਾ ਮੈਂ ਅੱਜ ਨਵਾਂ ਰੂਪ ਵੇਖ ਰਿਹਾ ਸਾਂ ਤੇ ਜਿਸ ਦੀਆਂ ਗੱਲਾਂ ਸੁਣ ਕੇ ਸ਼ਾਇਦ ਅਮੀਰ ਦਾ ਜ਼ਮੀਰ ਵੀ ਜਾਗ ਪਿਆ ਸੀ। ਅਮੀਰ ਨੇ ਦੋ ਰਕਾਤ ਨਫ਼ਲ ਪੜ੍ਹੇ ਤੇ ਫੇਰ ਤੇਜ ਰਾਮ ਨੂੰ ਘੂਰ ਕੇ ਵੇਖਿਆ। ਤੇਜ ਰਾਮ ਦੀ ਬੋਲਣ ਦੀ ਸ਼ਕਤੀ ਖ਼ਤਮ ਹੋ ਚੁੱਕੀ ਸੀ। ਉਹ ਅਮੀਰ ਵੱਲ ਬੜੀ ਬੇਬਸੀ ਅਤੇ ਬੇਚਾਰਗੀ ਨਾਲ ਦੇਖ ਰਿਹਾ ਸੀ। ਅਮੀਰ, ਤੇਜ ਰਾਮ ਵੱਲ ਵਧਿਆ। ਉਸ ਨੇ ਤੇਜ ਰਾਮ ਦੇ ਮੋਢੇ 'ਤੇ ਹੱਥ ਰੱਖਿਆ ਤੇ ਉਹ ਤਿੱਖੀ ਨਜ਼ਰ ਨਾਲ ਵੇਖਣ ਲੱਗਾ ਪਰ ਮੂੰਹੋਂ ਕੁਝ ਨਾ ਬੋਲਿਆ। ਤੇਜ ਰਾਮ ਦੇ ਸਾਹ ਸੁੱਕ ਚੁੱਕੇ ਸਨ। ਉਹਦਾ ਸਰੀਰ ਠੰਡਾ ਠਾਰ ਹੋ ਚੁੱਕਿਆ ਸੀ। ਅਮੀਰ ਦੇ ਚਿਹਰੇ 'ਤੇ

ਨਿੰਮੀ ਜਿਹੀ ਮੁਸਕਾਨ ਉਭਰੀ। ਉਹਨੇ ਤੇਜ ਰਾਮ ਦੇ ਹੱਥਾਂ ਨੂੰ ਮਜਬੂਤੀ ਨਾਲ ਫੜਿਆ ਤੇ ਫੇਰ ਉਹਦੀ ਪਿੱਠ 'ਤੇ ਥਾਪੀ ਦੇਣ ਲੱਗਾ। ਤੇਜ ਰਾਮ ਨੂੰ ਆਪਣੀਆਂ ਅੱਖਾਂ ਵਿਚ ਮੁੜ ਜ਼ਿੰਦਗੀ ਨੱਚਦੀ ਮਹਿਸੂਸ ਹੋਈ। ਅਮੀਰ ਨੇ ਤੇਜ ਰਾਮ ਦੇ ਹੱਥ ਛੱਡ ਦਿੱਤੇ। ਫੇਰ ਉਹ ਸਾਡੇ ਵੱਲ ਮੁੜਿਆ। ਉਹ ਮੁਸਕਰਾ ਰਿਹਾ ਸੀ ਤੇ ਉਹਨੇ ਸਾਡੇ ਤਿੰਨਾਂ ਨਾਲ ਹੱਥ ਮਿਲਾਏ ਤੇ ਇਕ ਖਾੜਕੂ ਨੂੰ ਸਾਡੇ ਸ਼ਨਾਖ਼ਤੀ ਕਾਰਡ ਤੇ ਬਟੂਏ ਵਾਪਸ ਕਰਨ ਦਾ ਹੁਕਮ ਦਿੱਤਾ।

•

# ਸੂਲਾਂ ਭਰੇ ਪੈਂਡੇ

"ਮਾਈ! ਤੇਰੇ ਮਕਾਨ ਵਿਚ ਮੌਲਵੀ ਆਏ ਸਨ?" ਮੇਜਰ ਸ਼ਰਮਾ ਆਪਣੇ ਜਵਾਨਾਂ ਨਾਲ ਪਿੰਡ ਵਿਚ ਘਰ-ਘਰ ਤਲਾਸ਼ੀ ਲੈਂਦਿਆਂ ਬੁੱਢੀ ਨੂਰਾਂ ਨੂੰ ਪੁੱਛ ਰਿਹਾ ਸੀ। ਫ਼ੌਜੀ ਮੁਖ਼ਬਰ ਨੇ ਉਸਨੂੰ ਪੱਕੀ ਸੂਹ ਦਿੱਤੀ ਸੀ।

"ਮਾਂ ਵਾਰੀ ਜਾਏ ਮੇਰੇ ਪੁੱਤਰਾ! ਆਹੋ, ਉਹ ਆਏ ਸਨ।" ਬੇਬੇ ਨੂਰਾਂ ਨੇ ਜਵਾਬ ਦਿੱਤਾ।

"ਕਿੰਨੇ ਮੌਲਵੀ ਆਏ ਸਨ?" ਮੇਜਰ ਸ਼ਰਮਾ ਨੇ ਤਫ਼ਤੀਸ਼ ਜਾਰੀ ਰੱਖੀ।

"ਮੈਂ ਸਦਕੇ ਜਾਵਾਂ ਮੇਰੇ ਲਾਲ! ਉਹ ਚਾਰ ਸਨ।"

"ਉਨ੍ਹਾਂ ਕੋਲ ਕੀ-ਕੀ ਸਮਾਨ ਸੀ?"

"ਉਨ੍ਹਾਂ ਕੋਲ ਬੰਦੂਕਾਂ ਸਨ, ਦੋ ਗਭਰੂਆਂ ਕੋਲ ਪਸਤੌਲਾਂ ਵੀ ਸਨ ਤੇ ਇਕ ਦੇ ਹੱਥ ਵਿਚ ਨਿੱਕਾ ਜੇਹਾ ਰੇਡੀਉ ਸੀ, ਜਿਸ ਤੋਂ ਉਹ ਕਿਸੇ ਨਾਲ਼ ਗੱਲ ਕਰ ਰਿਹਾ ਸੀ।" ਬੇਬੇ ਨੂਰਾਂ ਬੋਲੀ।

"ਉਨ੍ਹਾਂ ਦਾ ਹੁਲੀਆ ਕੈਸਾ ਸੀ?" ਮੇਜਰ ਸ਼ਰਮਾ ਨੇ ਪੁੱਛਿਆ।

"ਉਨ੍ਹਾਂ ਤੁਹਾਡੇ ਵਾਂਗਰ ਸ਼ਲਵਾਰਾਂ ਕਮੀਜ਼ਾਂ ਨਹੀਂ ਸਨ ਪਾਈ ਦੀਆਂ। ਉਹ ਤਾਂ ਫ਼ੌਜੀ ਵਰਦੀਆਂ ਵਿਚ ਸਨ। ਉਹ ਲੰਮੇ ਕੱਦ ਤੇ ਮਜਬੂਤ ਸਰੀਰ ਵਾਲੇ ਗਭਰੂ ਸਨ। ਉਨ੍ਹਾਂ ਦੇ ਸਿਰਾਂ ਦੇ ਵਾਲ ਤੇ ਮੂੰਹ 'ਤੇ ਦਾੜ੍ਹੀਆਂ ਸਨ।" ਬੇਬੇ ਨੂਰਾਂ, ਮੇਜਰ ਸ਼ਰਮਾ ਨੂੰ ਉਨ੍ਹਾਂ ਦਾ ਹੁਲੀਆ ਦੱਸ ਰਹੀ ਸੀ।... ਉਹ ਇਸ ਬਦਨਸੀਬ ਪਿੰਡ ਦੀ ਸਭ ਤੋਂ ਵੱਡੀ ਤੇ ਸਿਆਣੀ ਉਮਰ ਵਾਲੀ ਬੁੱਢੀ ਸੀ, ਜਿੱਥੇ ਦੇ ਅਸਮਾਨ ਉੱਤੇ ਅਕਸਰ ਇੱਲਾਂ ਉਡਦੀਆਂ ਰਹਿੰਦੀਆਂ ਨੇ।

"ਮੇਰੇ ਬੱਚਿਓ! ਤੁਸੀਂ ਰੋਟੀ ਖਾਓ ਗੇ ਜਾਂ ਚਾਅ ਪੀਓ ਗੇ?" ਬੇਬੇ ਨੂਰਾਂ ਨੇ ਦੋ ਮੰਜੀਆਂ ਉੱਤੇ ਚਿੱਟੀਆਂ ਚਾਦਰਾਂ ਵਿਛਾਂਦੇ ਹੋਇਆਂ ਮੇਜਰ ਸ਼ਰਮਾ ਨੂੰ ਪੁੱਛਿਆ।

"ਨਹੀਂ, ਨਹੀਂ! ਅਸੀਂ ਇਥੇ ਰੋਟੀ ਖਾਣ ਜਾਂ ਚਾਅ ਪੀਣ ਨਹੀਂ ਆਏ। ਪਰ ਤੂੰ ਦੱਸ, ਤੂੰ ਉਨ੍ਹਾਂ ਹਰਾਮਜ਼ਾਦਿਆਂ ਨੂੰ ਰੋਟੀ ਖਵਾਈ ਸੀ?" ਮੇਜਰ ਸ਼ਰਮਾ ਨੇ ਬੜੇ ਰੌਅਬ ਨਾਲ ਪੁੱਛਿਆ।

"ਆਹੋ ਪੁੱਤਰ! ਮੈਂ ਉਨ੍ਹਾਂ ਨੂੰ ਰੋਟੀ ਵੀ ਖਵਾਈ ਸੀ, ਨਾਲੇ ਲੱਸੀ ਵੀ ਪਲਾਈ ਸੀ। ਉਨ੍ਹਾਂ ਨੂੰ ਡਾਢੀ ਭੁੱਖ ਲੱਗੀ ਹੋਈ ਸੀ... ਅਤੇ ਉਨ੍ਹਾਂ ਮੇਰੇ ਕੋਲੋਂ ਰੋਟੀ

ਮੰਗੀ ਸੀ। ਮੈਂ ਉਨ੍ਹਾਂ ਨੂੰ ਰੋਟੀ ਖਵਾਈ ਅਤੇ ਫੇਰ ਉਹ ਸਾਹਮਣੇ ਵਾਲੀ ਪਹਾੜੀ ਵੱਲ ਚਲੇ ਗਏ।" ਬੇਬੇ ਨੂਰਾਂ ਨੇ ਪੀਰ ਪੰਚਾਲ ਪਹਾੜ ਵੱਲ ਇਸ਼ਾਰਾ ਕਰਦਿਆਂ ਹੋਇਆਂ ਦੱਸਿਆ।

ਫਾਗਲਾ ਪਿੰਡ ਦਾ ਇਹ ਇਲਾਕਾ ਡਾਢਾ ਪਿਛੜਿਆ ਹੋਇਆ ਹੈ। ਇੱਥੇ ਅਕਸਰ ਖਾੜਕੂ ਆਂਦੇ ਰਹਿੰਦੇ ਨੇ, ਕਿਉਂ ਜੇ ਇਥੋਂ ਹੀ ਇਕ ਰਸਤਾ ਪੀਰਪੰਚਾਲ ਪਹਾੜੀ ਸਿਲਸਿਲੇ ਵੱਲ ਜਾਂਦਾ ਹੈ ਤੇ ਦੂਜਾ ਰਸਤਾ ਬਫ਼ਲਿਆਜ਼, ਡੇਰਾ ਗੱਲੀ, ਥੰਨਾ ਮੰਡੀ ਅਤੇ ਦਰਹਾਲ ਤੋਂ ਹੁੰਦਿਆਂ ਹੋਇਆਂ ਬੁੱਧਲ, ਮਾਹੌਰ ਤੇ ਗੁਲਾਬਗੜ ਨੂੰ ਜਾਂਦਾ ਹੈ। ਤਾਹੀਉਂ ਇਸ ਸਾਰੇ ਇਲਾਕੇ ਵਿਚ ਜੁਝਾਰੂਆਂ ਦਾ ਇਕੱਠ ਰਹਿੰਦਾ ਹੈ, ਜਿਸ ਕਾਰਨ ਪੁਲਿਸ ਅਤੇ ਫ਼ੌਜ ਅਕਸਰ ਇਸ ਇਲਾਕੇ ਨੂੰ ਘੇਰੇ ਵਿਚ ਲੈ ਕੇ ਤਲਾਸ਼ੀਆਂ ਕਰਦੀ ਰਹਿੰਦੀ ਹੈ। ਇੱਥੇ ਖਾੜਕੂਆਂ ਨਾਲ ਪੁਲਿਸ ਤੇ ਫ਼ੌਜ ਦੇ ਮੁਕਾਬਲੇ ਹੁੰਦੇ ਰਹਿੰਦੇ ਹਨ, ਜਿਸ ਵਿਚ ਦੋਹਾਂ ਪਾਸਿਉਂ ਬੜਾ ਜਾਨੀ ਨੁਕਸਾਨ ਹੁੰਦਾ ਹੈ ਅਤੇ ਇਸ ਦੀ ਲਪੇਟ ਵਿਚ ਪਿੰਡ ਵਾਸੀ ਵੀ ਆਂਦੇ ਰਹਿੰਦੇ ਹਨ। ਗਰ੍ਹਾਂਈਆਂ ਦਾ ਜਾਨੀ ਤੇ ਮਾਲੀ ਨੁਕਸਾਨ ਹਰ ਦਿਨ ਹੁੰਦਾ ਹੈ। ਕਦੇ ਖਾੜਕੂਆਂ ਦੇ ਹੱਥੋਂ, ਕਦੇ ਫ਼ੌਜ ਤੇ ਕਦੇ ਪੁਲਿਸ ਦੇ ਹੱਥੋਂ। ਇੱਥੇ ਲੋਕੀ ਡਾਢੀ ਪਰੇਸ਼ਾਨੀ, ਮੁਸੀਬਤ ਅਤੇ ਅੱਤਵਾਦ ਦੇ ਸ਼ਿਕਾਰ ਹਨ। ਇੰਝ ਸਮਝੋ ਕਿ ਚੱਕੀ ਦੇ ਦੋ ਪਾਟਾਂ ਵਿਚ ਪਿਸ ਰਹੇ ਹਨ। ਇਹ ਲੋਕੀਂ ਆਪਣੇ ਨਾਲ ਹੋਈਆਂ ਜ਼ਿਆਦਤੀਆਂ ਦੀ ਸ਼ਿਕਾਇਤਾਂ ਜ਼ਿਲ੍ਹੇ ਦੇ ਹਾਕਮਾਂ ਨਾਲ ਵੀ ਕਰਦੇ ਹਨ ਪਰ ਇੰਝ ਲਗਦਾ ਹੈ ਬਈ ਉੱਗਰਵਾਦ ਨੇ ਸਭਨਾਂ ਨੂੰ ਬੇਬਸ ਕਰ ਦਿੱਤਾ ਹੈ। ਭਲਾ! ਸੱਪਾਂ ਅੱਗੇ ਕਿਸਦਾ ਦੀਵਾ ਬਲਿਆ ਹੈ।

"ਮਾਈ! ਤੂੰ ਉਨ੍ਹਾਂ ਨੂੰ ਰੋਟੀ ਕਿਉਂ ਖਵਾਈ? ਤੈਨੂੰ ਪਤਾ ਨਹੀਂ ਕਿ ਉਹ ਸਾਡੇ ਵੈਰੀ ਨੇ। ਉਹ ਦੁਸ਼ਮਣ ਮੁਲਕ ਤੋਂ ਟ੍ਰੇਨਿੰਗ ਲੈ ਕੇ ਆਂਦੇ ਨੇ ਤੇ ਇੱਥੇ ਤਬਾਹੀ ਮਚਾਂਦੇ ਨੇ, ਮਾਸੂਮ ਤੇ ਬੇਗੁਨਾਹ ਲੋਕਾਂ ਨੂੰ ਮਾਰਦੇ ਨੇ, ਪਰ ਤੁਸੀਂ ਉਨ੍ਹਾਂ ਨੂੰ ਰੋਟੀਆਂ ਖਵਾਂਦੇ ਹੋ। ਸੌਣ ਲਈ ਜਗ੍ਹਾ ਦੇਂਦੇ ਹੋ। ਤੁਹਾਨੂੰ ਪਤਾ ਨਹੀਂ ਹੈ ਕਿ ਉਗਰਵਾਦੀਆਂ ਨੂੰ ਪਨਾਹ ਦੇਣੀ ਤੇ ਰੋਟੀ ਖਵਾਣੀ ਬੜਾ ਵੱਡਾ ਜੁਰਮ ਹੈ ਇਸਦੀ ਸਜ਼ਾ ਮੌਤ ਵੀ ਹੋ ਸਕਦੀ ਹੈ।"

"ਮੌਤ ਤਾਂ ਪੁੱਤਰਾ ਸਭਨਾਂ ਨੂੰ ਆਉਣੀ ਏਂ। ਅੱਜ ਜਾਂ ਕੱਲ੍ਹ, ਅੱਗੇ ਜਾਂ ਪਿੱਛੇ, ਸਭਨਾਂ ਨੇ ਜਾਣਾ ਹੈ। ਆਪਣੇ ਹਕੀਕੀ ਮਾਲਕ ਕੋਲ ਜਿਹੜਾ ਸਾਰਿਆਂ ਦਾ ਹਿਸਾਬ ਲਵੇਗਾ। ਉੱਥੇ ਅਮਲਾਂ ਨਾਲ ਨਿਬੇੜਾ ਹੋਵੇਗਾ। ਇਹ ਧਰਤੀ ਰੱਬ ਸੱਚੇ ਦੀ ਹੈ, ਉਹ ਹੀ ਇਸਦਾ ਮਾਲਕ ਹੈ। ਸਾਡਾ, ਤੁਹਾਡਾ ਕੁਝ ਨਹੀਂ ਹੈ। ਸੱਜਣ, ਦੁਸ਼ਮਣ ਦਾ ਫ਼ੈਸਲਾ ਰੱਬ ਦ੍ਹੀ ਜ਼ਾਤ ਕਰਸੀ.... ਪਰ ਮੇਰੇ ਲਾਲ! ਮੇਰੇ ਜਿਗਰ ਦੇ ਟੁਕੜੇ, ਤੂੰ ਇਹ ਕੇਹੋ ਜੇਹੀਆਂ ਗੱਲਾਂ ਕਰ ਰਿਹਾ ਹੈਂ ਕਿ ਮੈਂ ਉਨ੍ਹਾਂ ਨੂੰ ਰੋਟੀ ਕਿਉਂ ਖਵਾਈ... ਸੁਣ ਮੇਰਿਆ ਬੱਚਿਆ, ਇਹ ਕਿਵੇਂ ਹੋ ਸਕਦਾ ਹੈ ਕਿ ਕੋਈ ਮੇਰੇ ਘਰ ਭੁੱਖਾ ਤਿਰਹਾਇਆ

ਆਏ ਤੇ ਮੈਂ ਉਹਨੂੰ ਰੋਟੀ ਨਾ ਖਵਾਵਾਂ, ਇਹ ਤਾਂ ਸਾਡੇ ਮਜ਼੍ਹਬ ਦੇ ਖ਼ਿਲਾਫ਼ ਹੈ। ਸਾਡੀ ਪਰੰਪਰਾ ਦੇ ਵਿਰੁੱਧ। ਅਸੀਂ ਗਰਾਂਈਂ ਲੋਕ ਮੁਸਾਫ਼ਿਰਾਂ ਨੂੰ ਰੋਟੀ ਖਵਾਣੀ ਸਵਾਬ ਤੇ ਪੁੰਨ ਸਮਝਦੇ ਹਾਂ। ਉਨ੍ਹਾਂ ਨੂੰ ਰਾਤ ਗੁਜ਼ਾਰਣ ਲਈ ਥਾਰ ਦੇਣੀ ਨੇਕੀ ਮੰਨਦੇ ਹਾਂ। ਇਹ ਪਰੰਪਰਾ ਸਾਡਿਆਂ ਇਲਾਕਿਆਂ ਵਿਚ ਸਦੀਆਂ ਤੋਂ ਚਲ ਰਹੀ ਹੈ। ਮੌਲਵੀਆਂ 'ਤੇ ਤੁਹਾਡੇ ਆਉਣ ਤੋਂ ਪਹਿਲਾਂ ਦੀ। ਇਹ ਰਹਿਤਲ-ਬਹਿਤਲ ਅਸਾਂ ਆਪਣੇ ਪੁਰਖਾਂ ਤੋਂ ਸਿੱਖੀ ਹੈ... ਕੀ ਤੁਹਾਡੇ ਇਲਾਕੇ ਵਿਚ ਅਜੇਹਾ ਰਿਵਾਜ ਨਹੀਂ? ਕੀ ਉੱਥੇ ਲੋਕੀ ਘਰ ਆਏ ਮੁਸਾਫ਼ਿਰਾਂ ਨੂੰ ਬਗ਼ੈਰ ਕੁਝ ਖਵਾਏ ਪਿਲਾਏ ਬਾਹਰ ਕੱਢ ਦੇਂਦੇ ਨੇ।" ਬੇਬੇ ਨੂਰਾਂ ਮੇਜਰ ਸ਼ਰਮਾ ਨੂੰ ਪੁੱਛ ਰਹੀ ਸੀ।

"ਤੁਸੀਂ ਖਲੋਤੇ ਕਿਉਂ ਹੋ? ਬਹਿ ਕਿਉਂ ਨਹੀਂ ਜਾਂਦੇ। ਇਹ ਮੰਜੀਆਂ ਮੈਂ ਤੁਹਾਡੇ ਲਈ ਹੀ ਵਿਛਾਈਆਂ ਨੇ। ਮੈਂ ਤੁਹਾਨੂੰ ਚਾਅ ਪਿਲਾਏ ਬਗ਼ੈਰ ਬਿਲਕੁਲ ਨਹੀਂ ਜਾਣ ਦੇਵਾਂਗੀ। ਮੇਰਾ ਰੱਬ ਮੈਥੋਂ ਨਰਾਜ਼ ਹੋ ਜਾਸੀ, ਫਿਰ ਤੁਸੀਂ ਤਾਂ ਮੇਰੇ ਪੁੱਤਰ ਨਸੀਰੇ ਵਰਗੇ ਹੋ ਜਿਹੜਾ ਅੱਜ ਕਲ੍ਹ ਮਜ਼ਦੂਰੀ ਕਰਨ ਲਈ ਪੰਜਾਬ ਗਿਆ ਹੋਇਆ ਹੈ।" ਬੇਬੇ ਨੂਰਾਂ ਨੇ ਚਾਅ ਬਣਾਨੀ ਸ਼ੁਰੂ ਕੀਤੀ, ਨਾਲੇ ਮੇਜਰ ਸ਼ਰਮਾ ਨੂੰ ਪੁੱਛਣ ਲੱਗੀ।

"ਮੈਂ ਵਾਰੀ ਜਾਵਾਂ ਮੇਰੇ ਬੱਚਿਆ! ਤੂੰ ਮੈਨੂੰ ਦੱਸ ਖਾਂ ਬਈ ਮੌਲਵੀਆਂ ਨਾਲ ਤੁਹਾਡੀ ਦੁਸ਼ਮਣੀ ਕੀ ਹੈ? ਉਹ ਵੀ ਜਦ ਆਉਂਦੇ ਨੇ ਤਾਂ ਤੁਹਾਡੇ ਵਾਂਗਰ ਹੀ ਮੈਨੂੰ ਪੁਛਦੇ ਨੇ ਕਿ ਮਾਈ, ਇੱਥੇ ਖਤਰੀ ਤਾਂ ਨਹੀਂ ਸਨ ਆਏ... ਸ਼ਾਇਦ ਪੁੱਤਰ! ਉਹ ਤੁਹਾਨੂੰ ਖਤਰੀ ਕਹਿੰਦੇ ਨੇ, ਉਹ ਵੀ ਤੁਹਾਡੇ ਨਾਲ ਬੜੀ ਨਫ਼ਰਤ ਕਰਦੇ ਨੇ ਅਤੇ ਤੁਸੀਂ ਵੀ ਉਨ੍ਹਾਂ ਦੀ ਜਾਨ ਦੇ ਪਿਆਸੇ ਬਣੇ ਹੋਏ ਹੋ। ਇਞ ਕਿਉਂ ਹੈ? ਤੁਹਾਡਾ ਆਪਸੀ ਝਗੜਾ ਕੀ ਹੈ ਮੇਰੇ ਲਾਲ? ਤੂੰ ਮੈਨੂੰ ਦੱਸ, ਮੈਂ ਤੁਹਾਡੀ ਆਪਸ ਵਿਚ ਸੁਲਾਹ ਕਰਾ ਦਿਆਂਗੀ ਤਾਂ ਜੇ ਤੁਸੀਂ ਇਕ-ਦੂਜੇ ਨਾਲ ਅਮਨ, ਸ਼ਾਂਤੀ ਤੇ ਦੋਸਤੀ ਨਾਲ ਰਹਿ ਸਕੋ ਤੇ ਇਕ-ਦੂਜੇ ਦੀ ਜਾਨ ਦੇ ਵੈਰੀ ਨਾ ਬਣੋ।"

"ਮਾਈ! ਉਹ ਸਾਡੇ ਦੁਸ਼ਮਣ ਨੇ, ਉਹ ਸਾਡੇ ਫ਼ੌਜੀ ਕੈਂਪਾਂ 'ਤੇ ਹਮਲਾ ਕਰਦੇ ਨੇ। ਲੋਕਾਂ ਦਾ ਕਤਲ ਕਰਦੇ ਨੇ। ਅਸੀਂ ਉਨ੍ਹਾਂ ਨੂੰ ਖ਼ਤਮ ਕਰਕੇ ਹੀ ਦਮ ਲਵਾਂਗੇ। ਅਸੀਂ ਉਨ੍ਹਾਂ ਦਾ ਬੀ ਗਾਲਣ ਲਈ ਹੀ ਆਏ ਹਾਂ।" ਮੇਜਰ ਸ਼ਰਮਾ ਨੇ ਕਿਹਾ।

"ਨਾ ਮੇਰੇ ਲਾਲ, ਨਾ, ਇਞ ਨਹੀਂ ਕਹਿੰਦੇ। ਭਲਾ ਆਦਮ ਦੀ ਨਸਲ ਨੂੰ ਵੀ ਕੋਈ ਖ਼ਤਮ ਕਰ ਸਕਿਆ ਹੈ। ਅਸੀਂ ਰੋਜ਼ ਲੱਖਾਂ ਪਸ਼ੂ, ਭੇਡਾਂ ਤੇ ਬਕਰੇ ਕੱਟਦੇ ਹਾਂ ਤੇ ਖਾਂਦੇ ਹਾਂ, ਕੀ ਭਲਾ ਉਨ੍ਹਾਂ ਦੀ ਨਸਲ ਖ਼ਤਮ ਹੋਈ ਹੈ। ਬੰਦਾ ਕਿੱਥੋਂ ਜੰਮਿਆ ਨਸਲਾਂ ਖ਼ਤਮ ਕਰਨ ਵਾਲਾ... ਇਹ ਸਭ ਰੱਬ ਸੱਚੇ ਦੇ ਹੱਥ ਵਿਚ ਹੈ। ਜਾਨ ਲੈਣੀ ਤੇ ਦੇਣੀ, ਜਾਂ ਜਨਮ ਤੇ ਮਰਨ ਸਭ ਅੱਲਾ ਸਾਈਂ ਦੇ ਇਖ਼ਤਿਆਰ ਵਿਚ ਹੈ। ਇਹ ਸਾਡੇ ਕੁਰਾਨ ਵਿਚ ਲਿਖਿਆ ਹੈ। ਪੁੱਤਰਾ! ਲੜਾਈ, ਝਗੜੇ ਤੇ ਫ਼ਸਾਦ ਨਾਲ ਕੁਝ

ਹਾਸਿਲ ਨਹੀਂ ਹੁੰਦਾ। ਲੜਾਈ ਤਬਾਹੀ ਦਾ ਨਾਂ ਹੈ। ਫ਼ਸਾਦ ਧਰਤੀ ਨੂੰ ਉਜਾੜ ਦਿੰਦਾ ਹੈ ਪਰ ਪਿਆਰ ਤੇ ਮੁਹੱਬਤ ਨਾਲ ਧਰਤੀ ਸੁਹਾਗਣ ਹੁੰਦੀ ਹੈ। ਅਮਨ ਦੀਆਂ ਸੀਰਾਂ ਨਾਲ ਜ਼ਮੀਨ ਵਿਚ ਹਰਿਆਲੀ ਤੇ ਖ਼ੁਸ਼ਹਾਲੀ ਆਂਦੀ ਹੈ। ਇਸ ਲਈ ਤੂੰ ਮੈਨੂੰ ਦੱਸ, ਤੁਹਾਡੀ ਦੁਸ਼ਮਣੀ ਕੀ ਹੈ? ਮੈਂ ਤੁਹਾਡਾ ਫ਼ੈਸਲਾ ਕਰਵਾ ਦਿਆਂਗੀ। ਜੇ ਮੈਂ ਨਾ ਕਰਵਾ ਸਕੀ ਤਾਂ ਫਿਰ ਤੁਹਾਡਾ ਮਾਮਲਾ ਪਿੰਡ ਦੇ ਸਰਪੰਚ ਚੌਧਰੀ ਖਟਾਨਾ ਕੋਲ ਲੈ ਕੇ ਜਾਵਾਂਗੀ। ਉਹ ਸਾਡੇ ਇਲਾਕੇ ਦਾ ਸਭ ਤੋਂ ਵੱਡਾ ਚੌਧਰੀ ਹੈ। ਬੜਾ ਨੇਕ ਤੇ ਸਿਆਣਾ। ਉਹਨੇ ਦੋ ਹੱਜ ਵੀ ਕੀਤੇ ਨੇ। ਅਸੀਂ ਸਾਰੇ ਉਸਦੇ ਫ਼ੈਸਲੇ ਨੂੰ ਮੰਨਦੇ ਹਾਂ। ਤੁਸੀਂ ਵੀ ਮੇਰੇ ਨਾਲ ਚੌਧਰੀ ਕੋਲ ਚਲੋ। ਉਹ ਤੁਹਾਡਾ ਫ਼ੈਸਲਾ ਕਰਵਾ ਦੇਗਾ... ਪੁੱਤਰ! ਆਪਸ ਵਿਚ ਨਾ ਲੜੋ। ਇਕ ਦੂਜੇ ਦੇ ਪਿੱਛੇ-ਪਿੱਛੇ ਇਨ੍ਹਾਂ ਜੰਗਲਾਂ ਵਿਚ ਆਪਣੀ ਜਵਾਨੀ ਬਰਬਾਦ ਨਾ ਕਰੋ।"

ਬੇਬੇ ਨੂਰਾਂ ਫ਼ੌਜੀਆਂ ਨੂੰ ਸਮਝਾ ਰਹੀ ਸੀ ਅਤੇ ਚਾਅ ਦੇ ਕੱਪ ਉਨ੍ਹਾਂ ਦੇ ਹੱਥਾਂ ਵਿਚ ਥਮਾ ਰਹੀ ਸੀ... ਮੇਜਰ ਸ਼ਗਮਾ ਬੇਬੇ ਨੂਰਾਂ ਦੀਆਂ ਗੱਲਾਂ ਸੁਣ ਕੇ ਹੱਸਿਆ। ਉਸ ਨੇ ਚਾਅ ਪੀਤੀ ਤੇ ਆਪਣੀ ਨਫ਼ਰੀ ਨੂੰ ਲੈ ਕੇ ਦੂਜੇ ਪਿੰਡ ਵਲ ਚਲਾ ਗਿਆ।

•

# ਜਿੰਦ ਕੜਾਹੀ ਸਾੜ ਮੁਕਾਈ

ਬਲ ਤੇ ਬਲਵਾਨ ਲਿੱਸੇ ਬੰਦਿਆਂ ਦਾ ਹੀ ਸ਼ਿਕਾਰ ਕਰਦੇ ਨੇ ਅਤੇ ਸਮਾਜ ਨੂੰ ਆਪਣੀ ਚਾਬਕ ਨਾਲ ਚਲਾਂਦੇ ਨੇ। ਗ਼ਰੀਬ ਤੇ ਮਸਕੀਨ ਲੋਕਾਈ ਨੂੰ ਛੱਮ ਚਾੜਦੇ ਨੇ। ਬੇਚਾਰੇ ਲਿੱਸੇ ਤੇ ਮਾੜੇ, ਘਰਾਂ ਅੰਦਰ ਲੁਕ ਕੇ ਫੱਕੜ ਤੋਲਦੇ ਰਹਿੰਦੇ ਨੇ ਅਤੇ ਸ਼ਬਦਾਂ ਦਾ ਪਿੰਡਾ ਜ਼ਖ਼ਮੀ ਕਰਕੇ ਆਪਣਾ ਮਨ ਹੌਲਾ ਕਰਦੇ ਨੇ। ਉਹ ਹੋਰ ਕਰ ਵੀ ਕੀ ਸਕਦੇ ਨੇ। ਬੇਸ਼ਕ ਉਹ ਆਪਣੀਆਂ ਤਾਂਘਾਂ ਦੇ ਦੀਵਿਆਂ ਨਾਲ ਆਪਣਿਆਂ ਘਰਾਂ ਨੂੰ ਚਾਨਣ ਕਰਨ ਦਾ ਆਹਰ ਕਰਦੇ ਨੇ ਪਰ ਉਨ੍ਹਾਂ ਦੇ ਭਾਗਾਂ ਦਾ ਹਨੇਰਾ ਦੂਰ ਨਹੀਂ ਹੁੰਦਾ। ਉਨ੍ਹਾਂ ਦੇ ਸਿਰਾਂ ਦੀਆਂ ਪੱਗਾਂ ਪੈਰਾਂ ਵਿਚ ਰੁਲਦੀਆਂ ਨੇ। ਲੋਕੀਂ ਭਾਵੇਂ ਆਪਣੀ-ਆਪਣੀ ਪਸੰਦ ਦੇ ਮੌਸਮ ਵਿਚ ਜਿਉਣਾ ਚਾਹੁੰਦੇ ਨੇ ਪਰ ਜੀਅ ਨਹੀਂ ਸਕਦੇ ਕਿਉਂਜੇ ਉਨ੍ਹਾਂ ਦੀਆਂ ਸਧਰਾਂ ਦਾ ਬਾਲਣ ਹਮੇਸ਼ਾ ਸਿੱਲਾ ਤੇ ਗਿੱਲਾ ਹੀ ਰਹਿੰਦਾ ਹੈ। ਵੇਲੇ ਦੇ ਜਬਰ ਨੇ ਉਨ੍ਹਾਂ ਦਾ ਜੀਣਾ ਨਰਕ ਬਣਾ ਦਿੱਤਾ ਹੈ। ਹਾਕਮ, ਲੋਕਾਈ ਨੂੰ ਆਪਣਾ ਬੰਦੀ ਬਣਾਉਣ ਲਈ ਬਲ ਦੇ ਨਾਲ-ਨਾਲ ਵੱਲ ਤੇ ਛੱਲ ਨਾਲ ਵੀ ਇਤਿਹਾਸ ਰੱਚਦੇ ਨੇ। ਹਾਕਮ ਦੇ ਹੁਕਮ ਅਨੁਸਾਰ ਲੋਕੀਂ ਸਿਰਾਂ 'ਤੇ ਪੱਗਾਂ ਨਹੀਂ ਰੱਖ ਸਕਦੇ ਸਗੋਂ ਗਲ ਵਿਚ ਸਾਫ਼ਾ ਤੇ ਮੂੰਹ ਵਿਚ ਘਾਹ ਦਾ ਤੀਲਾ ਰਖਦੇ ਨੇ। ਆਜ਼ਾਦੀ ਵਿਚ ਗ਼ੁਲਾਮੀ ਦੀ ਇਹ ਰਸਮ ਅੱਜ ਵੀ ਚਲਦੀ ਹੈ ਤੇ ਖੌਰੇ ਕਦੋਂ ਤੀਕਰ ਚਲਦੀ ਰਵੇਗੀ। ਚੰਡਾਲਾਂ ਤੇ ਸਿਆਸੀ ਦਲਾਲਾਂ ਦੀਆਂ ਚਾਲਾਂ ਕਾਰਨ ਆਜ਼ਾਦੀ ਇਕ ਜ਼ੁਰਮ ਵਾਂਗ ਉਨ੍ਹਾਂ ਦੇ ਨਾਵੇਂ ਲੱਗੀ ਹੋਈ ਹੈ। 'ਅੰਨੀ ਪੀਹੇ ਤੇ ਕੁੱਤੀ ਚੱਟੇ' ਵਾਲੀ ਸਰਕਾਰ ਹੈ, ਜਿੱਥੇ ਨਿਰਾ ਅੰਧਿਆਰ ਹੈ। ਅੱਜ ਸਾਧ ਝੂਠਾ ਤੇ ਚੋਰ ਸਚਿਆਰ ਹੈ। ਇਸ ਮਾਹੌਲ ਤੇ ਵਾਤਾਵਰਣ ਵਿਚ ਕੋਈ ਵੀ ਆਪਣੇ ਦਿਲ ਦੀ ਜ਼ਮੀਨ ਤੇ ਖ਼ੁਸ਼ੀ ਦੇ ਫੁੱਲ ਨਹੀਂ ਉਗਾ ਸਕਦਾ। ਚਾਰ ਚੁਫ਼ੇਰੇ ਬਾਰੂਦ ਦਾ ਧੂੰਆਂ, ਮਿੱਟੀ ਘੱਟਾ, ਹਨ੍ਹੇਰੀ ਝੱਖੜ, ਅੱਗ ਦਾ ਭਾਂਬੜ, ਸ਼ੋਰ ਸ਼ਰਾਬਾ ਤੇ ਲਾਸ਼ਾਂ ਦੀ ਸੜਾਂਡ ਨੇ ਡਾਢਾ ਹਨੇਰ ਪਾਇਆ ਹੋਇਆ ਹੈ। ਦੋਮੂਹੇ ਸੱਪ ਅਕਸਰ ਲੋਕਾਈ ਨੂੰ ਡੰਗ ਮਾਰਦੇ ਰਹਿੰਦੇ ਨੇ। ਦਿਲ ਟੁੱਟ ਚੀਖ਼ਾਂ ਉਨ੍ਹਾਂ ਦਾ ਮਾਤਮ ਕਰਦੀਆਂ ਨੇ ਅਤੇ ਉਨ੍ਹਾਂ ਮਾਤਮੀ ਚੀਖ਼ਾਂ ਨੇ ਉਸ ਪਿੰਡ ਵਿਚ ਵੀ ਕਰਲੱਧ ਮਚਾਇਆ ਸੀ ਜਿੱਥੇ ਕਈ ਔਰਤਾਂ ਦਾ ਬਲਾਤਕਾਰ ਹੋਇਆ ਸੀ। ਹਾਕਮ ਦੇ ਹਵਾਰੀਆਂ ਨੇ ਖਾੜਕੂਆਂ ਅਤੇ ਬਾਗ਼ੀਆਂ ਨੂੰ ਫੜਣ ਲਈ ਪੂਰੇ ਪਿੰਡ ਨੂੰ ਘੇਰ ਲਿਆ ਸੀ। ਪੂਰੀ ਬਸਤੀ ਵਿਚ ਕ੍ਰੈਕ ਡਾਊਨ

ਲੱਗ ਗਿਆ ਸੀ। ਇਕ ਜਵਾਨ ਲਾਊਡ ਸਪੀਕਰ 'ਤੇ ਐਲਾਨ ਕਰ ਰਿਹਾ ਸੀ ਕਿ ਸਾਰੇ ਬੰਦੇ ਆਪਣਿਆਂ-ਆਪਣਿਆਂ ਘਰਾਂ ਵਿਚੋਂ ਬਾਹਰ ਆ ਜਾਣ ਤੇ ਸਕੂਲ ਵਾਲੇ ਮੈਦਾਨ ਵਿਚ ਜਮ੍ਹਾਂ ਹੋ ਜਾਣ ਕਿਉਂਜੇ ਉਨ੍ਹਾਂ ਦੇ ਮਕਾਨਾਂ ਦੀ ਤਲਾਸ਼ੀ ਲੈਣੀ ਹੈ ਅਤੇ ਖਾੜਕੂਆਂ ਨੂੰ ਫੜ੍ਹਨਾ ਹੈ। ਸਵਾਨੀਆਂ ਤੇ ਬੱਚੇ ਆਪਣੇ ਘਰਾਂ ਅੰਦਰ ਰਹਿ ਸਕਦੇ ਨੇ। ਲੋਕੀਂ ਸਕੂਲ ਗਰਾਊਂਡ ਵਿਚ ਇਕੱਠੇ ਹੋ ਗਏ ਸਨ ਤੇ ਵਰਦੀ ਪੋਸ਼ਾਂ ਨੇ ਉਨ੍ਹਾਂ ਨੂੰ ਘੇਰ ਲਿਆ ਸੀ। ਚਾਰ ਜੀਪਾਂ ਵਿਚ ਮੂੰਹ ਢੱਕ ਕੇ ਬੈਠੇ ਮੁਖ਼ਬਰਾਂ ਸਾਹਮਣੇ ਪਿੰਡ ਵਾਸੀਆਂ ਦੀ ਸ਼ਨਾਖ਼ਤ ਪਰੇਡ ਹੋਣ ਲੱਗੀ। ਜਿਸ ਬੰਦੇ ਵਲ ਖ਼ਬਰੀ ਉਂਗਲ ਚੁਕਦੇ ਉਸਨੂੰ ਫੜ ਕੇ ਹਿਕ ਬਕਤਰ ਬੰਦ ਜੀਪ ਵਿਚ ਬਿਠਾ ਦਿੱਤਾ ਜਾਂਦਾ। ਕਈ ਘੰਟਿਆਂ ਤੀਕਰ ਇਹ ਕਾਰਵਾਈ ਚਲਦੀ ਰਹੀ।

ਦੂਜੇ ਪਾਸੇ ਸ਼ੀਂਹ ਜਵਾਨਾਂ ਦੇ ਦੋ ਜੱਥੇ ਪਿੰਡ ਦੇ ਘਰਾਂ ਦੀ ਤਲਾਸ਼ੀ ਲੈਂਦੇ ਰਹੇ ਤੇ ਬਾਰ੍ਹਾਂ ਵਰ੍ਹਿਆਂ ਦੀਆਂ ਬੱਚੀਆਂ ਤੋਂ ਲੈ ਕੇ ਸੱਤਰ ਸਾਲਾਂ ਤਕ ਦੀਆਂ ਔਰਤਾਂ ਦੇ ਇਕ ਇਕ ਅੰਗ ਟੋਲਦੇ ਰਹੇ ਤੇ ਗੜਾਕੇ ਮਾਰਦੇ ਰਹੇ। ਅਣਖਿੜੇ, ਖਿੜੇ ਤੇ ਮੁਰਝਾਏ ਫੁੱਲਾਂ ਨੂੰ ਰੱਜ ਕੇ ਮਧੋਲਿਆ ਗਿਆ। ਇਕ ਕਹਿਰ ਟੁੱਟਿਆ ਸੀ। ਘੁੱਗੀਆਂ ਸ਼ਿਕਾਰ ਹੋ ਗਈਆਂ ਸਨ। ਮਾਸੂਮ ਯੌਵਨਾਂ ਤੇ ਅਬਲਾ ਜੋਗਨਾਂ ਦੇ ਸਵਾਦ ਦੀ ਜੁਗਾਲੀ ਕਰਦਿਆਂ ਹੋਇਆਂ ਸ਼ੀਂਹ ਜਵਾਨ ਸਕੂਲ ਦੇ ਮੈਦਾਨ ਵਿਚ ਆ ਗਏ ਸਨ। ਕ੍ਰੈਕ ਡਾਊਨ ਮੁਕ ਗਿਆ ਸੀ। ਹਾਕਮ ਦੇ ਹਵਾਰੀ ਆਪਣਾ ਕੰਮ ਮੁਕਾ ਕੇ ਜਾ ਚੁੱਕੇ ਸਨ ਤੇ ਲੋਕੀਂ ਆਪਣਿਆਂ-ਆਪਣਿਆਂ ਘਰਾਂ ਨੂੰ ਪਰਤ ਆਏ ਸਨ।

ਘਰਾਂ ਵਿਚ ਉਨ੍ਹਾਂ ਆਪਣੀਆਂ ਮਾਵਾਂ, ਭੈਣਾਂ, ਬੱਚੀਆਂ ਤੇ ਸਵਾਨੀਆਂ ਦੀਆਂ ਵੰਗਾਂ ਟੁੱਟੀਆਂ ਵੇਖੀਆਂ, ਲੀੜੇ ਲੀਰੋ ਲੀਰ ਤੇ ਰੱਤੇ ਹੋਏ ਪਏ ਸਨ। ਸਾਰੀਆਂ ਔਰਤਾਂ ਆਪਣੀ ਸ਼ਰਮ ਤੇ ਨੰਗੇਜ਼ ਦਾ ਮਾਤਮ ਕਰ ਰਹੀਆਂ ਸਨ। ਇਹ ਸਭ ਵੇਖ ਕੇ ਬੇਵਸ ਤੇ ਮਜਬੂਰ ਪਿੰਡ ਵਾਸੀ ਹਾੜੇ ਮਾਰਨ ਲੱਗੇ। ਵੈਗੀ ਰੁੱਤਾਂ ਦਾ ਮਾਤਮ ਕਰਨ ਲੱਗੇ। ਆਪਣਿਆਂ ਲੇਖਾਂ ਦਾ ਮਾਤਮ। ਆਪਣੀ ਬੇਵਸੀ ਤੇ ਮੰਦਹਾਲੀ ਦਾ ਮਾਤਮ। ਉਨ੍ਹਾਂ ਦੇ ਹੰਝੂਆਂ ਦਾ ਪਾਣੀ ਅੱਖਾਂ ਸਾੜਣ ਲੱਗਾ। ਦੁੱਖ, ਦਰਦ, ਉਦਾਸੀ, ਮਾਯੂਸੀ ਤੇ ਜ਼ਿਲਤ ਨੇ ਉਨ੍ਹਾਂ ਦੇ ਸਾਹ ਡਕ ਲਏ ਸਨ। ਕਿਉਂਜੇ ਕਾਨੂੰਨ ਦੀ ਗਿੱਚੀ ਬੰਦੂਕ ਦੇ ਹੱਥ ਵਿਚ ਫਸੀ ਹੋਈ ਸੀ ਤੇ ਇਨਸਾਨ ਬਲ ਤੇ ਛੱਲ ਹੇਠਾਂ ਦਬਿਆ ਪਿਆ ਸੀ ਅਤੇ ਪਰਜਾਤੰਤਰ ਲੋਕਾਂ ਨੂੰ ਚਿਘ ਰਿਹਾ ਸੀ। ਹੜਤਾਲਾਂ, ਜਲੂਸਾਂ ਤੇ ਜਲਸਿਆਂ ਉਤੇ ਬਾਰੂਦ ਛਿੜਕਿਆ ਗਿਆ ਸੀ। ਦੁਖ ਰੋਣੀਆਂ ਲਾਸ਼ਾਂ ਮਿੱਟੀ ਚੁੰਮ ਰਹੀਆਂ ਸਨ ਤੇ ਬੇਨਾਮ ਜਨਾਜ਼ੇ ਵੈਣ ਕਰਦੇ ਪਏ ਸਨ। ਪਿੰਡ ਦੇ ਨਿਆਣਿਆਂ ਤੇ ਸਿਆਣਿਆਂ ਅੰਦਰ ਰੋਸ ਦਾ ਜਵਾਲਾਮੁਖੀ ਧੁਖ਼ਣ ਲੱਗਾ। ਜਵਾਲਾਮੁਖੀ 'ਚੋਂ ਕ੍ਰੋਧ ਦੇ ਗੋਲੇ ਫਟਣ ਲੱਗੇ। ਕਿਸੇ ਦੀ ਮਾਂ ਦੀ ਪੱਤ ਲੁੱਟੀ ਸੀ, ਕਿਸੇ ਦੀ ਭੈਣ ਦੀ ਨੱਥ ਖੁੱਲ੍ਹੀ ਸੀ ਤੇ ਕਿਸੇ ਦੀ ਧੀ ਉਜੜੀ ਸੀ।

ਜ਼ਬਰਦਸਤੀ ਸਲਾਮ ਪੰਡਿਤ ਦੀ ਵੱਡੀ ਭੈਣ ਤੇ ਮਾਂ ਨਾਲ ਵੀ ਹੋਈ ਸੀ। ਕੁਝ ਦਿਨਾਂ ਤੀਕਰ ਕ੍ਰੋਧ ਦਾ ਮੱਚ ਮੱਚਦਾ ਰਿਹਾ। ਫਿਰ ਕੁਝ ਜੁਝਾਰੂ ਗਭਰੂਆਂ ਨੇ ਬਦਲਾ ਲੇਣ ਦਾ ਫ਼ੈਸਲਾ ਕਰ ਲਿਆ। ਉਹ ਖਾੜਕੂਆਂ ਦੇ ਆਗੂਆਂ ਨੂੰ ਮਿਲੇ ਤੇ ਉਨ੍ਹਾਂ ਦੀ ਪੁੱਠੀ ਮਤ ਦੀ ਫੱਟੀ ਪੜ੍ਹਣ ਲੱਗੇ। ਇਹ ਜਾਣਦਿਆਂ ਹੋਇਆਂ ਵੀ ਕਿ ਹਥਿਆਰ ਕਿਸੇ ਦੇ ਯਾਰ ਨਹੀਂ ਹੁੰਦੇ, ਉਹ ਹਥਿਆਰ ਚਲਾਉਣ ਦੀ ਟ੍ਰੇਨਿੰਗ ਲੈਣ ਲਈ ਸਰਹੱਦ ਪਾਰ ਚਲੇ ਗਏ। ਸਰਹੱਦ ਟੱਪਣ ਵਾਲਿਆਂ ਵਿਚ ਸਲਾਮ ਪੰਡਿਤ ਵੀ ਸ਼ਾਮਿਲ ਸੀ, ਜਿਹੜਾ ਆਪਣੇ ਮਾਂ-ਪਿਉ ਦਾ ਇਕੱਲਾ ਪੁੱਤਰ ਸੀ ਤੇ ਪੀਰਾਂ, ਫ਼ਕੀਰਾਂ ਦੀ ਤੁਫ਼ੈਲ ਅਲਾ ਸਾਈਂ ਨੇ ਇਹ ਮਿੱਠਾ ਫਲ ਉਨ੍ਹਾਂ ਨੂੰ ਦਿੱਤਾ ਸੀ।

ਉੱਥੇ ਉਨ੍ਹਾਂ ਨੂੰ ਨੀਲਮ ਘਾਟੀ ਵਿਚ ਲਗਾਏ ਗਏ ਇਕ ਤਰਬੀਤੀ ਕੈਂਪ ਵਿਚ ਘੱਲਿਆ ਗਿਆ। ਟ੍ਰੇਨਿੰਗ ਸ਼ੁਰੂ ਹੋਈ। ਹਥਿਆਰ ਚਲਾਣ ਦੇ ਨਾਲ-ਨਾਲ ਇਸਲਾਮ ਦੇ ਨਵੇਂ ਅਰਥ ਸਮਝਾਏ ਜਾਣ ਲੱਗੇ। ਕੱਟੜਵਾਦ ਦੇ ਮੰਤਰ ਰਟਾਏ ਜਾਣ ਲੱਗੇ। ਜੰਨਤ ਦੇ ਖ਼੍ਵਾਬ ਤੇ ਦੋਜ਼ਖ਼ ਦੇ ਅਜ਼ਾਬ ਦੀਆਂ ਕਹਾਣੀਆਂ ਸੁਣਾਈਆਂ ਜਾਣ ਲੱਗੀਆਂ। ਸ਼ਹੀਦ ਤੇ ਗਾਜ਼ੀ ਦੇ ਸਬਕ ਪੜ੍ਹਾਏ ਜਾਣ ਲੱਗੇ। ਕਾਫਰ ਤੇ ਮੋਮਨ ਦਾ ਫ਼ਰਕ ਬਿਆਨ ਕੀਤਾ ਜਾਣ ਲੱਗਾ। ਪਰ ਸਲਾਮ ਪੰਡਿਤ ਨੇ ਤਾਂ ਰੂਹ ਤੇ ਕਲਬੂਤ ਦਾ ਪਾਠ ਪੜ੍ਹਿਆ ਸੀ। ਇਰਫ਼ਾਨ ਦੇ ਗਿਆਨ ਵਿਚ ਅੱਖਾਂ ਖੋਲ੍ਹੀਆਂ ਸਨ। ਉਹਦੇ ਅੰਤਰ ਮਨ ਵਿਚ ਸੂਫ਼ੀ, ਰਿਸ਼ੀ ਤੇ ਸੰਤ ਫ਼ਕੀਰਾਂ ਦਾ ਵਾਸਾ ਸੀ। ਉਹ ਤੇ ਸਿਰਫ਼ ਉਨ੍ਹਾਂ ਫ਼ੌਜੀਆਂ ਨਾਲ ਬਦਲਾ ਲੈਣਾ ਚਾਹੁੰਦਾ ਸੀ, ਜਿਨ੍ਹਾਂ ਉਸ ਦੀ ਭੈਣ ਤੇ ਮਾਂ ਦੀ ਪੱਤ ਲੁੱਟੀ ਸੀ। ਨਹੀਂ ਤਾਂ ਉਸ ਨੂੰ ਖਾੜਕੂ ਬਣਨ ਦਾ ਉੱਕਾ ਕੋਈ ਚਾਹ ਨਹੀਂ ਸੀ। ਉਹ ਛੇਤੀ ਹੀ ਉੱਥੇ ਅਵਾਜ਼ਾਰ ਹੋ ਗਿਆ। ਕੈਂਪ ਵਿਚ ਫ਼ੌਜੀਆਂ ਤੋਂ ਛੁਟ ਮੌਲਵਾਣੇ ਵੀ ਆਉਂਦੇ ਸਨ ਤੇ ਸਿੱਧੀਆਂ ਪੁੱਠੀਆਂ ਪੱਟੀਆਂ ਪੜ੍ਹਾਂਦੇ ਸਨ। ਸਲਾਮ ਪੰਡਿਤ ਨੂੰ ਕੈਂਪ ਦਾ ਮਾਹੌਲ ਵੇਖ ਕੇ ਸਮਝ ਆ ਗਏ ਸੀ ਕਿ ਇੱਥੇ, 'ਬਾਹਰੋਂ ਬੀਬੀਆਂ ਦਾੜ੍ਹੀਆਂ ਪਰ ਅੰਦਰੋਂ ਕਾਲੇ ਕਾਂ' ਵਾਲੀ ਗੱਲ ਹੈ। ਇਥੇ ਆਜ਼ਾਦੀ ਦੇ ਨਾਂ 'ਤੇ ਬਰਬਾਦੀ ਦਾ ਸਬਕ ਪੜ੍ਹਾਇਆ ਜਾਂਦਾ ਹੈ। ਸਲਾਮ ਪੰਡਿਤ ਕਈ-ਕਈ ਰਾਤਾਂ ਚੁਪ ਦੇ ਜਗਰਾਤੇ ਕਰਦਾ ਰਹਿੰਦਾ ਤੇ ਅਸਮਾਨ ਵੱਲ ਝੂਰਦਾ ਰਹਿੰਦਾ। ਤਰਬੀਤੀ ਕੈਂਪ ਵਿਚ ਰਹਿੰਦਿਆਂ ਹੋਇਆਂ ਵੀ ਉਸਦੀਆਂ ਅੱਖਾਂ ਹਿਜ਼ਰਤ ਕਰਦੀਆਂ ਤੇ ਆਪਣੇ ਘਰ ਦੇ ਗੇੜੇ ਮਾਰਦੀਆਂ। ਮਾਂ-ਪਿਉ ਤੇ ਭੈਣ ਦੀ ਯਾਦ ਆਉਂਦੇ ਹੀ ਉਹਦੇ ਸਾਹ ਕੁਰਲਾਂਦੇ ਤੇ ਅੱਖਾਂ ਨੀਰ ਛਲਕਾਉਂਦੀਆਂ। ਉਹ ਸੋਚਦਾ ਕਿ ਉਹ ਖੂਹ ਵਿਚੋਂ ਨਿਕਲ ਕੇ ਖੱਡੇ ਵਿਚ ਫਸ ਗਿਆ ਹੈ। ਉਨ੍ਹਾਂ ਦੇ ਚਾਲੇ ਵੇਖ ਕੇ ਉਸ ਦੇ ਮਨ ਅੰਦਰ ਘੁੰਮਣ ਘੇਰੀਆਂ ਪੈਂਦੀਆਂ ਕਿਉਂਜੇ ਇਥੇ ਜੇਹੀ ਸੰਗਤ ਸੀ ਤੇਹੀ ਰੰਗਤ ਸੀ, ਜਿਹੜੀ ਸਲਾਮ ਪੰਡਿਤ ਨੇ ਪਹਿਲਾਂ ਕਦੇ ਨਹੀਂ ਸੀ ਵੇਖੀ। ਇਥੇ ਸਲਾਮ ਪੰਡਿਤ ਨੂੰ ਲੋਕਾਂ ਦੇ ਘਰ ਸਾੜ ਕੇ ਅੱਗ ਸੇਕਣ ਵਾਲੀ ਮਖ਼ਲੂਕ ਮਿਲੀ। ਉਨ੍ਹਾਂ ਨੂੰ ਕੌਣ ਸਮਝਾਂਦਾ

ਜਿਹੜੇ ਹਥਿਆਰ ਫੱਟ ਮਾਰਦੇ ਨੇ ਉਨ੍ਹਾਂ ਨੂੰ ਅਖ਼ੀਰ ਜ਼ੰਗ ਲੱਗ ਜਾਂਦਾ ਹੈ। ਸਲਾਮ ਲਈ ਬੜੇ ਔਖੇ ਦੇਹਾੜ ਆਏ ਸਨ। ਦੁੱਖਾਂ ਦੀ ਸੁਨਾਮੀ ਵਿਚ ਉਹ ਡੁੱਬ ਮਰਿਆ ਸੀ। ਉਸਦਾ ਮਨ ਕੈਂਪ 'ਚੋਂ ਉਚਾਟ ਹੋ ਗਿਆ ਸੀ। ਉਹ ਆਪਣਿਆਂ ਸਾਥੀਆਂ ਨੂੰ ਕਹਿਣ ਲੱਗਾ ਕਿ ਉਹ ਕੈਂਪ ਛੱਡ ਕੇ ਵਾਪਿਸ ਆਪਣੇ ਘਰ ਪਰਤਣਾ ਚਾਹੁੰਦਾ ਹੈ। ਇਸ ਗੱਲ ਦਾ ਪਤਾ ਜਦ ਕੈਂਪ ਕਮਾਂਡਰ ਤੇ ਏਜੰਸੀਆਂ ਨੂੰ ਲੱਗਾ ਤਾਂ ਉਹ ਸਲਾਮ ਪੰਡਿਤ ਨੂੰ ਅੱਤ ਭੈੜੇ ਅੱਖਰਾਂ ਦੇ ਪੱਥਰ ਮਾਰਨ ਲੱਗੇ। ਗਾਲ੍ਹਾਂ ਦੇ ਫੱਟ ਉਹਦਾ ਕਲੇਜਾ ਸਾੜਨ ਲੱਗੇ ਪਰ ਉਹ ਕੈਂਪ ਤੋਂ ਭੱਜਣ ਦਾ ਮਨ ਬਣਾ ਚੁੱਕਾ ਸੀ ਕਿਉਂਕਿ ਉਨ੍ਹਾਂ ਨਾਲ ਰਹਿ ਕੇ ਵੀ ਉਹ ਇਕੱਲਾ ਰਹਿੰਦਾ ਸੀ ਤੇ ਰਾਤਾਂ ਨੂੰ ਜਾਗ ਜਾਗ ਕੇ ਰੋਂਦਾ ਰਹਿੰਦਾ। ਉਹਦੇ ਮਨ ਦੀ ਮਿੱਟੀ ਗਿੱਲੀ ਤੇ ਚਿੱਕੜ ਭਰੀ ਹੋ ਗਈ ਸੀ। ਅਗਲੀ ਸਵੇਰੇ ਫ਼ਜਰ ਵੇਲੇ ਉਹ ਕੈਂਪ ਨੂੰ ਛੱਡ ਕੇ ਸ਼ਾਰਦਾ ਵਲ ਜਾਣ ਦੀ ਤਿਆਰੀ ਕਰਨ ਲੱਗਾ ਤਾਂ ਜੋ ਉਹ ਕਿਸ਼ਨ ਗੰਗਾ ਨੂੰ ਪਾਰ ਕਰਕੇ ਟੀਟਵਾਲ ਦੇ ਜੰਗਲਾਂ ਵਿਚ ਲੁਕ ਕੇ ਰਾਤ ਹੋਣ ਦੀ ਉਡੀਕ ਕਰ ਸਕੇ ਪਰ ਉਸੇ ਦਿਨ ਇਕ ਹੋਰ ਜੱਥਾ, ਗਾਇਡ ਦੀ ਅਗਵਾਈ ਵਿਚ ਕੈਂਪ ਪਹੁੰਚਿਆ ਸੀ। ਉਨ੍ਹਾਂ ਵਿਚੋਂ ਇਕ ਮੁੰਡੇ ਨੇ ਸਲਾਮ ਨੂੰ ਉਹਦੇ ਪਿਉ ਦੀ-ਚਿੱਠੀ ਦਿੱਤੀ ਜਿਸ ਵਿਚ ਲਿਖਿਆ ਸੀ ਕਿ ਉਹ ਵਾਪਿਸ ਘਰ ਪਰਤਣ ਲਈ ਬਿਲਕੁਲ ਨਾ ਸੋਚੇ ਕਿਉਂਜੋ ਪੁਲਿਸ ਤੇ ਫ਼ੌਜੀ ਮੁਸ਼ਕੀ ਕੁੱਤਿਆਂ ਨੂੰ ਲੈ ਕੇ ਉਹਨੂੰ ਢੂੰਡ ਰਹੇ ਨੇ। ਸਰਹੱਦ ਟਪਦਿਆਂ ਸਾਰ ਹੀ ਖ਼ਬਰੀ ਤੇ ਇਖਵਾਨੀ ਉਹਦੀ ਦੱਸ ਪਾ ਦੇਣਗੇ, ਇਸ ਲਈ ਉਹ ਘਰ ਆਉਣ ਦੀ ਭੁੱਲ ਹਰਗਿਜ਼ ਨਾ ਕਰੇ। ਉਹ ਮੁੰਡਾ ਸਲਾਮ ਦਾ ਗਵਾਂਢੀ ਸੀ। ਉਹਨੇ ਸਲਾਮ ਨੂੰ ਦੱਸਿਆ ਕਿ ਪੁਲਿਸ ਉਹਦੇ ਪਿਉ ਨੂੰ ਕਈ ਵਾਰੀ ਫੜ ਕੇ ਲੈ ਗਈ ਸੀ ਤੇ ਉਹਦਾ ਅਤਾ-ਪਤਾ ਪੁੱਛਦੀ ਸੀ। ਉਸਦੇ ਪਿਉ ਨੂੰ ਤਸੀਹੇ ਵੀ ਦਿੱਤੇ ਗਏ ਤੇ ਉਨ੍ਹਾਂ ਦਾ ਜੀਣਾ ਔਖਾ ਬਣਾ ਦਿੱਤਾ ਗਿਆ ਹੈ। ਖ਼ਬਰੀ, ਇਖਵਾਨੀ ਤੇ ਖ਼ੁਫ਼ੀਆ ਅਦਾਰੇ ਉਸਦੀ ਖੋਜ ਵਿਚ ਥਾਂ-ਥਾਂ ਛਾਪੇ ਮਾਰਦੇ ਰਹਿੰਦੇ ਨੇ। ਇਸ ਲਈ ਵਾਪਿਸ ਜਾਣਾ ਮੌਤ ਨੂੰ ਬੁਲਾਣਾ ਹੈ।

ਸਲਾਮ ਪੰਡਿਤ ਬੜਾ ਨਿੰਮੋਝਾਣ ਤੇ ਪਰੇਸ਼ਾਨ ਸੀ। ਉਸ ਨੂੰ ਆਪਣੇ ਘਰ ਵਾਲਿਆਂ ਦੀ ਫ਼ਿਕਰ ਲੱਗੀ ਹੋਈ ਸੀ ਪਰ ਉਹ ਕੁਝ ਨਹੀਂ ਸੀ ਕਰ ਸਕਦਾ। ਉਹ ਆਪਣੀ ਉਜੜੀ ਝੋਕ ਨੂੰ ਮੁੜ ਆਬਾਦ ਕਰਨਾ ਚਾਹੁੰਦਾ ਸੀ। ਮਾਂ-ਪਿਉ ਦਾ ਸਹਾਰਾ ਬਣਨਾ ਚਾਹੁੰਦਾ ਸੀ। ਆਪਣੀ ਜੰਨਤ ਵਿਚੋਂ ਹਿੰਸਾ, ਖ਼ੌਫ਼, ਡਰ, ਬੇਬਸੀ ਤੇ ਨਾਇਨਸਾਫ਼ੀ ਨੂੰ ਖ਼ਤਮ ਕਰਨਾ ਚਾਹੁੰਦਾ ਸੀ। ਉਹ ਨਹੀਂ ਸੀ ਚਾਹੁੰਦਾ ਕਿ ਸਰਹੱਦ ਪਾਰ ਆ ਕੇ ਆਪਣੀ ਜ਼ਮੀਨ ਨਾਲ ਉਸਦੇ ਰਿਸ਼ਤੇ ਗਵਾਚ ਜਾਣ ਕਿਉਂਜੋ ਕੰਧ ਓਹਲੇ ਪਰਦੇਸ ਹੀ ਤਾਂ ਹੁੰਦਾ ਹੈ। ਇਸ ਲਈ ਉਹ ਛੇਤੀ ਤੋਂ ਛੇਤੀ ਆਪਣਿਆਂ ਰਿਸ਼ਤਿਆ ਦੀ ਡੋਰ ਨੂੰ ਫੜਣਾ ਚਾਹੁੰਦਾ ਸੀ ਪਰ ਪਿਉ ਦੀ ਚਿੱਠੀ ਨੇ ਉਸਦੀ ਆਸ ਦੀ ਘੜੋਲੀ ਭੰਨ ਛੱਡੀ ਸੀ। ਪਰ ਇਹ ਗੱਲ ਪੱਕੀ ਸੀ ਕਿ ਉਹ ਕੈਂਪ ਵਿਚ ਬਿਲਕੁਲ

ਨਹੀਂ ਸੀ ਰਹਿਣਾ ਚਾਹੁੰਦਾ। ਉਹਨੂੰ ਪਤਾ ਸੀ ਕਿ ਅੱਤ ਤੇ ਰੱਤ ਦਾ ਵੈਰ ਭੈੜਾ ਹੁੰਦਾ ਹੈ ਤਾਹੀਉਂ ਮੌਕਾ ਮਿਲਦਿਆਂ ਹੀ ਉਹ ਆਪਣੇ ਕੈਂਪ ਵਿਚੋਂ ਭੱਜ ਗਿਆ ਤੇ ਸਾਰੀ ਰਾਤ ਚਲਦਾ ਰਿਹਾ ਤੇ ਸਰਘੀ ਵੇਲੇ ਉਹ ਤੰਬੋਲੀ ਕਸਬੇ ਵਿਚ ਪਹੁੰਚ ਗਿਆ। ਉੱਥੇ ਉਸ ਦੀ ਮਿਲਣੀ ਇਕ ਮੁਟਿਆਰ ਨਾਲ ਹੋਈ ਜਿਹੜੀ ਬੱਚਿਆਂ ਦੇ ਸਕੂਲ ਵਿਚ ਪੜ੍ਹਾਉਂਦੀ ਸੀ। ਸਲਾਮ ਪੰਡਿਤ ਨੇ ਉਸ ਨੂੰ ਆਪਣੀ ਸਾਰੀ ਕਹਾਣੀ ਸੁਣਾਈ। ਗੋਰਾ, ਚਿੱਟਾ ਸੋਹਣਾ ਤੇ ਸ਼ਨਾਕਾ ਗੱਭਰੂ ਵੇਖ ਕੇ ਉਸ ਮੁਟਿਆਰ ਨੂੰ ਸਲਾਮ 'ਤੇ ਤਰਸ ਆ ਗਿਆ। ਉਹ ਉਸ ਨੂੰ ਆਪਣੇ ਘਰ ਲੈ ਆਈ। ਉਸਦਾ ਨਾਂ ਜ਼ੈਨਬ ਸੀ ਤੇ ਉਸਦੇ ਪਿਉ ਦਾ ਨਾਂ ਰਹੀਮ ਬਖ਼ਸ਼। ਰਹੀਮ ਬਖ਼ਸ਼ ਨੇ ਕੁਝ ਸਿਆਸੀ ਸਿਫ਼ਾਰਸ਼ਾਂ ਤੇ ਕੁਝ ਪੈਸੇ ਦੀ ਬਾਰਸ਼ਾਂ ਨਾਲ ਸਲਾਮ ਪੰਡਿਤ ਦੀ ਖਲਾਸੀ ਕਰਾਈ। ਉਸ ਨੇ ਕਾਰੋਬਾਰ ਕਰਨ ਲਈ ਸਲਾਮ ਦੀ ਚੋਖੀ ਸਹਾਇਤਾ ਕੀਤੀ। ਰਹੀਮ ਬਖ਼ਸ਼ ਦੀ ਸਲਾਹ ਨਾਲ ਸਲਾਮ ਨੇ ਤੰਬੋਲੀ ਵਿਚ ਹੀ ਆਪਣੀ ਦੁਕਾਨ ਖੋਲ੍ਹ ਲਈ, ਜਿਸ ਵਿਚ ਕਰਿਆਨਾ, ਕਪੜਾ ਤੇ ਆਮ ਇਸਤੇਮਾਲ ਦੀਆਂ ਦੂਜੀਆਂ ਚੀਜ਼ਾਂ ਵੇਚਣ ਲਈ ਰੱਖੀਆਂ ਗਈਆਂ ਸਨ। ਸਲਾਮ ਪੰਡਿਤ ਦਾ ਕੰਮ ਹੌਲ਼ੀ-ਹੌਲ਼ੀ ਚੱਲਣ ਲੱਗਾ ਅਤੇ ਬਾਣੀਆਂ ਦੇ ਇਸ ਅਖਾਣ 'ਤੇ ਪੂਰਾ ਉਤਰਣ ਲੱਗਾ ਕਿ 'ਪਹਿਲੇ ਸਾਲ ਚੱਟੀ, ਦੂਜੇ ਸਾਲ ਹੱਟੀ ਤੇ ਤੀਜੇ ਸਾਲ ਖੱਟੀ।' ਸਲਾਮ ਦੀ ਦੁਕਾਨ ਹੁਣ ਖੱਟੀ ਕਰ ਰਹੀ ਸੀ। ਉਹ ਜ਼ੈਨਬ ਤੇ ਰਹੀਮ ਬਖ਼ਸ਼ ਦਾ ਬੜਾ ਅਭਾਰੀ ਸੀ, ਜਿਨ੍ਹਾਂ ਦੀ ਮੁਹੱਬਤ ਤੇ ਸ਼ਫ਼ਕਤ ਤੇ ਮਾਇਕ ਸਹਾਇਤਾ ਨਾਲ ਸਲਾਮ ਆਪਣੇ ਪੈਰਾਂ 'ਤੇ ਖੜਾ ਹੋ ਸਕਿਆ ਸੀ। ਸਲਾਮ ਅਕਸਰ ਉਨ੍ਹਾਂ ਦੇ ਘਰ ਜਾਂਦਾ। ਜ਼ੈਨਬ ਨਾਲ ਮਿਲ ਕੇ ਉਸ ਨੂੰ ਬੜਾ ਸਕੂਨ ਮਿਲਦਾ। ਆਹਿਸਤਾ ਆਹਿਸਤਾ ਨਿੱਘ ਦਾ ਇਹ ਰਿਸ਼ਤਾ ਰਿਸ਼ਤੇਦਾਰੀ ਵਿਚ ਬਦਲ ਗਿਆ। ਸਲਾਮ ਤੇ ਜ਼ੈਨਬ ਦਾ ਵਿਆਹ ਹੋ ਗਿਆ ਤੇ ਦੋਵੇਂ ਸੁਖੀ ਜੀਵਨ ਗੁਜ਼ਾਰਨ ਲੱਗੇ। ਉਨ੍ਹਾਂ ਦੇ ਘਰ ਦੋ ਬੱਚੇ ਇਮਰਾਨ ਤੇ ਆਮਿਨਾ ਪੈਦਾ ਹੋਏ। ਦਿਨ ਸੌਖੇ ਲੰਘ ਰਹੇ ਸਨ। ਸਰਹੱਦ ਦੇ ਇਧਰ ਰਹਿੰਦੇ ਹੋਏ ਸਲਾਮ ਨੂੰ ਸਤਾਰਾਂ ਸਾਲ ਹੋ ਚੁੱਕੇ ਸਨ। ਉਹਦੇ ਬੱਚਿਆਂ ਨੇ ਅੱਠਵੀਂ ਤੇ ਦੱਸਵੀਂ ਪਾਸ ਕਰ ਲਈ ਸੀ। ਸਲਾਮ ਕਈ ਵਾਰੀ ਸਰਹੱਦ ਦੇ ਆਰ-ਪਾਰ ਜਾਣ ਵਾਲਿਆਂ ਖਾੜਕੂਆਂ ਦੇ ਹੱਥ ਆਪਣੇ ਮਾਂ-ਪਿਉ ਨੂੰ ਚਿੱਠੀਆਂ ਘੱਲਦਾ। ਆਪਣੇ ਪਰਿਵਾਰ ਦੇ ਫ਼ੋਟੋ ਭੇਜਦਾ ਤੇ ਉਨ੍ਹਾਂ ਨੂੰ ਲਿਖਦਾ ਕਿ ਉਸ ਲਈ ਹਾਲਾਤ ਸਾਜ਼ਗਾਰ ਬਣਾਏ ਜਾਣ ਤਾਂ ਕਿ ਉਹ ਮੁੜ ਆਪਣੇ ਮਾਂ-ਪਿਉ ਕੋਲ ਆ ਸਕੇ। ਪਰ ਇੰਝ ਨਹੀਂ ਸੀ ਹੋ ਸਕਿਆ।

ਇਕ ਦਿਨ ਸਲਾਮ ਤੇ ਜ਼ੈਨਬ ਆਪਣੇ ਕਿਸੇ ਸਾਕ ਦੇ ਮਰਨੇ 'ਤੇ ਮਾਤਮ ਪੁਰਸ਼ੀ ਲਈ ਲਿਪਾਵਾਦੀ ਗਏ ਸਨ। ਵਾਪਸੀ 'ਤੇ ਪੁਲਿਸ ਨੇ ਸਲਾਮ ਪੰਡਿਤ ਨੂੰ ਫੜ ਲਿਆ ਤੇ ਥਾਣੇ ਲੈ ਗਈ। ਥਾਣੇ ਤੋਂ ਉਸ ਨੂੰ ਮੁਜ਼ੱਫਰਾਬਾਦ ਦੇ ਤਫ਼ਤੀਸ਼ੀ ਸੈਂਟਰ ਲੈ ਜਾਇਆ ਗਿਆ। ਰਹੀਮ ਬਖ਼ਸ਼ ਤੇ ਜ਼ੈਨਬ ਪੁਲਿਸ ਦੇ ਵੱਡੇ ਅਫ਼ਸਰ ਤੇ ਡਿਪਟੀ

ਕਮਿਸ਼ਨਰ ਨੂੰ ਮਿਲੇ ਤੇ ਸਲਾਮ ਪੰਡਿਤ ਦੀ ਬੇਗੁਨਾਹੀ ਦੇ ਸਬੂਤ ਦੇਣ ਲੱਗੇ ਪਰ ਉਨ੍ਹਾਂ ਦੀ ਕਿਸੇ ਨਾ ਸੁਣੀ। ਜ਼ੈਨਬ ਨੇ ਹਾਕਮਾਂ ਦੇ ਬੂਹੇ ਖੜਕਾਏ ਪਰ ਕੁਝ ਨਾ ਬਣਿਆ। ਤਫ਼ਤੀਸ਼ੀ ਕੇਂਦਰ ਵਿਚ ਸਲਾਮ ਨੂੰ ਬੜੇ ਤਸੀਹੇ ਦਿੱਤੇ ਗਏ। ਉਸਦੇ ਗੁੱਟ ਤੇ ਗੋਡੇ ਤੋੜ ਛੱਡੇ। ਉਸ ਨੂੰ ਡਾਢ੍ਹਾ ਫੱਟੜ ਕਰ ਦਿੱਤਾ ਸੀ। ਜਿਸ ਕਰਕੇ ਉਸਨੂੰ ਇਲਾਜ ਲਈ ਖ਼ਲੀਫਾ ਬਿਨ ਜ਼ਿਆਦ ਹਸਪਤਾਲ ਵਿਚ ਲਿਆਂਦਾ ਗਿਆ। ਜਦ ਜ਼ੈਨਬ ਤੇ ਰਹੀਮ ਬਖ਼ਸ਼ ਨੂੰ ਪਤਾ ਚੱਲਿਆ ਤਾਂ ਉਹ ਸਲਾਮ ਨੂੰ ਮਿਲਣ ਹਸਪਤਾਲ ਵਿਚ ਗਏ ਪਰ ਉਨ੍ਹਾਂ ਨੂੰ ਸਲਾਮ ਨਾਲ ਮਿਲਣ ਨਹੀਂ ਦਿੱਤਾ ਗਿਆ।

ਕੁਝ ਚਿਰ ਮਗਰੋਂ ਜ਼ੈਨਬ ਨੂੰ ਪੱਕੀ ਸੂਹ ਮਿਲੀ ਕਿ ਸਲਾਮ ਪੰਡਿਤ ਨੂੰ ਏਜੰਸੀ ਵਾਲੇ ਰਾਵਲਪਿੰਡੀ ਲੈ ਗਏ ਨੇ। ਜ਼ੈਨਬ ਦੀ ਦੁਨੀਆ ਉੱਜੜ ਗਈ ਸੀ। ਟੁੱਟ ਪੈਣਿਆਂ ਨੇ ਉਸਦੀਆਂ ਅੱਖਾਂ ਵਿਚ ਮੀਂਹ ਭਰ ਦਿੱਤਾ ਸੀ। ਉਹ ਖ਼ੁਫ਼ੀਆ ਮਹਿਕਮੇ ਦੇ ਹਰ ਅਫ਼ਸਰ ਅੱਗੇ ਸਵਾਲੀ ਬਣੀ ਸੀ ਪਰ ਉਸਦੀ ਆਸ ਖ਼ਾਲੀ ਰਹੀ। ਹਰ ਪਾਸੇ ਉਸਨੂੰ ਵਹਿਸ਼ੀ, ਜ਼ਾਲਮ ਦਰਿੰਦੇ ਹੀ ਮਿਲੇ। ਉਹ ਸੋਚਦੀ ਕਿ ਸ਼ਾਇਦ ਰੱਬ ਸੋਹਣੇ ਬੰਦੇ ਬਣਾਨੇ ਭੁੱਲ ਗਿਆ ਹੈ। ਪੱਤਝੜ ਦੇ ਮੌਸਮ ਨੇ ਉਹਦੇ ਵੇਹੜੇ ਵਿਚ ਡੇਰੇ ਲਾਏ ਸਨ। ਸਲਾਮ ਬਾਝ ਉਹ ਖ਼ਾਕ ਦੀ ਢੇਰੀ ਬਣ ਗਈ। ਉਹਦੇ ਬੱਚੇ ਹੱਸਣਾ ਭੁੱਲ ਗਏ ਸਨ। ਉਸਦਾ ਘਰ ਵਿਰਾਨ ਹੋ ਗਿਆ ਸੀ। ਜ਼ਿੰਦਗੀ ਦੇ ਵਿਰਲਾਪ ਨੇ ਜ਼ੈਨਬ ਦੇ ਦਿਲ ਦੀ ਕੁੱਲੀ ਸਾੜ ਛੱਡੀ ਸੀ। ਅਫ਼ਸਰਾਂ ਵਲੋਂ ਮੱਕਰ, ਫਰੇਬ, ਜ਼ਿੱਲਤ ਅਤੇ ਨਾਮੋਸ਼ੀ ਉਸਨੂੰ ਨੌਂਹਦਰਾਂ ਮਾਰਦੀ। ਦੁੱਖ ਦਰਦ, ਬਦਬਖ਼ਤੀ ਤੇ ਮੁਹਤਾਜੀ ਰਾਤ ਦਿਨ ਪਰਛਾਵੇਂ ਵਾਂਗ ਉਸਦੇ ਨਾਲ ਨਾਲ ਟੁਰਦੀ। ਉਹ ਰਾਵਲਪਿੰਡੀ ਗਈ ਤੇ ਖ਼ੁਫ਼ੀਆ ਵਿਭਾਗ ਦੇ ਵੱਡੇ ਅਫ਼ਸਰ ਨੂੰ ਮਿਲੀ ਤੇ ਕਹਿਣ ਲੱਗੀ।

"ਅਸੀਂ ਤੁਹਾਡੀਆਂ ਨਮਾਜ਼ਾਂ ਪੜ੍ਹੀਆਂ ਤੇ ਤੁਸਾਂ ਸਾਡੇ ਲੋਟੇ ਭੰਨੇ। ਪਾਰਲੇ ਹਾਕਮਾਂ ਦੇ ਜ਼ੁਲਮ ਕਾਰਨ ਸਲਾਮ ਬੇਚਾਰਾ ਇੱਧਰ ਭੱਜ ਆਇਆ ਸੀ ਪਰ ਤੁਸਾਂ ਉਸਦੀ ਜ਼ਿੰਦ ਕੜਾਹੀ ਭੱਠੀ 'ਤੇ ਚਾੜ੍ਹ ਕੇ ਸਾੜ ਦਿੱਤੀ। ਉਸ ਨਸੀਬ ਸੜੇ ਨੇ ਕੀ ਖੱਟਿਆ ਤੇ ਕੀ ਵਟਿਆ? ਹਾਕਮ ਦੀ ਸਰਦਾਰੀ ਤਾਂ ਦੋਹਾਂ ਪਾਸੇ ਇਕੋ ਜੇਹੀ ਹੈ।"

"ਬੀਬੀ! ਉਹਨੇ ਆਪਣਾ ਜ਼ੁਰਮ ਕਬੂਲਿਆ ਹੈ।"

"ਸਰਕਾਰ! ਡੰਡੇ ਅੱਗੇ ਤਾਂ ਭੂਤ ਵੀ ਨੱਚਦਾ ਹੈ। ਉਸ ਗ਼ਰੀਬੜੇ ਦੀ ਔਕਾਤ ਹੀ ਕੀ ਹੈ ਪਰ ਤੁਹਾਨੂੰ ਸੱਚ ਨੂੰ ਆਦਰ ਦੇਣਾ ਕੌਣ ਸਿਖਾਏ। ਸਾਹਬ ਜੀ! ਸਲਾਮ ਖਰਾ, ਨਿੱਘਾ ਤੇ ਬੀਬਾ ਬੰਦਾ ਹੈ। ਉਸ ਨੇ ਕਦੇ ਕਾਨੂੰਨ ਦੀ ਨਾਫੁਰਮਾਨੀ ਨਹੀਂ ਕੀਤੀ। ਉਹ ਮੇਰੇ ਮੱਥੇ ਦਾ ਟਿੱਕਾ ਸੀ। ਅਸੀਂ ਆਪਣੀ ਮਜ਼ੂਰੀ ਕਰਕੇ ਚੂਰੀ ਖਾਂਦੇ ਸਾਂ ਤੇ ਰੱਬ ਸੱਚੇ ਦਾ ਸ਼ੁਕਰਾਨਾ ਪੜ੍ਹਦੇ ਸਾਂ। ਤੁਸਾਂ ਨਾਹੱਕ ਸਲਾਮ ਨੂੰ ਫੜਿਆ ਹੈ। ਸਰਕਾਰ! ਗ਼ਰੀਬ ਮਸਕੀਨ ਦੇ ਹੰਝ ਤੇ ਬੇੜੀ ਦਾ ਵੰਝ ਪਾਤਾਲ ਨੂੰ ਜਾਂਦਾ ਹੈ। ਇਸ ਲਈ ਰੱਬ ਦਾ ਖ਼ੌਫ਼ ਖਾਓ ਤੇ ਸਲਾਮ ਨੂੰ ਛੱਡ ਦਿਉ। ਉਸਦੇ ਜਾਣ ਮਗਰੋਂ ਸਾਡੇ

ਘਰ ਵਿਚ ਭੁੱਖ ਨੱਚਣ ਲੱਗੀ ਹੈ। ਨਾ ਚੁਲ੍ਹੇ ਅੱਗ ਹੈ, ਨਾ ਘੜੇ ਪਾਣੀ। ਇਹ ਜੇ ਸਾਡੀ ਜ਼ਿੰਦਗਾਨੀ। ਸਾਹਿਬ ਜੀ! ਜਿਊਂਦਿਆਂ ਬੰਦਿਆਂ 'ਤੇ ਮਿੱਟੀ ਨਹੀਂ ਪਾਈ ਦੀ। ਤੁਸੀਂ ਭਾਵੇਂ ਪੱਗ ਬਣੋ ਜਾਂ ਪਟਕਾ ਪਰ ਦੁਨੀਆਂ ਚਾਰ ਦਿਨਾਂ ਦਾ ਲਟਕਾ ਹੈ। ਫੇਰ ਸਾਰਿਆਂ ਕਬਰੀਂ ਪੈਣਾ ਹੈ। ਇਹ ਕੂੜ ਸਿਆਪੇ ਸਭ ਮੁਕ ਜਾਣਗੇ। ਸਿਰਫ਼ ਰੱਬ ਦਾ ਨਾਂ ਰਹਿਣਾ ਹੈ। ਸਾਡੇ ਇੱਥੇ ਮੁਸਲਮਾਨ ਲੁੱਟ, ਖਸੁੱਟ ਤੇ ਫੁੱਟ 'ਚ ਪੈ ਗਏ ਨੇ ਅਤੇ ਇਸਲਾਮ ਕਿਤਾਬਾਂ ਵਿਚ ਕੈਦ ਹੋ ਗਿਆ ਹੈ। ਕਿਸ ਅੱਗੇ ਫਰਿਆਦ ਕਰੀਏ। ਭਲਾ ਅੱਕ ਦੇ ਬੂਟੇ ਨੂੰ ਵੀ ਕਦੇ ਸ਼ਹਿਦ ਲੱਗਿਆ ਹੈ ਪਰ ਜਦ ਤੀਕਰ ਮੇਰੇ ਦਮ ਵਿਚ ਦਮ ਹੈ ਮੈਂ ਦਮ ਨਹੀਂ ਹਾਰਾਂਗੀ ਜਦ ਦਮ ਨਹੀਂ ਰਹੇਗਾ ਫਿਰ ਕਾਹਦਾ ਗ਼ਮ। ਸਰਕਾਰ! ਤੁਸਾਂ ਇਕ ਗੱਲ ਮੈਨੂੰ ਸਮਝਾ ਦਿੱਤੀ ਹੈ ਕਿ ਜਬਰ ਅੱਗੇ ਸਬਰ ਬਗ਼ੈਰ ਕੋਈ ਚਾਰਾ ਨਹੀਂ ਪਰ ਮੇਰੀ ਗੱਲ ਵੀ ਯਾਦ ਰੱਖਿਓ ਕਿ ਕਿਆਮਤ ਵਾਲੇ ਦਿਨ ਮੈਦਾਨ-ਏ-ਹਸ਼ਰ ਵਿਚ ਤੁਹਾਡਾ ਗਿਰੇਬਾਨ ਮੇਰੇ ਹੱਥ ਵਿਚ ਹੋਵੇਗਾ।"

"ਬੀਬੀ! ਬਹੁਤਾ ਬਕਵਾਸ ਨਾ ਕਰ। ਤੇਰੇ ਖ਼ਸਮ ਨੇ ਇਹ ਗੱਲ ਲਿਖਤੀ ਰੂਪ ਵਿਚ ਮੰਨੀ ਹੈ ਕਿ ਉਹ ਦੁਸ਼ਮਣ ਦੇਸ਼ ਦਾ ਏਜੰਟ ਹੈ। ਉਸਦੀ ਮੁਖ਼ਬਰੀ ਕਾਰਨ ਸਾਡੇ ਕਈ ਮੁਜਾਹਿਦ ਸ਼ਹੀਦ ਹੋਏ ਨੇ। ਇਸ ਲਈ ਅਸੀਂ ਸਲਾਮ ਪੰਡਿਤ ਨੂੰ ਨਹੀਂ ਛੱਡ ਸਕਦੇ।"

ਇਹ ਗੱਲ ਸੁਣ ਕੇ ਜ਼ੈਨਬ ਬੜੀ ਹੈਰਾਨ ਹੋਈ ਤੇ ਕਹਿਣ ਲੱਗੀ,

"ਪਰ ਸਾਹਿਬ ਜੀ! ਜੇ ਉਹ ਦੁਸ਼ਮਣ ਦੇਸ਼ ਦਾ ਏਜੰਟ ਤੇ ਜਾਸੂਸ ਹੈ ਤਾਂ ਉਨ੍ਹਾਂ ਸਲਾਮ ਪੰਡਿਤ ਨੂੰ ਜਿੰਦਾ ਜਾਂ ਮੁਰਦਾ ਫੜਣ ਲਈ ਦਸ ਲੱਖ ਰੁਪਏ ਦਾ ਇਨਾਮ ਕਿਉਂ ਰੱਖਿਆ ਹੋਇਆ ਹੈ।"

ਜ਼ੈਨਬ ਦਾ ਤਰਕ ਸੁਣ ਕੇ ਖ਼ੁਫ਼ੀਆ ਅਦਾਰੇ ਦਾ ਅਫ਼ਸਰ ਹੱਕਾ-ਬੱਕਾ ਹੋ ਗਿਆ ਤੇ ਗ਼ੌਰ ਨਾਲ ਉਸ ਵੱਲ ਵੇਖਣ ਲੱਗਾ ਤੇ ਫੇਰ ਬੋਲਿਆ।

"ਮੈਂ ਇਸ ਕੇਸ ਦੀ ਇਂਕੁਆਇਰੀ ਮੁੜ ਆਪ ਕਰਾਂਗਾ ਪਰ ਸਾਡੇ ਖ਼ਬਰੀ ਗ਼ਲਤ ਰਿਪੋਰਟ ਨਹੀਂ ਦੇ ਸਕਦੇ।"

ਕਰਮਾਂ ਸੜੀ ਜ਼ੈਨਬ ਆਪਣਾ ਸਭ ਕੁਝ ਹਾਰ ਕੇ ਉੱਠੀ ਤੇ ਬੇਵਸ ਹੋ ਕੇ ਜਾਂਦਿਆਂ-ਜਾਂਦਿਆਂ ਕਹਿ ਗਈ।

"ਆਹੋ ਸਾਹਿਬ ਜੀ! ਦੋਹਾਂ ਪਾਸੇ ਖ਼ਬਰੀ ਹੀ ਸੱਚ ਬੋਲਦੇ ਨੇ, ਬਾਕੀ ਸਭ ਝੂਠੇ...।"

•

# ਜਿਉਂਦੀਆਂ ਅੱਖਾਂ ਦੀ ਦਾਸਤਾਨ

ਮੇਰੇ ਬੋਝਿਆਂ ਵਿਚ ਕਈ ਅੱਖਾਂ ਦੇ ਜੋੜੇ ਪਏ ਨੇ, ਜਿਹੜੇ ਮੇਰੇ ਅੰਤਰ ਮਨ ਨੂੰ ਝੰਜੂੜਦੇ ਰਹਿੰਦੇ ਨੇ। ਮੇਰੇ ਦਿਲ ਤੇ ਦਿਮਾਗ਼ ਨੂੰ ਚੋਭਾਂ ਮਾਰਦੇ ਰਹਿੰਦੇ ਨੇ। ਇਹ ਸੱਜੇ ਬੋਝੇ ਵਿਚ ਪਈਆਂ ਅੱਖਾਂ ਦਾ ਜੋੜਾ ਰਾਜਨਾਥ ਰਾਜ਼ਦਾਨ ਦਾ ਹੈ ਜਿਹੜਾ ਮੇਰਾ ਗੂੜ੍ਹਾ ਯਾਰ ਸੀ ਤੇ ਜਿਸਨੂੰ ਸੰਨ 47 ਵਿਚ ਕਬਾਈਲੀਆਂ ਨੇ ਬੰਦੂਕ ਦੀਆਂ ਗੋਲੀਆਂ ਨਾਲ ਛਲਣੀ ਕਰ ਛੱਡਿਆ ਸੀ। ਇਕ ਗੋਲੀ ਉਸਦੇ ਸਿਰ ਨੂੰ ਦੋ ਫਾੜ ਕਰ ਗਈ ਸੀ। ਉਹ ਤਾਂ ਮਰ ਗਿਆ ਸੀ ਪਰ ਉਸਦੀਆਂ ਅੱਖਾਂ ਜ਼ਿੰਦਾ ਸਨ ਤੇ ਮੈਨੂੰ ਘੂਰ ਰਹੀਆਂ ਸਨ। ਮੈਨੂੰ ਬੜਾ ਡਰ ਲੱਗਾ ਸੀ... ਆਪਣੇ ਆਪ ਕੋਲੋਂ ਅਤੇ ਕਬਾਈਲੀਆਂ ਦੀ ਦਹਿਸ਼ਤਗਰਦੀ ਕੋਲੋਂ... ਪਰ ਮੈਂ ਕੁਝ ਨਹੀਂ ਸਾਂ ਕਰ ਸਕਿਆ। ਭਲਾ ਚੌਥੀ ਜਮਾਤ ਵਿਚ ਪੜ੍ਹਣ ਵਾਲਾ ਬਾਲਕ ਕਰ ਵੀ ਕੀ ਸਕਦਾ ਸੀ? ਮੈਂ ਆਪਣੇ ਜਮਾਤੀ ਰਾਜਨਾਥ ਦੀਆਂ ਅੱਖਾਂ ਨੂੰ ਡੇਲਿਆਂ ਵਿਚੋਂ ਕੱਢ ਕੇ ਆਪਣੇ ਬੋਝੇ ਵਿਚ ਪਾ ਲਿਆ ਤਾਂ ਜੇ ਯਾਰ ਦੇ ਪਿਆਰ ਦੀ ਨਿਸ਼ਾਨੀ ਨੂੰ ਸਾਂਭ ਕੇ ਰੱਖ ਲਵਾਂ। ਅੱਖੀਂ ਵੇਖੇ ਇਸ ਕਾਂਡ ਕਾਰਨ ਚੋਖੇ ਚਿਰ ਤੀਕਰ ਹਜ਼ਾਰਾਂ ਬਿੱਛੂ ਮੇਰੇ ਸਰੀਰ ਨੂੰ ਡੰਗ ਮਾਰਦੇ ਰਹੇ ਸਨ ਤੇ ਮੈਂ ਪੀੜ ਨਾਲ ਕੁਰਲਾਣ ਲੱਗ ਪੈਂਦਾ ਸਾਂ।

ਰਾਜਨਾਥ ਨੂੰ ਮਾਰਨ ਦੀ ਘਟਨਾ ਅੱਜਰ ਵਿਚ ਹੋਈ ਸੀ ਜਿਹੜਾ ਬਾਂਡੀਪੁਰ ਦੇ ਲਾਗੇ ਇਕ ਰਸਦਾ ਵਸਦਾ ਪਿੰਡ ਸੀ। ਇਸ ਘਟਨਾ ਦਾ ਮੁਜਰਮ ਅਹਿਮਦ ਸ਼ੇਖ਼ ਸੀ। ਜਿਸ ਦੀ ਜ਼ਮੀਨ ਦਾ ਝਗੜਾ ਸਮਸਾਰ ਚੰਦ ਰਾਜ਼ਦਾਨ ਨਾਲ ਸੀ। ਅਹਿਮਦ ਸ਼ੇਖ਼ ਦੀ ਜ਼ਮੀਨ ਸਮਸਾਰ ਚੰਦ ਦੇ ਖੇਤਾਂ ਨਾਲ ਮਿਲਦੀ ਸੀ। ਸਮਸਾਰ ਚੰਦ, ਅਹਿਮਦ ਸ਼ੇਖ ਦੀ ਜ਼ਮੀਨ ਹੜੱਪ ਕਰਨਾ ਚਾਹੁੰਦਾ ਸੀ। ਉਹ ਪਿੰਡ ਦਾ ਸ਼ਾਹੂਕਾਰ ਸੀ ਤੇ ਪਿੰਡ ਵਾਸੀਆਂ ਨੂੰ ਸੂਦ 'ਤੇ ਪੈਸੇ ਦਿੰਦਾ ਸੀ। ਅਹਿਮਦ ਸ਼ੇਖ ਨੇ ਵੀ ਉਸ ਕੋਲੋਂ ਸੂਦੀ ਪੈਸੇ ਲੈ ਕੇ ਆਪਣੀ ਕੁੜੀ ਦਾ ਵਿਆਹ ਕਰਵਾਇਆ ਸੀ ਅਤੇ ਸਮਸਾਰ ਚੰਦ ਰਾਜ਼ਦਾਨ ਅੱਗੇ ਆਪਣੀ ਜ਼ਮੀਨ ਬੰਦੇ ਰੱਖੀ ਸੀ। ਅਹਿਮਦ ਸ਼ੇਖ ਕੋਲ ਨਾ ਤਾਂ ਅਸਲ ਰਕਮ ਦੇਣ ਦੀ ਗੁੰਜਾਇਸ਼ ਸੀ ਅਤੇ ਨਾ ਹੀ ਸੂਦ ਦੇ ਪੈਸੇ। ਜਿਸ ਕਰਕੇ ਸਮਸਾਰ ਪੰਡਿਤ ਉਹਦੀ ਜ਼ਮੀਨ 'ਤੇ ਜ਼ਬਰਦਸਤੀ ਹਲ ਚਲਾ ਰਿਹਾ ਸੀ। ਬਸ ਇਹ ਝਗੜਾ ਸਮਸਾਰ ਚੰਦ ਤੇ ਉਹਦੇ ਪੁੱਤਰ ਅਤੇ ਮੇਰੇ ਯਾਰ ਰਾਜਨਾਥ ਦੀ ਹੱਤਿਆ ਦਾ ਕਾਰਨ ਬਣਿਆ। ਸਮਸਾਰ ਚੰਦ ਦੀ ਮੁਖ਼ਬਰੀ ਅਹਿਮਦ ਸ਼ੇਖ ਨੇ ਹੀ ਕੀਤੀ ਸੀ।

ਕਬਾਇਲੀਆਂ, ਸ਼ਾਹੂਕਾਰ ਤੇ ਉਸਦੇ ਪਰਿਵਾਰ ਨੂੰ ਮਾਰ ਦਿੱਤਾ ਸੀ। ਸਾਰੇ ਪਿੰਡ ਵਾਸੀ ਸਮਸਾਰ ਚੰਦ ਦੇ ਦੇਣਦਾਰ ਸਨ ਤੇ ਉਸ ਕੋਲੋਂ ਦੁਖੀ ਵੀ ਰਹਿੰਦੇ ਸਨ ਪਰ ਇਸ ਘਟਨਾ ਲਈ ਉਹ ਅਹਿਮਦ ਸ਼ੇਖ ਨੂੰ ਕਸੂਰਵਾਰ ਸਮਝਦੇ ਸਨ ਤੇ ਉਹਨੂੰ ਲਾਅਨਤਾਂ ਤੇ ਮਲਾਮਤਾਂ ਕਰ ਰਹੇ ਸਨ। ਉਨ੍ਹਾਂ ਸਾਰਿਆਂ ਨੇ ਅਹਿਮਦ ਸ਼ੇਖ ਦਾ ਹੁੱਕਾ ਪਾਣੀ ਬੰਦ ਕਰ ਦਿੱਤਾ ਸੀ ਤੇ ਉਸ ਨਾਲ ਸਾਰੇ ਸਮਾਜੀ ਰਿਸ਼ਤੇ ਖ਼ਤਮ ਕਰ ਦਿੱਤੇ ਸਨ। ਜਿਸ ਕਰਕੇ ਅਹਿਮਦ ਸ਼ੇਖ ਆਪਣੇ ਟੱਬਰ ਸਮੇਤ ਸਰਹੱਦ ਪਾਰ ਪਾਕਿਸਤਾਨੀ ਇੰਤਜ਼ਾਮ ਵਾਲੇ ਕਸ਼ਮੀਰ ਵਿਚ ਜਾ ਵਸਿਆ ਸੀ ਤੇ ਮੁੜ ਕਦੀ ਵੀ ਵਾਪਿਸ ਨਹੀਂ ਆਇਆ।

ਮੈਂ ਬਾਰਾਮੁਲ੍ਹਾ ਦੇ ਸੈਂਟ ਜੋਜ਼ਫ ਸਕੂਲ ਤੋਂ ਦਸਵੀਂ ਪਾਸ ਕੀਤੀ ਤੇ ਫਿਰ ਸ੍ਰੀ ਪ੍ਰਤਾਪ ਸਿੰਘ ਕਾਲਜ ਸ੍ਰੀਨਗਰ ਵਿਚ ਦਾਖ਼ਲਾ ਲਿਆ ਤੇ ਉਥੋਂ ਬੀ.ਏ. ਪਾਸ ਕਰਨ ਮਗਰੋਂ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਿਚ ਕਾਨੂੰਨ ਦੀ ਪੜ੍ਹਾਈ ਕਰਨ ਲਈ ਚਲਾ ਗਿਆ। ਮੈਂ ਬੜਾ ਪੜ੍ਹਾਕੂ ਸਾਂ ਤੇ ਮੈਨੂੰ ਪੜ੍ਹਨ ਲਿਖਣ ਦਾ ਸ਼ੌਕ ਸੀ। ਇਸ ਸ਼ੌਕ ਨੇ ਹੀ ਮੇਰੇ ਅੰਦਰ ਸ਼ਾਇਰੀ ਦੀ ਜਾਗ ਲਾਈ ਤੇ ਮੈਂ ਸ਼ੇਅਰ ਕਹਿਣ ਲੱਗਾ। ਛੇਤੀ ਹੀ ਮੇਰਾ ਨਾਂ ਕਸ਼ਮੀਰ ਦੇ ਸਾਹਿਤਕ ਖੇਤਰ ਵਿਚ ਜਾਣਿਆ-ਪਛਾਣਿਆ ਜਾਣ ਲੱਗਾ। ਮੇਰੇ ਅੱਬਾ ਜੀ ਵੀ ਸ਼ਾਇਰੀ ਕਰਦੇ ਸਨ ਅਤੇ ਉਰਦੂ ਦੇ ਕਸ਼ਮੀਰੀ ਭਾਸ਼ਾ ਦੇ ਕੌਮੀ ਸਤ੍ਹਾ ਦੇ ਸ਼ਾਇਰ ਸਨ। ਸ਼ਾਇਰੀ ਦੀ ਗੁੜ੍ਹਤੀ ਮੈਨੂੰ ਆਪਣੇ ਅੱਬਾ ਜੀ ਕੋਲੋਂ ਹੀ ਮਿਲੀ ਸੀ। ਇਹ ਸ਼ਾਇਦ ਤੁਖ਼ਮ ਤਾਸੀਰ ਦਾ ਵੀ ਅਸਰ ਸੀ ਕਿ ਮੈਂ ਸ਼ਾਇਰ ਬਣ ਗਿਆ। ਮੈਂ ਆਪਣੇ ਬਲਬੂਤੇ 'ਤੇ ਰੇਡੀਉ ਕਸ਼ਮੀਰ ਵਿਚ ਪ੍ਰੋਗਰਾਮ ਪ੍ਰੋਡਿਊਸਰ ਦੀ ਨੌਕਰੀ ਹਾਸਿਲ ਕੀਤੀ ਤੇ ਆਪਣੀ ਜ਼ਿੰਮੇਵਾਰੀ ਨੂੰ ਖ਼ੂਬ ਨਿਭਾਇਆ ਤੇ ਮਹਿਕਮੇ ਵਿਚ ਨਾਮ ਕਮਾਇਆ। ਮੈਂ ਭਾਰਤ ਦੇ ਸਾਰੇ ਵੱਡੇ ਸ਼ਹਿਰਾਂ ਵਿਚ ਅਕਾਸ਼ਵਾਣੀ ਤੇ ਮਗਰੋਂ ਦੂਰਦਰਸ਼ਨ ਦੇ ਡਾਇਰੈਕਟਰ ਵਜੋਂ ਕੰਮ ਕਰਦਾ ਰਿਹਾ ਤੇ ਆਖ਼ੀਰ ਡਿਪਟੀ ਡਾਇਰੈਕਟਰ ਜਨਰਲ ਦੇ ਅਹੁਦੇ ਤੋਂ ਸੇਵਾਮੁਕਤ ਹੋਇਆ। ਇਸ ਸਾਰੀ ਅਦਬੀ ਤੇ ਸਰਕਾਰੀ ਅਵਾਰਾਗਰਦੀ ਵਿਚ ਮੈਂ ਆਪਣੇ ਯਾਰ ਰਾਜਨਾਥ ਨੂੰ ਕਦੇ ਵੀ ਨਾ ਭੁੱਲਿਆ। ਸਰਕਾਰੀ ਕੰਮ ਕਾਜ ਤਾਂ ਹਰ ਕੋਈ ਕਰਦਾ ਹੈ ਪਰ ਜਦ ਵੀ ਕਿਸੇ ਕਸ਼ਮੀਰੀ ਪੰਡਿਤ ਦੀ ਮਿਸਲ ਮੇਰੇ ਕੋਲ ਆਉਂਦੀ ਤਾਂ ਰਾਜਨਾਥ ਦੀ ਤਸਵੀਰ ਮੇਰੇ ਸਾਹਮਣੇ ਆ ਜਾਂਦੀ ਤੇ ਉਸਦੀਆਂ ਰੱਤ ਲਿਬੜੀਆਂ ਅੱਖਾਂ ਫਾਇਲ ਨੂੰ ਮੰਜੂਰ ਕਰਨ ਲਈ ਮੇਰੀ ਕਲਮ ਬਣ ਜਾਂਦੀਆਂ। ਮੈਂ ਇਹ ਗੱਲ ਬੜੇ ਵਿਸ਼ਵਾਸ ਤੇ ਦਾਅਵੇ ਨਾਲ ਕਹਿੰਦਾ ਹਾਂ ਕਿ ਮੈਂ ਕਦੇ ਵੀ ਕਿਸੇ ਕਸ਼ਮੀਰੀ ਪੰਡਿਤ ਦੀ ਫਾਇਲ ਨਹੀਂ ਰੋਕੀ। ਕਦੇ ਕੋਈ ਉਨ੍ਹਾਂ ਦਾ ਕੰਮ ਨਹੀਂ ਰੋਕਿਆ। ਹਮੇਸ਼ਾ ਉਨ੍ਹਾਂ ਦੀ ਦਾਦ ਫਰਿਆਦ ਸੁਣੀ ਤੇ ਉਨ੍ਹਾਂ ਦੇ ਕੰਮ ਕਰਦਾ ਅਤੇ ਕਰਵਾਂਦਾ ਰਿਹਾ। ਕਿਉਂ ਜੇ ਮੈਂ ਉਨ੍ਹਾਂ ਦਾ ਖ਼ੂਨ ਸਾਂ ਤੇ ਉਹ ਮੇਰਾ ਖ਼ੂਨ ਸਨ। ਹਰ ਕਸ਼ਮੀਰੀ ਪੰਡਿਤ ਦੇ ਰੂਪ ਵਿਚ

ਮੈਨੂੰ ਆਪਣਾ ਯਾਰ ਰਾਜਨਾਥ ਹੀ ਲਭਦਾ ਜਿਸਦੀ ਮੌਤ ਲਈ ਖੌਰੇ ਕਿਉਂ ਮੈਂ ਆਪਣੇ ਆਪ ਨੂੰ ਜ਼ਿੰਮੇਦਾਰ ਸਮਝਦਾ ਸਾਂ।

ਮੇਰੇ ਦੂਜੇ ਬੋਝੇ ਵਿਚ ਜਿਹੜੀਆਂ ਦੋ ਅੱਖਾਂ ਪਈਆਂ ਨੇ ਉਹ ਮੇਰੇ ਗੂੜ੍ਹੇ ਯਾਰ ਤੇ ਹਮਪਿਆਲਾ ਤੇ ਹਮਨਿਵਾਲਾ ਲੱਸਾ ਕੌਲ ਦੀਆਂ ਨੇ ਜਿਹੜਾ ਆਕਾਸ਼ਵਾਣੀ ਸ਼੍ਰੀਨਗਰ ਦਾ ਡਾਇਰੈਕਟਰ ਸੀ। ਅਸੀਂ ਦੋਵੇਂ 'ਕੱਠੇ ਬਹਿ ਕੇ ਦਾਰੂ ਪੀਂਦੇ ਤੇ ਕਸ਼ਮੀਰ ਦੀ ਰਾਜਨੀਤੀ 'ਤੇ ਗੱਲਾਂ ਕਰਦੇ ਤੇ ਸੋਚਦੇ ਰਹਿੰਦੇ ਬਈ ਭਾਰਤ ਸਰਕਾਰ ਕੋਲੋਂ 47 ਮਗਰੋਂ ਕਿਹੜੀਆਂ-ਕਿਹੜੀਆਂ ਗ਼ਲਤੀਆਂ ਹੋਈਆਂ। ਉਹ ਲੋਕਾਂ ਦਾ ਦਿਲ ਕਿਉਂ ਨਾ ਜਿੱਤ ਸਕੀ। ਤੇ ਇਨ੍ਹਾਂ ਗ਼ਲਤੀਆਂ ਦੇ ਸੁਧਾਰ ਲਈ ਸਰਕਾਰ ਨੂੰ ਕਿਹੜੇ-ਕਿਹੜੇ ਉਪਾਅ ਕਰਨੇ ਚਾਹੀਦੇ ਨੇ। ਮੈਂ ਉਦੋਂ ਦੂਰਦਰਸ਼ਨ ਸ਼੍ਰੀਨਗਰ ਦਾ ਡਾਇਰੈਕਟਰ ਸਾਂ। ਅਸੀਂ ਦੋਵੇਂ ਕਸ਼ਮੀਰੀ ਗਭਰੂਆਂ ਨੂੰ ਅੱਤਵਾਦ ਦੇ ਚੁੰਗਲ ਤੋਂ ਬਾਹਰ ਕੱਢਣ ਲਈ ਨਵੇਂ-ਨਵੇਂ ਪ੍ਰੋਗਰਾਮ ਬਣਾਨ ਤੇ ਰੇਡੀਓ ਕਸ਼ਮੀਰ ਤੋਂ ਨਸ਼ਰ ਕਰਨ ਅਤੇ ਦੂਰਦਰਸ਼ਨ ਤੋਂ ਪੇਸ਼ ਕਰਨ ਦੇ ਉਪਰਾਲੇ ਕਰਦੇ ਰਹਿੰਦੇ। ਲੱਸਾ ਕੌਲ, ਕਸ਼ਮੀਰ ਅਤੇ ਕਸ਼ਮੀਰੀਅਤ ਦਾ ਚਾਨਣ ਮੁਨਾਰਾ ਸੀ। ਉਹਦੀ ਯਾਰੀ ਦੋਸਤੀ ਤੇ ਨਿੱਘੇ ਸਬੰਧ ਹਿੰਦੂ ਮੁਸਲਮਾਨਾਂ ਤੇ ਸਿੱਖਾਂ ਨਾਲ ਸਨ। ਉਹ ਰੱਜ ਕੇ ਸੋਹਣਾ ਸੀ। ਹੱਸਮੁਖ ਸੀ ਤੇ ਮਹਿਫ਼ਲਾਂ ਦੀ ਜਿੰਦ ਜਾਨ। ਉਹਦੇ ਸਬੰਧ ਕਸ਼ਮੀਰ ਦੀ ਅਫ਼ਸਰਸ਼ਾਹੀ ਨਾਲ ਵੀ ਬੜੇ ਨਿੱਘੇ ਸਨ... ਪਰ ਉਸਨੂੰ ਖਾੜਕੂਆਂ ਨੇ ਭਾਰਤੀ ਏਜੰਟ ਹੋਣ ਦੇ ਇਲਜ਼ਾਮ ਵਿਚ ਮਾਰ ਦਿੱਤਾ ਸੀ। ਉਸਦੀਆਂ ਅੱਖਾਂ ਹਮੇਸ਼ਾ ਮੈਥੋਂ ਪੁੱਛਦੀਆਂ ਨੇ ਕਿ ਉਸਦਾ ਕਸੂਰ ਕੀ ਸੀ। ਮੈਂ ਕੀ ਦੱਸਾਂ ਕਿ ਮਿੱਤਰਾ ਇਸ ਧਰਤੀ 'ਤੇ ਬਹੁਤੇ ਲੋਕ ਬੇ-ਕਸੂਰੇ ਹੀ ਮਰਦੇ ਨੇ। ਮੈਨੂੰ ਆਪਣੇ ਆਪ ਉਤੇ ਗੁੱਸਾ ਆਉਂਦਾ। ਮੈਂ ਕ੍ਰੋਧ ਦੀ ਅੱਗ ਵਿਚ ਸੜਦਾ ਰਹਿੰਦਾ... ਤੇ ਨਮੋਸ਼ੀ ਨਾਲ ਆਪਣੀਆਂ ਅੱਖਾਂ ਮੀਟ ਲੈਂਦਾ।

ਮੁਹੰਮਦ ਆਜ਼ਮ ਸਾਗਰ ਪੁਣਛ ਵਿਚ ਪਹਾੜੀ ਹੋਸਟਲ ਦਾ ਵਾਰਡਨ ਸੀ। ਉਸਦਾ ਪੁੱਤਰ ਨਿਸ਼ਾਤ ਆਜ਼ਮ ਐਗਰੀਕਲਚਰ ਯੂਨੀਵਰਸਿਟੀ ਲਖਨਊ ਤੋਂ ਐਮ.ਐਸ.ਸੀ. ਐਗਰੀਕਲਚਰ ਦੀ ਡਿਗਰੀ ਲੈ ਕੇ ਘਰ ਅਪੜਿਆ ਸੀ। ਇਕ ਦਿਨ ਸਾਗਰ ਸਾਹਿਬ ਨੇ ਉਸਨੂੰ ਆਪਣੇ ਪਿੰਡ ਨੱਕਾ ਮਜਾੜੀ ਘੱਲਿਆ ਤਾਂ ਜੋ ਉਹ ਫ਼ਸਲ ਦੀ ਕਟਾਈ ਕਰਾ ਸਕੇ। ਰਾਤੀਂ ਉਹ ਆਪਣੇ ਪਿੰਡ ਵਾਲੇ ਮਕਾਨ ਵਿਚ ਸੁੱਤਾ ਪਿਆ ਸੀ ਕਿ ਫ਼ੌਜੀ ਖਾੜਕੂਆਂ ਦਾ ਪਿੱਛਾ ਕਰਦੇ ਹੋਏ ਸਾਗਰ ਸਾਹਿਬ ਦੇ ਮਕਾਨ ਅੰਦਰ ਵੜ ਗਏ। ਉਥੇ ਫ਼ੌਜੀਆਂ ਨੇ ਨਿਸ਼ਾਤ ਨੂੰ ਇਕੱਲਿਆਂ ਵੇਖਿਆ ਤਾਂ ਉਸ ਨੂੰ ਸੁੱਤਿਆਂ ਫੜ ਲਿਆ। ਨਿਸ਼ਾਤ ਨੇ ਲੱਖ ਸਮਝਾਇਆ, ਸਬੂਤ ਦਿੱਤੇ ਕਿ ਉਹ ਖਾੜਕੂ ਨਹੀਂ ਹੈ ਅਤੇ ਐਗਰੀਕਲਚਰ ਯੂਨੀਵਰਸਿਟੀ ਤੋਂ ਪੜ੍ਹਾਈ ਪੂਰੀ ਕਰਕੇ ਕੁਝ ਦਿਨ ਪਹਿਲਾਂ ਹੀ ਪੁਣਛ ਅਪੜਿਆ ਹੈ ਪਰ ਫ਼ੌਜੀਆਂ ਨੇ ਉਹਦੀ ਕੋਈ ਗੱਲ ਨਾ ਮੰਨੀ ਤੇ ਉਸਨੂੰ ਉੱਗਰਵਾਦੀ ਬਣਾ ਕੇ ਬੜੀ ਬੇਦਰਦੀ ਨਾਲ ਮਾਰ ਦਿੱਤਾ।

ਪਿੰਡ ਵਿਚ ਹਾਹਾਕਾਰ ਮਚ ਗਿਆ। ਫ਼ੌਜੀਆਂ ਦੇ ਖ਼ਿਲਾਫ਼ ਧਰਨੇ ਤੇ ਜਲੂਸ ਕੱਢੇ ਗਏ। ਫ਼ੌਜੀ ਆਪਣੀ ਗੱਲ 'ਤੇ ਅੜੇ ਹੋਏ ਸਨ ਕਿ ਉਨ੍ਹਾਂ ਨੇ ਉੱਗਰਵਾਦੀ ਨੂੰ ਮਾਰਿਆ ਹੈ। ਇਹ ਖ਼ਬਰ ਮੈਂ ਆਪਣੇ ਚੈਨਲ ਤੋਂ ਵੀਂ ਚਲਾਈ। ਜਿਸਦਾ ਨਿਸ਼ਾਤ ਨੂੰ ਡਾਢ੍ਹਾ ਦੁਖ ਸੀ। ਸਰਕਾਰ ਨੇ ਲੋਕਾਂ ਨੂੰ ਸ਼ਾਂਤ ਕਰਨ ਲਈ ਇਕ ਇੰਕੁਆਇਰੀ ਕਮੇਟੀ ਬਣਾਈ ਜਿਸ ਦੀ ਰਿਪੋਰਟ ਕਦੇ ਵੀ ਨਹੀਂ ਆਈ। ਨਿਸ਼ਾਤ ਦੇ ਜਨਾਜ਼ੇ ਵਿਚ ਸਾਰਾ ਪੁਛਣ ਸ਼ਾਮਿਲ ਹੋਇਆ। ਸਾਗਰ ਸਾਹਿਬ ਮੇਰੇ ਚੰਗੇ ਦੋਸਤ ਸਨ। ਇਸ ਲਈ ਨਿਸ਼ਾਤ ਦੇ ਜਨਾਜ਼ੇ ਵਿਚ ਰਲਤ ਕਰਨ ਲਈ ਮੈਂ ਉਚੇਚੇ ਤੌਰ 'ਤੇ ਕਸ਼ਮੀਰੋਂ ਆਇਆ ਸਾਂ। ਜਦ ਨਿਸ਼ਾਤ ਨੂੰ ਕਬਰ ਵਿਚ ਦਫ਼ਨਾਨ ਲੱਗੇ ਤਾਂ ਉਸਦੀਆਂ ਅੱਖਾਂ ਕਫ਼ਨ 'ਚੋਂ ਬਾਹਰ ਨਿਕਲ ਕੇ ਮੇਰੇ ਕੋਲ ਆ ਗਈਆਂ। ਉਹ ਮੈਨੂੰ ਘੂਰਨ ਲੱਗੀਆਂ ਤੇ ਕਹਿਣ ਲੱਗੀਆਂ ਕਿ ਤੂੰ ਆਪਣੇ ਚੈਨਲ ਤੋਂ ਉਸਦੀ ਝੂਠੀ ਖ਼ਬਰ ਕਿੰਝ ਚਲਾਈ। ਨਿਸ਼ਾਤ ਦੀਆਂ ਅੱਖਾਂ ਦਾ ਕ੍ਰੋਧ ਮੈਂ ਨਹੀਂ ਝੱਲ ਸਕਿਆ। ਮੈਂ ਉਸਦੀਆਂ ਅੱਖਾਂ ਨੂੰ ਆਪਣੇ ਕੋਟ ਦੇ ਉਪਰਲੇ ਬੋਝੇ ਵਿਚ ਰੱਖ ਦਿੱਤਾ ਤੇ ਸ਼ਾਂਤ ਹੋ ਗਿਆ ਪਰ ਨਿਸ਼ਾਤ ਦੀ ਮੌਤ ਦੀ ਪੀੜਾ ਮੈਨੂੰ ਟੁੰਬਦੀ ਰਹਿੰਦੀ ਹੈ।

ਮੇਰੇ ਕੋਟ ਦੇ ਅੰਦਰਲੇ ਜੇਬੇ ਵਿਚ ਪਈਆਂ ਦੋ ਅੱਖਾਂ ਗ਼ੁਲਾਮ ਹੁਸੈਨ ਦੀਆਂ ਨੇ। ਜਿਹੜਾ ਤੋਤਾ ਗਲੀ ਦਾ ਰਹਿਣ ਵਾਲਾ ਸੀ ਅਤੇ ਫ਼ੌਜ ਦਾ ਖ਼ਬਰੀ ਸੀ। ਉਹ ਭਾਰਤ ਦਾ ਸੱਚਾ ਸਪੂਤ ਸੀ ਤੇ ਉੱਗਰਵਾਦੀਆਂ ਦਾ ਸਖ਼ਤ ਵਿਰੋਧੀ। ਇਹੋ ਕਾਰਨ ਸੀ ਕਿ ਉਹ ਵੇਲੇ-ਕੁਵੇਲੇ ਫ਼ੌਜੀਆਂ ਨੂੰ ਉੱਗਰਵਾਦੀਆਂ ਦੇ ਠਿਕਾਣੇ ਤੇ ਹੋਣ ਵਾਲੀਆਂ ਕਾਰਵਾਈਆਂ ਦੀਆਂ ਖ਼ਬਰਾਂ ਦੇਂਦਾ ਰਹਿੰਦਾ ਸੀ। ਹੌਲ਼ੀ-ਹੌਲ਼ੀ ਖਾੜਕੂਆਂ ਨੂੰ ਪਤਾ ਚਲ ਗਿਆ ਕਿ ਗ਼ੁਲਾਮ ਹੁਸੈਨ, ਫ਼ੌਜੀਆਂ ਦਾ ਖ਼ਬਰੀ ਹੈ। ਉਹਨੂੰ ਕਈ ਵਾਰੀ ਖਾੜਕੂਆਂ ਨੇ ਖ਼ਬਰਦਾਰ ਕੀਤਾ ਤੇ ਧਮਕੀ ਵੀ ਦਿੱਤੀ ਕਿ ਉਹ ਆਪਣੀਆਂ ਕਰਤੂਤਾਂ ਤੋਂ ਬਾਜ਼ ਆ ਜਾਏ ਨਹੀਂ ਤਾਂ ਉਸਦਾ ਸਾਰਾ ਟੱਬਰ ਮਾਰ ਦਿੱਤਾ ਜਾਏਗਾ ਪਰ ਗ਼ੁਲਾਮ ਹੁਸੈਨ, ਅੱਤਵਾਦੀਆਂ ਦੀਆਂ ਧਮਕੀਆਂ ਦੀ ਪਰਵਾਹ ਨਹੀਂ ਸੀ ਕਰਦਾ ਤੇ ਆਪਣਾ ਕੰਮ ਕਰੀ ਜਾ ਰਿਹਾ ਸੀ। ਆਖ਼ੀਰ ਇਕ ਰਾਤੀਂ ਉੱਗਰਵਾਦੀਆਂ ਨੇ ਉਹਦੇ ਘਰ 'ਤੇ ਹੱਲਾ ਬੋਲ ਦਿੱਤਾ ਤੇ ਗ਼ੁਲਾਮ ਹੁਸੈਨ ਸਮੇਤ ਘਰ ਦੇ ਸਾਰੇ ਜੀਅ ਗੋਲੀਆਂ ਨਾਲ ਭੁੰਨ ਛੱਡੇ। ਕਿਸੇ ਵੀ ਉਨ੍ਹਾਂ ਦੀ ਸ਼ਹੀਦੀ ਦਾ ਸੋਗ ਨਹੀਂ ਮਨਾਇਆ, ਨਾ ਭਾਰਤ ਮਾਤਾ ਦੇ ਸਪੂਤਾਂ ਨੇ, ਨਾ ਹੀ ਰਿਸ਼ਤੇਦਾਰਾਂ ਨੇ ਜਿਵੇਂ ਇਨਸਾਨ ਨਹੀਂ ਕੁੱਤੇ ਮਰੇ ਹੋਣ। ਗ਼ੁਲਾਮ ਹੁਸੈਨ ਦੀਆਂ ਅੱਖਾਂ ਇਹ ਸਲੂਕ ਦੇਖ ਕੇ ਬੜੀਆਂ ਤੜਫ਼ੀਆਂ ਤੇ ਮੈਨੂੰ ਵੇਖ ਕੇ ਗਿਲਾ ਕਰਨ ਲੱਗੀਆਂ ਕਿ ਦੇਸ਼ ਭਗਤੀ ਦਾ ਸਿਲਾ ਇੰਝ ਹੀ ਮਿਲਦਾ ਹੁੰਦਾ ਹੈ? ਮੈਂ ਕੀ ਕਹਿੰਦਾ? ਸਰਕਾਰੀ ਬੇ-ਰੁਖੀ ਦੇ ਇਸ ਤਰ੍ਹਾਂ ਦੇ ਕਈ ਤਮਾਸ਼ੇ ਮੈਂ ਕਈ ਵਾਰੀ ਆਪ ਵੇਖੇ ਸਨ। ਇਸ ਲਈ ਮੈਂ ਗ਼ੁਲਾਮ ਹੁਸੈਨ ਦੀਆਂ ਅੱਖਾਂ ਸਾਂਭ ਕੇ ਕੋਟ ਦੇ ਅੰਦਰਲੇ ਬੋਝੇ ਵਿਚ ਪਾ ਦਿੱਤੀਆਂ।

ਹਰਨੀ ਪਿੰਡ ਵਿਚ ਵੀ ਚਾਰ ਬੇ-ਗੁਨਾਹ ਤੇ ਮਾਸੂਮ ਹਿੰਦੂਆਂ ਦਾ ਕਤਲ ਦਿਨ-ਦਿਹਾੜੇ ਖਾੜਕੂਆਂ ਨੇ ਕੀਤਾ ਸੀ ਤੇ ਲੋਕਾਂ ਵਿਚ ਇਸ ਘਟਨਾ ਬਾਰੇ ਡਾਢਾ ਰੋਸ ਸੀ। ਮੈਂਹਡਰ, ਪੁਣਛ, ਸੁਰਨਕੋਟ ਤੇ ਰਾਜੌਰੀ ਤੋਂ ਲੋਕੀਂ ਇਸ ਦੁਖਦਾਈ ਘਟਨਾ ਦਾ ਸੁਣ ਕੇ ਹਰਨੀ ਪਹੁੰਚੇ ਸਨ। ਸਰਕਾਰ ਦੇ ਖ਼ਿਲਾਫ਼ ਨਾਅਰੇਬਾਜ਼ੀ ਹੋ ਰਹੀ ਸੀ। ਪੁਤਲੇ ਸਾੜੇ ਜਾ ਰਹੇ ਸਨ। ਮੈਂ ਇਸ ਸਾਰੀ ਘਟਨਾ ਦੀ ਅੱਖੋਂ ਵੇਖੀ ਸੱਚਾਈ ਨੂੰ ਦਰਸ਼ਾਨ ਲਈ ਆਪੂੰ ਹਰਨੀ ਗਿਆ ਸਾਂ। ਲੋਕਾਂ ਕੋਲੋਂ ਪਤਾ ਚਲਿਆ ਕਿ ਦੋ ਦਿਨ ਪਹਿਲਾਂ ਬਲਨੋਈ ਵਿਚ ਰੱਖੀ ਗਈ ਫ਼ੌਜੀ ਬਟਾਲੀਅਨ ਦੇ ਕੁਝ ਸਿਪਾਹੀ ਰਾਤੀਂ ਖਾ-ਪੀ ਕੇ ਸਰਹੱਦ ਟੱਪ ਕੇ ਦੂਜੇ ਪਾਸੇ ਕਿਸੇ ਵਿਆਹ ਵਾਲੇ ਘਰ ਸੁੱਤੇ ਬੰਦਿਆਂ ਦਾ ਸਿਰ ਵੱਢ ਕੇ ਲੈ ਆਏ ਸਨ। ਜਿਸ ਦਾ ਬਦਲਾ ਖਾੜਕੂਆਂ ਨੇ ਹਰਨੀ ਵਿਚ ਰਹਿੰਦੇ ਮਾਸੂਮ ਬੰਦਿਆਂ ਨੂੰ ਕਤਲ ਕਰਕੇ ਲਿਆ ਸੀ। ਉਸ ਘਰ ਦਾ ਬਜ਼ੁਰਗ ਕ੍ਰਿਸ਼ਨ ਲਾਲ ਮਰਦੇ-ਮਰਦੇ ਆਪਣੀਆਂ ਅੱਖਾਂ ਮੇਰੇ ਹਵਾਲੇ ਕਰ ਗਿਆ ਤੇ ਕਹਿ ਗਿਆ ਕਿ ਕਦ ਤੀਕਰ ਅਸੀਂ ਆਪਸ ਵਿਚ ਵੈਰ ਪਾਲਦੇ ਰਹਾਂਗੇ ਤੇ ਇਕ ਦੂਜੇ ਦੇ ਸਿਰ ਵੱਢਦੇ ਰਵਾਂਗੇ। ਕੀ ਅਸੀਂ ਇਕ ਦੂਜੇ ਨੂੰ ਸੁਖ ਸੁਨੇਹੇ ਨਹੀਂ ਦੇ ਸਕਦੇ? ਮੈਂ ਕ੍ਰਿਸ਼ਨ ਲਾਲ ਦੀਆਂ ਅੱਖਾਂ ਕੋਟ ਦੇ ਅੰਦਰਲੇ ਦੂਜੇ ਬੋਝੇ ਵਿਚ ਸਾਂਭ ਰੱਖੀਆਂ ਤਾਂ ਜੋ ਜਦ ਕਦੇ ਸਰਹੱਦ ਪਾਰ ਦੀਆਂ ਦੁਖ ਜਰਦੀਆਂ ਅੱਖਾਂ ਲੱਭਣ ਤਾਂ ਮੈਂ ਕ੍ਰਿਸ਼ਨ ਲਾਲ ਦੀਆਂ ਅੱਖਾਂ ਨਾਲ ਉਨ੍ਹਾਂ ਦੀਆਂ ਪੀੜਾਂ ਸਾਂਝੀਆਂ ਕਰਾ ਸਕਾਂ।

ਮੇਰੇ ਕੋਟ ਦੇ ਨਿੱਕੇ ਵੱਡੇ ਬੋਝਿਆਂ ਵਿਚ ਹੋਰ ਵੀ ਕਈ ਅੱਖਾਂ ਪਈਆਂ ਨੇ ਜਿਵੇਂ ਚੱਠੀ ਸਿੰਘ ਪੁਰਾ ਵਿਚ ਸਿੱਖ ਸ਼ਹੀਦਾਂ ਦੀਆਂ ਅੱਖਾਂ ਜਾਂ ਫਿਰ ਪਥਰੀਬਲ ਦੇ ਮਾਸੂਮ ਸ਼ਹੀਦਾਂ ਦੀਆਂ ਅੱਖਾਂ, ਜਿਨ੍ਹਾਂ ਨੂੰ ਫ਼ੌਜੀਆਂ ਨੇ ਉੱਗਰਵਾਦੀ ਬਣਾ ਕੇ ਕਤਲ ਕਰ ਦਿੱਤਾ ਸੀ ਪਰ ਜਦ ਲੋਕਾਂ ਨੇ ਇਸ ਘਟਨਾ ਦੇ ਖ਼ਿਲਾਫ਼ ਖੜਕੇ ਨਾਲ ਅੰਦੋਲਨ ਸ਼ੁਰੂ ਕੀਤਾ ਅਤੇ ਇਹ ਸਾਬਿਤ ਕਰ ਦਿੱਤਾ ਕਿ ਸ਼ਹੀਦ ਹੋਣ ਵਾਲੇ ਬੰਦਿਆਂ ਦਾ ਉੱਗਰਵਾਦ ਨਾਲ ਕੋਈ ਸਬੰਧ ਨਹੀਂ ਸੀ ਅਤੇ ਉਹ ਬੇ-ਗੁਨਾਹ ਸਨ ਤਾਂ ਵੇਲੇ ਦੀ ਸਰਕਾਰ ਨੇ ਮੱਚ ਦਾ ਸੱਚ ਜਾਣਨ ਲਈ ਇਕ ਕਮਿਸ਼ਨ ਬਣਾਇਆ। ਮਰਨ ਵਾਲਿਆਂ ਦੀਆਂ ਲਾਸ਼ਾਂ ਕਬਰਾਂ ਵਿਚੋਂ ਕੱਢੀਆਂ ਗਈਆਂ ਤੇ ਡੀ.ਐਨ.ਏ. ਟੈਸਟ ਕਰਾਇਆ ਗਿਆ ਤਾਂ ਕਿਧਰੇ ਜਾ ਕੇ ਸਰਕਾਰ ਨੂੰ ਲੋਕਾਂ ਦੀ ਸੱਚਾਈ ਦਾ ਯਕੀਨ ਹੋਇਆ। ਕਸੂਰਵਾਰ ਫ਼ੌਜੀਆਂ ਦੇ ਖ਼ਿਲਾਫ਼ ਫ਼ੌਜੀ ਅਦਾਲਤ ਵਿਚ ਕੇਸ ਚਲਾਇਆ ਗਿਆ ਪਰ ਕਿਸੇ ਨੂੰ ਵੀ ਸਜ਼ਾ ਨਹੀਂ ਹੋਈ। ਜਦਕਿ ਚੱਠੀ ਸਿੰਘ ਪੁਰਾ ਦੇ ਸ਼ਹੀਦਾਂ ਬਾਰੇ ਤਾਂ ਕੋਈ ਇਨਕੁਆਇਰੀ ਕਮਿਸ਼ਨ ਵੀ ਨਹੀਂ ਬਣਾਇਆ ਗਿਆ। ਸਾਡੇ ਅਦਾਲਤੀ ਨਜ਼ਾਮ ਦੇ ਵਤੀਰੇ ਨੂੰ ਵੇਖ ਕੇ ਇਨ੍ਹਾਂ ਅੱਖਾਂ ਵਿਚੋਂ ਲਹੂ ਡੁਲ੍ਹ ਰਿਹਾ ਸੀ। ਮੈਂ ਲਹੂ ਨੂੰ ਸਾਫ਼ ਕੀਤਾ ਤੇ ਸਾਰੀਆਂ ਅੱਖਾਂ ਨੂੰ ਦਲਾਸਾ ਦੇਣ ਲਈ ਆਪਣੇ ਕੋਲ ਰੱਖ ਲਿਆ। ਪਰ ਇਹ ਅੱਖਾਂ ਮੈਥੋਂ ਪੁਛਦੀਆਂ ਨੇ ਕਿ ਸਾਡੇ ਦੇਸ਼ ਵਿਚ ਇਸ ਤਰ੍ਹਾਂ

ਦੀ ਤਾਨਾਸ਼ਾਹੀ ਕਦ ਤੀਕਰ ਚੱਲੇਗੀ? ਸੱਚ ਦੀ ਤਕੜੀ ਕਦੋਂ ਤੀਕ ਉੱਚੀ ਨੀਵੀਂ ਰਵੇਗੀ? ਇਹ ਕਦ ਬਰਾਬਰ ਤੋਲੇਗੀ? ... ਪਰ ਮੈਂ ਕੀ ਦੱਸਾਂ ਮੈਂ ਤਾਂ ਚੌਥੀ ਜਮਾਤ ਤੋਂ ਅੱਜ ਤੋੜੀ ਵੇਖ ਰਿਹਾ ਹਾਂ ਕਿ ਸਾਡੇ ਇੱਥੇ ਮੱਝਾਂ ਵੀ ਕਾਲੀਆਂ ਤੇ ਭੇਡਾਂ ਵੀ ਕਾਲੀਆਂ ਨੇ। ਜਨੂੰਨੀ ਧਰਮ ਤੇ ਸਿਆਸਤ ਦੇ ਕਾਰੋਬਾਰ ਅਤੇ ਹੱਦ ਤੋਂ ਵੱਧ ਪ੍ਰਚਾਰ ਨੇ ਇਨਸਾਨੀ ਰੂਹ, ਦਿਲ ਤੇ ਦਿਮਾਗ਼ ਨੂੰ ਬਿਮਾਰ ਕਰ ਦਿੱਤਾ ਹੈ। ਜਿਸਦਾ ਇਲਾਜ ਹੁਣ ਧਾਰਮਿਕ ਗ੍ਰੰਥ ਵੀ ਨਹੀਂ ਕਰ ਸਕਦੇ। ਆਮ ਲੋਕੀ ਨਹੀਂ ਸਮਝੇ। ਉਹ ਕੂੜ ਸ਼ਬਦਾਂ ਦੇ ਜਾਲ ਵਿਚ ਫਸੇ ਹੋਏ ਨੇ। ਉਨ੍ਹਾਂ ਨੂੰ ਕੌਣ ਸਮਝਾਏ ਕਿ ਚੂਹਾ, ਸੱਪ ਨੂੰ ਕਿੰਝ ਨਿਗਲ ਸਕਦਾ ਹੈ? ਕੀੜੀਆਂ, ਪਹਾੜ ਨੂੰ ਕਿੰਝ ਉਖਾੜ ਸਕਦੀਆਂ ਨੇ? ਹਿਰਨ, ਬਘਿਆੜ ਦਾ ਸ਼ਿਕਾਰ ਕਿੰਝ ਕਰ ਸਕਦਾ ਹੈ? ਮੈਂ ਵੇਖਦਾ ਹਾਂ ਕਿ ਸੁਕਰਾਤ, ਮਨਸੂਰ ਤੇ ਸਰਮਦ ਜੇਹੇ ਦੋਸਤਾਂ ਦੇ ਦਿਲ ਵੀ ਮਰ ਚੁੱਕੇ ਨੇ ਤੇ ਦੁਨੀਆਂ ਵੀ ਮਰ ਚੁੱਕੀ ਹੈ। ਉਨ੍ਹਾਂ ਦੇ ਲਿਖੇ ਅੱਖਰਾਂ ਦਾ ਕੋਈ ਗਾਹਕ ਨਹੀਂ। ਲੱਲ ਮਾਂ, ਨੁੰਦ ਰਿਸ਼ੀ, ਵਾਰਿਸ, ਹਾਸ਼ਿਮ ਤੇ ਬੁੱਲ੍ਹੇ, ਸਭ ਝੱਲੇ ਬਣ ਗਏ ਨੇ। ਇਸ ਲਈ ਮੈਂ ਫ਼ੈਸਲਾ ਕਰ ਲਿਆ ਕਿ ਇਨ੍ਹਾਂ ਅੱਖਾਂ ਨੂੰ ਇਸ ਅਜ਼ਾਬ ਦੇ ਤੇਜ਼ਾਬ ਵਿਚ ਹੋਰ ਨਹੀਂ ਸੜਣ ਦਿਆਂਗਾ। ਮੈਂ ਇਕ ਵੱਡੀ ਕਬਰ ਖੋਦੀ ਤੇ ਕੋਟ ਦੇ ਬੋਝਿਆਂ ਵਿਚੋਂ ਸਾਰੀਆਂ ਅੱਖਾਂ ਕੱਢ ਕੇ ਕਬਰ ਵਿਚ ਦਫ਼ਨਾ ਦਿੱਤੀਆਂ ਤੇ ਘਰ ਪਰਤ ਆਇਆ। ਘਰ ਆਉਂਦਿਆਂ ਹੀ ਮੈਂ ਆਪਣੇ ਜ਼ਮੀਰ ਦੇ ਬਖ਼ੀਏ ਉਧੇੜ ਸੁੱਟੇ। ਦਿਲ ਤੇ ਦਿਮਾਗ਼ ਵਿਚ ਮੇਖਾਂ ਗੱਡ ਦਿੱਤੀਆਂ ਤੇ ਆਪਣੀਆਂ ਅੱਖਾਂ ਬੰਦ ਕਰਕੇ ਸੌਣ ਦਾ ਯਤਨ ਕਰਨ ਲੱਗਾ।

ਸਵੇਰੇ ਜਦ ਮੇਰੀ ਅੱਖ ਖੁੱਲ੍ਹੀ ਤਾਂ ਮੈਂ ਇਹ ਦੇਖ ਕੇ ਹੈਰਾਨ ਰਹਿ ਗਿਆ ਕਿ ਦਫ਼ਨ ਕੀਤੀਆਂ ਹੋਈਆਂ ਸਾਰੀਆਂ ਅੱਖਾਂ ਮੇਰੇ ਕਮਰੇ ਦੀਆਂ ਦੀਵਾਰਾਂ ਤੋਂ ਮੈਨੂੰ ਘੂਰ-ਘੂਰ ਕੇ ਦੇਖ ਰਹੀਆਂ ਸਨ ਤੇ ਆਪਣੇ ਜ਼ਿੰਦਾ ਹੋਣ ਦਾ ਸਬੂਤ ਦੇ ਰਹੀਆਂ ਸਨ।

•

# ਜਿਨ੍ਹਾਂ ਖਾਧੀ ਚੋਪੜੀ

ਸੂਰਜ ਦਾ ਲਿਸ਼ਕਾਰਾ ਧਰਤੀ ਉਤੇ ਚਾਨਣ ਖਿਲਾਰਦਾ ਹੈ ਤੇ ਧੁਪ ਦੀਆਂ ਰੁੱਤਾਂ ਜੱਗ ਨੂੰ ਵੰਡਦਾ ਹੈ ਪਰ ਸੂਰਜ ਔੜਕ ਨੂੰ ਡੁਬ ਜਾਂਦਾ ਹੈ ਤੇ ਹਨੇਰਾ ਧੁੱਪ ਦੇ ਚਮਾਸੇ ਨੂੰ ਖਾ ਜਾਂਦਾ ਹੈ। ਦਿਨ ਰਾਤ ਦੀ ਏਹੋ ਹੀ ਹਕੀਕਤ ਹੈ। ਏਹੋ ਰੱਬ ਦੀ ਬਾਣੀ ਹੈ ਤੇ ਏਹੋ ਧੁੱਪ ਛਾਂ ਦੀ ਕਹਾਣੀ ਹੈ।

ਧੁੱਪ ਛਾਂ ਦੀ ਇਹ ਕਹਾਣੀ ਜਗਤੂ ਜੱਟ ਦੇ ਮੱਥੇ ਉਤੇ ਸਿਆਣਿਆਂ ਬਹੁਤ ਪਹਿਲਾਂ ਪੜ੍ਹ ਲਈ ਸੀ ਪਰ ਪਰਾਏ ਵੇਲਣੇ 'ਚ ਬਾਂਹ ਦੇਣ ਤੋਂ ਡਰਦੇ ਉਹ ਦੜ ਵੱਟ ਲੈਂਦੇ ਸਨ। ਉਸ ਦੇ ਵਡੱਕੇ ਤੇ ਸ਼ਰੀਕੇ ਵੇਖਦੇ ਰਹਿੰਦੇ ਸਨ ਕਿ ਜਗਤੂ ਜੱਟ ਨੇ ਜੀਵਨ ਵਿਚ ਕਦੇ ਕੋਈ ਚੱਜ ਦਾ ਕੰਮ ਨਹੀਂ ਸੀ ਕੀਤਾ। ਸਗੋਂ ਹਮੇਸ਼ਾ ਵੱਲ ਫਰੇਬ ਨਾਲ ਹੀ ਆਪਣੀਆਂ ਸਧਰਾਂ ਨੂੰ ਪੂਰਾ ਕਰਨ ਦਾ ਯਤਨ ਕਰਦਾ ਰਹਿੰਦਾ ਸੀ। ਉਹਦੀ ਯਾਰੀ ਕੰਨ ਪਾਟਿਆਂ ਨਾਲ ਬੜੀ ਗੂੜ੍ਹੀ ਸੀ ਜਿਨ੍ਹਾਂ ਦੀ ਸੰਗਤ ਵਿਚ ਬੈਠ ਕੇ ਉਹ ਤੁਰੰਤ ਅਮੀਰ ਬਣਨ ਦੇ ਮਨਸੂਬੇ ਬਣਾਉਂਦਾ ਰਹਿੰਦਾ। ਆਪਣੀ ਹੁਸ਼ਿਆਰੀ ਤੇ ਮਕਾਰੀ ਕਾਰਨ ਉਹ ਕੰਨ ਪਾਟਿਆਂ ਦੇ ਅਖਾੜੇ ਦਾ ਉਸਤਾਦ ਬਣ ਗਿਆ ਸੀ ਅਤੇ ਛੇਤੀ ਤੋਂ ਛੇਤੀ ਮੰਦਹਾਲੀ ਦਾ ਤੋਕ ਗਲੋਂ ਉਤਾਰਨਾ ਚਾਹੁੰਦਾ ਸੀ ਤੇ ਅਮੀਰੀ ਦਾ ਪਟਾ ਗਲ ਪਾਉਣਾ ਚਾਹੁੰਦਾ-ਸੀ। ਪਰ ਉਸ ਨੂੰ ਕੌਣ ਸਮਝਾਉਂਦਾ ਕਿ ਬੰਦੇ ਨੂੰ ਸਬਰ ਦੀ ਗੁੜ੍ਹਤੀ ਚੱਟਣੀ ਚਾਹੀਦੀ ਹੈ ਕਿਉਂ ਜੇ ਅੱਜ ਦੀਆਂ ਥੱਪੀਆਂ ਪਾਥੀਆਂ ਅੱਜ ਨਹੀਂ ਬਲਦੀਆਂ। ਪਰ ਉਹ ਤਾਂ ਆਪਣੀਆਂ ਖ਼ਾਹਸ਼ਾਂ ਦੀ ਪੀਂਘ ਉੱਚੇ ਬੂਟੇ ਨਾਲ ਪਾਉਣੀ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਉਸ ਦੀ ਪੱਗ ਦਾ ਸ਼ਮਲਾ ਉਚਾ ਰਵੇ ਤਾਂ ਜੋ ਮਾੜਿਆਂ ਨੂੰ ਸਲਾਮਾਂ ਦੀ ਚੱਟੀ ਪੈਂਦੀ ਰਵੇ। ਉਹ ਕਹਿੰਦਾ ਸੀ ਪਈ "ਜਿਸਦੇ ਪੱਲੇ ਜ਼ਰ ਉਹ ਨਰ, ਨਹੀਂ ਤਾਂ ਖਰ।"

ਜਗਤੂ ਜੱਟ ਨੇ ਖੱਚਰਾਂ ਉਤੇ ਰੇਤ ਮਿੱਟੀ ਤੇ ਬੱਜਰੀ ਢੋਈ, ਡਰੈਵਰੀ ਕੀਤੀ, ਟਰੱਕ ਚਲਾਇਆ, ਟਰੈਕਟਰ ਚਲਾਇਆ, ਦੇਸੀ ਸ਼ਰਾਬ ਦੀਆਂ ਭੱਠੀਆਂ ਲਾਈਆਂ, ਕੰਨ ਪਾਟਿਆਂ ਨਾਲ ਮਿਲ ਕੇ ਸਰਹੱਦ ਦੇ ਆਰ-ਪਾਰ ਤਸਕਰੀ ਕੀਤੀ। ਚੋਰੀ ਦਾ ਸੀਮਿੰਟ ਤੇ ਸਰੀਆ ਵੇਚਿਆ। ਕੌਡੀਆਂ ਦੇ ਭਾਅ ਜ਼ਮੀਨਾਂ ਖ਼ਰੀਦੀਆਂ ਤੇ ਸੋਨੇ ਦੇ ਭਾਅ ਵੇਚੀਆਂ ਤੇ ਇੰਝ 10-15 ਵਰ੍ਹਿਆਂ ਵਿਚ ਹੀ ਜਗਤੂ ਜੱਟ... ਚੌਧਰੀ ਜਗਤ ਸਿੰਘ ਬਣ ਗਿਆ ਤੇ ਇਹ ਅਖਾਣ ਸੱਚਾ ਹੋ ਗਿਆ ਕਿ ਰੱਬ ਦੀਆਂ ਬੇਪਰਵਾਹੀਆਂ,

ਕੁੱਤੇ ਖਾਣ ਮਲਾਈਆਂ।... ਕੋਠਿਆਂ ਦੀ ਥਾਂ ਪੱਕੀਆਂ ਹਵੇਲੀਆਂ ਬਣ ਗਈਆਂ। ਖੱਚਰਾਂ ਦੀ ਥਾਂ ਵੰਨ ਸਵੰਨੀਆਂ ਕਾਰਾਂ ਆ ਗਈਆਂ ਅਤੇ ਖੁਰਲੀਆਂ ਪੱਕੇ ਗੈਰਾਜਾਂ ਵਿਚ ਤਬਦੀਲ ਹੋ ਗਈਆਂ। ਹਯਾਤੀ ਨੇ ਅਜਿਹੀ ਪਲਟੀ ਖਾਧੀ ਕਿ ਚਾਰੇ ਪਾਸੇ ਲਹਿਰਾਂ ਬਹਿਰਾਂ ਹੋ ਗਈਆਂ। ਛੱਪੜ ਪਾੜ ਕੇ ਵੀ ਏਨਾ ਮਾਲ ਖ਼ਜ਼ਾਨਾ ਨਹੀਂ ਮਿਲਦਾ ਜਿੰਨਾ ਚੌਧਰੀ ਜਗਤ ਸਿੰਘ ਕੋਲ ਆ ਗਿਆ ਸੀ। ਠੀਕ ਹੀ ਕਹਿੰਦੇ ਨੇ ਅੱਲ੍ਹਾ ਮੇਹਰਬਾਨ ਤੇ ਖੋਤਾ ਪਹਿਲਵਾਨ।

ਚੌਧਰੀ ਜਗਤ ਸਿੰਘ ਵੱਡੇ-ਵੱਡੇ ਠੇਕੇ ਲੈਣ ਲੱਗਿਆ। ਟਰਾਂਸਪੋਰਟ ਕੰਪਨੀ ਖੋਲ੍ਹ ਲਈ। ਠੇਕੇ ਲੈਣ ਲਈ ਸਰਕਾਰੀ ਕਰਿੰਦਿਆਂ ਦੇ ਸਿਰਾਂ ਉਤੇ ਪੈਸਿਆਂ ਦੀਆਂ ਪੋਟਲੀਆਂ ਵਾਰੀਆਂ ਗਈਆਂ। ਭਰਾ, ਭਤੀਜੇ, ਸਾਲੇ, ਭਾਣਜੇ ਸਭ ਕਾਰੋਬਾਰ ਵਿਚ ਦਵਾਨੀ-ਚੁਵਾਨੀ ਦੇ ਹਿੱਸੇਦਾਰ ਬਣਾਏ ਗਏ। ਇਨਕਮ ਟੈਕਸ ਤੇ ਸੇਲ ਟੈਕਸ ਰਿਟਰਨਾਂ ਭਰਨ ਲਈ ਅਕਾਊਂਟੈਂਟ ਰੱਖੇ ਗਏ। ਦਫ਼ਤਰ ਬਣ ਗਏ। ਪੜ੍ਹੇ ਲਿਖੇ ਮੁਲਾਜ਼ਿਮ ਰੱਖੇ ਗਏ। ਬੈਂਕ ਖਾਤੇ ਸਾਰਿਆਂ ਦੇ ਨਾਵਾਂ 'ਤੇ ਖੋਲ੍ਹੇ ਗਏ। ਸੂਦ ਤੇ ਪੈਸੇ ਦਿੱਤੇ ਜਾਣ ਲੱਗੇ। ਕੰਨ ਪਾਟੇ ਗੁੰਡਾ ਗਰਦੀ, ਮਾਰ ਕੁਟਾਈ ਤੇ ਵਸੂਲੀਆਂ ਕਰਨ ਲੱਗੇ। ਇੰਜ ਆਪਣੀ ਦੁਨੀਆਂ ਵਿਚ ਜਗਤੂ ਜੱਟ ਉਸਤਾਦ ਜੀ ਬਣ ਗਿਆ ਤੇ ਨਵੀਂ ਸ਼ਬਦਾਵਲੀ ਵਿਚ ਡਾਨ।

ਤਰੱਕੀ ਤੇ ਉੱਨਤੀ ਦਾ ਇਹ ਪੈਂਡਾ ਤੈਅ ਕਰਨ ਲਈ ਚੌਧਰੀ ਜਗਤ ਸਿੰਘ ਨੇ ਕਿੰਨੇ ਲੋਕਾਂ ਦਾ ਹੱਕ ਮਾਰਿਆ ਸੀ ਉਸਨੂੰ ਆਪ ਵੀ ਯਾਦ ਨਹੀਂ ਸੀ। ਉਸ ਨੇ ਅਤੇ ਉਸਦੇ ਕੰਨ ਪਾਟਿਆਂ ਨੇ ਕਿੰਨੇ ਲੋਕਾਂ 'ਤੇ ਗੋਲੀਆਂ ਚਲਾਈਆਂ ਸਨ, ਕਿੰਨੇ ਫੱਟੜ ਹੋਏ ਸਨ, ਉਸਦਾ ਵੀ ਕੋਈ ਹਿਸਾਬ ਨਹੀਂ ਸੀ। ਹਰ ਘਟਨਾ ਨੂੰ ਪੁਲਿਸ ਦਬਾ ਦੇਂਦੀ। ਰੋਜ਼ਨਾਮਚੇ ਨੋਟਾਂ ਦੀ ਸਿਆਹੀ ਨਾਲ ਲਿਖੇ ਜਾਂਦੇ। ਸੰਤਰੀ, ਤੰਤਰੀ ਤੇ ਮੰਤਰੀ ਸਭ ਚੌਧਰੀ ਦੇ ਰੋਗਣੀ ਘੜੇ ਦਾ ਸ਼ਰਬਤ ਪੀਂਦੇ ਰਹਿੰਦੇ।

ਫੇਰ ਉਸ ਦੀ ਵਹੁਟੀ ਨੇ ਮੁੰਡਾ ਜੰਮਿਆ ਤੇ ਸਾਰੇ ਪਿੰਡ ਵਿਚ ਵਧਾਈਆਂ ਤੇ ਮਿਠਾਈਆਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਢੋਲ, ਧਮਾਕੇ, ਗੀਤ ਤੇ ਭੰਗੜੇ ਕਈ ਦਿਨਾਂ ਤੀਕ ਚਲਦੇ ਰਹੇ। ਮੁੰਡੇ ਨੂੰ ਬੜੇ ਲਾਡ, ਪਿਆਰ ਨਾਲ ਪਾਲਿਆ ਗਿਆ। ਏਨੇ ਲਾਡਾਂ ਨਾਲ ਕਿ ਉਸ ਦਾ ਨਾਂਅ ਹੀ ਲਾਡੀ ਸਿੰਘ ਰੱਖ ਦਿੱਤਾ ਗਿਆ। ਲਾਡੀ, ਚੌਧਰੀ ਦੀਆਂ ਅੱਖਾਂ ਦਾ ਨੂਰ ਸੀ ਤੇ ਦਿਲ ਦਾ ਸਰੂਰ। ਉਸ ਦੇ ਪਾਲਣ ਪੋਸ਼ਣ ਵਿਚ ਕੋਈ ਕਸਰ ਨਹੀਂ ਛੱਡੀ ਗਈ ਸੀ। ਉਸ ਨੂੰ ਵਧੀਆ ਸਕੂਲਾਂ ਤੇ ਕਾਲਿਜਾਂ ਵਿਚ ਪੜ੍ਹਨ ਲਈ ਪਾਇਆ ਗਿਆ। ਪਰ ਸਭ ਬੇਕਾਰ। ਕਹਿੰਦੇ ਹਨ ਕਿ ਜੰਮਦੀਆਂ ਸੂਲਾਂ ਦੇ ਮੂੰਹ ਤਿੱਖੇ ਹੁੰਦੇ ਨੇ ਤੇ ਲਾਡੀ ਦਾ ਮੂੰਹ ਵੀ ਤਿੱਖਾ ਸੀ ਤੇ ਜ਼ਬਾਨ ਵੀ। ਉਸ ਨੇ ਜਦ ਪਰ-ਪੁਰਜ਼ੇ ਕੱਢੇ ਤਾਂ ਉਹ ਚੌਧਰੀ ਜਗਤ ਸਿੰਘ ਦੀ ਜੁੱਤੀ ਵਿਚ ਆਪਣੇ ਪੈਰ ਪਾਉਣ ਲੱਗਾ ਤੇ ਪਿਓ ਦੀ ਰਗਤ ਨਾਲ ਸੰਗਤ ਕਰਨ ਲੱਗ ਪਿਆ।

ਉਹ ਆਪਣੇ ਸ਼ਬਦਾਂ ਨਾਲ ਤਾਂ ਪਾਣੀ ਵਿਚ ਵੀ ਅੱਗ ਲਾ ਦਿੰਦਾ ਅਤੇ ਇਹ ਸਾਬਤ ਕਰ ਦਿੰਦਾ ਕਿ ਜਿਹਾ ਪਿਓ ਤੇਹਾ ਪੁੱਤਰ। ਕਾਲਜ ਵਿਚ ਉਹਨੇ ਅਜਿਹੇ ਯਾਰ ਪਾਲੇ ਜਿਹੜੇ ਉਸ ਕੋਲੋਂ ਵੀ ਦੋ ਹੱਥ ਵੱਧਕੇ ਸਨ। ਉਹਨਾਂ ਦੀ ਯਾਰੀ ਨੇ ਲਾਡੀ ਨੂੰ ਸ਼ਰਾਬ, ਕਬਾਬ ਤੇ ਸ਼ਬਾਬ ਦੇ ਨਾਲ-ਨਾਲ ਚਰਸ ਦਾ ਝੱਸ ਪਾ ਦਿੱਤਾ ਸੀ। ਫਿਰ ਉਸ ਨੇ ਪਿੰਡ ਵਾਲਾ ਘਰ ਛੱਡ ਕੇ ਸ਼ਹਿਰ ਵਾਲੀ ਕੋਠੀ ਵਿਚ ਰਹਿਣ ਦੀ ਜ਼ਿੱਦ ਫੜ੍ਹੀ। ਉਹ ਪਿਓ ਨੂੰ ਕਹਿੰਦਾ ਪਈ ਵਸੀਏ ਸ਼ਹਿਰ ਭਾਵੇਂ ਹੋਏ ਕਹਿਰ। ਲਾਡੀ ਦੀਆਂ ਲਾਡੀਆਂ ਨੇ ਚੋਧਰੀ ਨੂੰ ਉਸਦੀ ਗੱਲ ਮੰਨਣ 'ਤੇ ਮਜਬੂਰ ਕਰ ਦਿੱਤਾ। ਇੰਝ ਸ਼ਹਿਰ ਦੀ ਕੋਠੀ ਵਿਚ ਯਾਰ ਬੇਲੀਆਂ ਦੀਆਂ ਮਹਿਫ਼ਲਾਂ ਸੱਜਣ ਲੱਗੀਆਂ। ਗਸ਼ਤੀਆਂ ਆਉਣ-ਜਾਣ ਲੱਗੀਆਂ ਤੇ ਲਾਡੀ ਦਾ ਮਨ ਪਰਚਾਉਣ ਲੱਗੀਆਂ। ਤਾਈਆਂ-ਚਾਚੀਆਂ ਨੇ ਜਦ ਲਾਡੀ ਦੀਆਂ ਹਰਕਤਾਂ ਵਲ ਉਹਦੀ ਮਾਂ ਦਾ ਧਿਆਨ ਦਿਵਾਇਆ ਤਾਂ ਉਸ ਨੇ ਖਿੱਝ ਖਾ ਕੇ ਜੁਆਬ ਦਿੱਤਾ ਸੀ, 'ਇਸ ਉਮਰੇ ਮੁੰਡੇ ਅਜਿਹੀਆਂ ਖੇਡਾਂ ਖੇਡਦੇ ਰਹਿੰਦੇ ਨੇ। ਵਿਆਹ ਮਗਰੋਂ ਆਪੇ ਸਭ ਠੀਕ ਹੋ ਜਾਸੀ। ਆਉਣ ਵਾਲੀ ਨੂੰਹ ਲਾਡੀ ਨੂੰ ਆਪਣੇ ਪਿਆਰ ਦੀਆਂ ਬੇੜੀਆਂ ਵਿਚ ਜਕੜਸੀ ਤੇ ਦੋਖੀਆਂ ਦੇ ਮੂੰਹ ਬੰਦ ਹੋ ਜਾਸਨ।' ਫੇਰ ਉਹ ਵੇਲਾ ਵੀ ਆ ਗਿਆ ਜਦ ਦੋਵੇਂ ਪਿਓ-ਪੁੱਤਰ ਇੱਕਠਿਆਂ ਖਾਣ-ਪੀਣ ਲੱਗੇ। ਦੋ-ਤਿੰਨ ਪੈਗ ਪੀਣ ਮਗਰੋਂ ਚੋਧਰੀ ਲਾਡੀ ਨੂੰ ਸਮਾਜ ਵਿਚ ਇਜ਼ਤ ਕਮਾਉਣ ਦੇ ਗੁਰ ਸਮਝਾਉਂਦਾ। ਤੇ ਉਹਨੂੰ ਗੁੰਡਾ-ਗਰਦੀ ਤੇ ਆਵਾਰਾ-ਗਰਦੀ ਛੱਡਣ ਅਤੇ ਪੜ੍ਹਾਈ ਪੂਰੀ ਕਰਨ ਲਈ ਕਹਿੰਦਾ ਤਾਂ ਜੋ ਉਹ ਛੇਤੀ ਤੋਂ ਛੇਤੀ ਕਾਰੋਬਾਰ ਸਾਂਭੇ ਤੇ ਪਿਓ ਦਾ ਹੱਥ ਵਟਾਏ। ਉਹ ਉਹਨੂੰ ਸਮਝਾਉਂਦਾ ਪਈ ਜ਼ਬਾਨ ਰਸੀਲੀ ਤੇ ਦੁਨੀਆਂ ਰੰਗੀਲੀ ਹੁੰਦੀ ਹੈ। ਪਰ ਲਾਡੀ ਪਿਉ ਦੀਆਂ ਗੱਲਾਂ ਕੰਨੋਂ ਬਾਹਰ ਹੀ ਵੰਡ ਛੱਡਦਾ। ਕੰਨਾਂ ਅੰਦਰ ਜਾਣ ਹੀ ਨਹੀਂ ਦੇਂਦਾ। ਕਿਉਂ ਜੇ ਉਹ ਵੇਖਦਾ ਰਹਿੰਦਾ ਸੀ ਕਿ ਚੌਧਰੀ ਨੇ ਆਪਣੀ ਜ਼ਬਾਨ ਕਦੇ ਰਸੀਲੀ ਨਹੀਂ ਰੱਖੀ। ਉਹ ਤਾਂ ਹਮੇਸ਼ਾ ਪਿਉ ਦੇ ਮੂੰਹੋਂ ਗਾਲ੍ਹਾਂ ਦੇ ਬੰਬ ਫਟਦੇ ਵੇਖਦਾ ਰਹਿੰਦਾ ਸੀ।

ਫੇਰ ਇੰਜ ਹੋਇਆ ਕਿ ਲਾਡੀ ਦੇ ਪੈਰ ਚੌਧਰੀ ਜਗਤ ਸਿੰਘ ਦੀ ਜੁੱਤੀ ਨੂੰ ਫਾੜ ਕੇ ਜੁੱਤੀ ਅੰਦਰੋਂ ਬਾਹਰ ਨਿਕਲ ਆਏ। ਉਸ ਨੇ ਆਪਣੀ ਇਕ ਵੱਖਰੀ ਮਸਤ ਮੰਡਲੀ ਬਣਾ ਲਈ ਜਿਸਦਾ ਕੰਮ ਸੀ... ਹਾਣ ਦੇ ਮੁੰਡੇ ਕੁੜੀਆਂ ਨੂੰ ਛੇੜਨਾ, ਧਮਕੀਆਂ ਦੇ ਕੇ ਉਨ੍ਹਾਂ ਉਤੇ ਆਪਣੀ ਧੌਂਸ ਜਮਾਉਣਾ ਤੇ ਤੜਿੰਗ ਦੱਸਣ ਵਾਲਿਆਂ ਦੇ ਹੱਡ ਗੋਡੇ ਤੋੜਨਾ। ਲਾਡੀ ਹਰ ਵਾਰੀ ਚੌਧਰੀ ਦੀ ਚੋਗ ਅਤੇ ਅਸਰ ਰਸੂਖ਼ ਕਾਰਨ, ਪੁਲਿਸ ਕਾਰਵਾਈ ਤੋਂ ਬਚ ਜਾਂਦਾ ਜਿਸ ਨਾਲ ਉਸਨੂੰ ਸ਼ੈਅ ਮਿਲਦੀ ਗਈ। ਉਹ ਜੁਰਮ 'ਤੇ ਜੁਰਮ ਕਰਨ ਲੱਗਿਆ। ਇਕ ਕਤਲ ਕੇਸ ਵਿਚ ਵੀ ਫਸਿਆ ਪਰ ਬਾਪ ਦੇ ਦੁਲਾਰ ਨੇ ਉਸ 'ਤੇ ਕੋਈ ਆਂਚ ਨਹੀਂ ਆਣ ਦਿੱਤੀ। ਲਾਡੀ ਇਕ

ਅਜਿਹਾ ਕਰੇਲਾ ਸੀ ਜਿਹੜਾ ਹਮੇਸ਼ਾ ਨਿੰਮ 'ਤੇ ਚੜ੍ਹਿਆ ਰਹਿੰਦਾ। ਉਸ ਦੀਆਂ ਰੋਜ਼-ਰੋਜ਼ ਦੀਆਂ ਖਰਮਸਤੀਆਂ ਤੋਂ ਚੌਧਰੀ ਅਤੇ ਉਸ ਦੇ ਭਰਾ ਚੋਖੇ ਤੰਗ ਸਨ। ਉਹ ਜਾਣਦੇ ਸਨ ਕਿ ਕਾਲੇ ਪੱਟ ਨਾ ਚੜ੍ਹੇ ਸਫ਼ੇਦੀ ਤੇ ਕਾਗ ਨਾ ਥੀਂਦੇ ਬੱਗੇ, ਪਰ ਫੇਰ ਵੀ ਸਭਨਾਂ ਮਿਲ ਕੇ ਲਾਡੀ ਦਾ ਵਿਆਹ ਕਰਾਉਣ ਦਾ ਫ਼ੈਸਲਾ ਕੀਤਾ।... ਵਿਆਹ ਹੋਇਆ ਤੇ ਬੜੇ ਸ਼ਾਹੀ ਢੰਗ ਨਾਲ ਹੋਇਆ। ਸਾਰਾ ਸ਼ਹਿਰ ਤੇ ਪਿੰਡ ਦਾਅਵਤ ਵਿਚ ਸ਼ਾਮਿਲ ਹੋਇਆ। ਲਾੜੇ ਲਾੜੀ ਨੂੰ ਹਨੀਮੂਨ ਮਨਾਉਣ ਲਈ ਸਵਿਟਜ਼ਰਲੈਂਡ ਘੱਲਿਆ ਗਿਆ। ਉਥੋਂ ਲਾਡੀ ਨੇ ਪਹਿਲੇ ਦਿਨ ਤੋਂ ਹੀ ਆਪਣਾ ਰੰਗ ਦੱਸਣਾ ਸ਼ੁਰੂ ਕਰ ਦਿੱਤਾ। ਵਾਪਿਸੀ 'ਤੇ ਚੌਧਰੀ ਤੇ ਚੌਧਰਾਇਣ ਨੇ ਲਾੜੀ ਦੇ ਮੂੰਹ ਉਤੇ ਜ਼ਖ਼ਮ ਤੇ ਪਿੰਡੇ ਉਤੇ ਪਏ ਨੀਲ ਦੇਖੇ। ਉਨ੍ਹਾਂ ਨੂੰ ਦੇਖ ਕੇ ਨੂੰਹ ਰੋਣ ਲੱਗੀ। ਚੌਧਰੀ ਉਸ ਨੂੰ ਦਿਲਾਸਾ ਦੇਣ ਲੱਗਾ ਤੇ ਕਹਿਣ ਲੱਗਾ,

"ਧੀਏ ਕਿਸੇ ਨਾਲ ਗੱਲ ਨਾ ਕਰੀਂ, ਸਬਰ ਕਰ, ਸਬਰ ਕੀਤਿਆਂ ਅਜ਼ੱਰ ਮਿਲਦਾ ਹੈ।" ਪਰ ਉਹ ਸਮਝ ਗਈ ਸੀ ਕਿ ਲਾਡੀ ਨਾਲ ਰਹਿ ਕੇ ਸਦਾ ਹੱਥ ਮਹਿੰਦੀ ਰੱਤੇ ਨਹੀਂ ਰਹਿਣੇ। ਤੇ ਸਦਾ ਨਹੀਂ ਛਣਕਨੀਆਂ ਵੰਗਾਂ। ਉਹ ਜਾਣ ਗਈ ਸੀ ਕਿ ਉਸ ਨੂੰ ਆਪਣਾ ਚਰਖ਼ਾ ਆਪ ਹੀ ਸਾਂਭਣਾ ਪੈਣਾ ਤੇ ਆਪਣਾ ਸੂਤ ਵੀ ਆਪ ਕੱਤਣਾ ਪੈਣਾ। ਕਿਉਂ ਜੇ ਵਿਆਹ ਨਾਲ ਵੀ ਲਾਡੀ ਦੇ ਰੰਗ ਢੰਗ ਵਿਚ ਕੋਈ ਫ਼ਰਕ ਨਹੀਂ ਪਿਆ ਸੀ। ਉਹ ਚੌਧਰੀ ਨੂੰ ਦੁਖ ਦੀਆਂ ਗੀਟੀਆਂ ਮਾਰਦਾ ਰਹਿੰਦਾ। ਚੌਧਰੀ ਦਾ ਦਿਲ ਦਰਦ ਨਾਲ ਕੁਰਲਾਂਦਾ ਰਹਿੰਦਾ ਤੇ ਉਹ ਆਪ ਮੁਹਾਰੇ ਬੋਲ ਪੈਂਦਾ, "ਇਕੋ ਆਂਡਾ, ਉਹ ਵੀ ਗੰਦਾ।" ਲਾਡੀ ਚੌਧਰੀ ਦੇ ਭਾਂਡਿਆਂ ਵਿਚ ਇਕ ਤਵਾ ਸੀ ਜਿਹੜਾ ਅੱਗ ਦੇ ਤਾਅ 'ਤੇ ਹਮੇਸ਼ਾ ਤਪਦਾ ਰਹਿੰਦਾ ਅਤੇ ਪਿਓ ਦੇ ਕਾਲਜੇ ਨੂੰ ਸਾੜਦਾ ਰਹਿੰਦਾ। ਉਸ ਦੀਆਂ ਕਰਤੂਤਾਂ ਵੇਖ ਕੇ ਚੌਧਰੀ ਜਗਤ ਸਿੰਘ ਕਈ ਵਾਰ ਬਦਦੁਆਵਾਂ ਦਿੰਦਾ ਤੇ ਆਖਦਾ, "ਕਪੁੱਤ ਪੁੱਤਰ ਮੋਇਆ ਚੰਗਾ।"

ਫੇਰ ਹੋਣੀ ਦੇ ਪੈਰ ਪੁੱਠੇ ਪੈ ਗਏ ਤੇ ਲਾਡੀ ਸ਼ਰਾਬ ਦੇ ਉਲਾਰ ਵਿਚ ਆਪਣੇ ਕੁਝ ਯਾਰ ਬੇਲੀਆਂ ਨਾਲ ਇਕ ਹੋਰ ਮਿੱਤਰ ਦੇ ਘਰ ਗਿਆ। ਉਥੇ ਕਿਸੇ ਗੱਲ 'ਤੇ ਉਚੀ ਨੀਵੀਂ ਹੋ ਗਈ। ਗੱਲ ਗਾਲ੍ਹੀ ਗਲੋਚ ਤਕ ਪਹੁੰਚ ਗਈ ਤੇ ਅਖ਼ੀਰ ਉਸ ਦੋਸਤ ਦੀ ਮੌਤ 'ਤੇ ਜਾ ਕੇ ਖ਼ਤਮ ਹੋਈ। ਉਸ ਨੂੰ ਲਾਡੀ ਨੇ ਦੇਸੀ ਕੱਟੇ ਨਾਲ ਗੋਲੀ ਮਾਰੀ ਸੀ ਤੇ ਉਹ ਮੌਕੇ 'ਤੇ ਹੀ ਦਮ ਤੋੜ ਗਿਆ ਸੀ। ਲਾਡੀ ਵਾਰਦਾਤ ਦੀ ਥਾਂ ਤੋਂ ਭੱਜ ਗਿਆ ਪਰ ਉਸਦੇ ਯਾਰ ਫੜੇ ਗਏ, ਜਿਸ ਦਾ ਪੁੱਤਰ ਮਰਿਆ ਸੀ, ਉਹ ਰਾਜਨੀਤੀ ਦੀ ਸ਼ਤਰੰਜ ਦਾ ਇਕ ਵੱਡਾ ਖਿਡਾਰੀ ਸੀ ਤੇ ਸਰਕਾਰੇ ਦਰਬਾਰੇ ਉਹਦਾ ਬੜਾ ਆਦਰ ਸੀ। ਉਹਦੀ ਪਹੁੰਚ ਸਿੱਧੀ ਮੁੱਖ ਮੰਤਰੀ ਤੇ ਪ੍ਰਧਾਨ ਮੰਤਰੀ ਤੀਕਰ ਸੀ। ਉਹਨੇਂ ਪੁਲਿਸ ਤੇ ਸਰਕਾਰ ਦੇ ਮੰਜੇ ਦੀਆਂ ਚੂਲਾਂ ਹਿਲਾ ਦਿੱਤੀਆਂ। ਇਕ ਤਰਥੱਲੀ ਪੈ ਗਈ। ਸਾਰਿਆਂ ਨੇ ਆਪਣੇ ਹੱਥ ਖਿੱਚ ਲਏ ਤੇ ਕੋਈ ਵੀ ਚੌਧਰੀ ਦੀ ਮਦਦ

ਕਰਨ ਲਈ ਤਿਆਰ ਨਾ ਹੋਇਆ। ਪੁਲਿਸ ਨੇ ਲਾਡੀ ਨੂੰ ਹਥਿਆਰ ਸਮੇਤ ਫੜ ਲਿਆ ਅਤੇ ਹਵਾਲਾਤ ਵਿਚ ਬੰਦ ਕਰ ਦਿੱਤਾ। ਸਰਕਾਰ ਨੇ ਇਸ ਘਟਨਾ ਦੀ ਪੁੱਛ ਪ੍ਰਤੀਤ ਲਈ ਇਕ ਉਚੇਚੀ ਤਫ਼ਤੀਸ਼ੀ ਟੀਮ ਬਣਾਈ, ਜਿਸ ਨੇ ਆਪਣਾ ਕੰਮ ਰੋਜ਼ਨਾਮਚੇ ਤੋਂ ਸ਼ੁਰੂ ਕੀਤਾ। ਰੋਜ਼ਨਾਮਚੇ ਦੇ ਅੱਖਰਾਂ ਵਿਚ ਚੌਧਰੀ ਦੀ ਖੰਡ ਸ਼ੱਕਰ ਮਿਲੀ ਹੋਈ ਸੀ ਤੇ ਉਸ ਵਿਚ ਲਾਡੀ ਨੂੰ ਬਚਾਣ ਲਈ ਸਾਰੇ ਹਰਬੇ ਦਰਜ ਸਨ। ਫੋਰੈਂਸਿਕ ਲਬਾਰਟਰੀ ਦੇ ਪਾਰਖੂਆਂ ਦੀ ਰਿਪੋਰਟ ਵੀ ਕੇਸ ਦੀ ਮਿਸਲ ਨਾਲ ਸ਼ਾਮਿਲ ਕਰ ਦਿੱਤੀ ਗਈ ਸੀ ਜਿਸ ਦੇ ਅਨੁਸਾਰ ਗੋਲੀ ਜ਼ਬਤ ਕੀਤੀ ਗਈ ਪਸਤੌਲ ਤੋਂ ਨਹੀਂ ਸੀ ਚੱਲੀ ਤੇ ਇਹ ਗੱਲ ਸੱਚ ਵੀ ਸੀ ਕਿਉਂ ਜੇ ਪੁਲਿਸ ਥਾਣੇ ਵਿਚ ਕਤਲ ਦਾ ਹਥਿਆਰ ਬਦਲ ਦਿੱਤਾ ਗਿਆ ਸੀ ਜਿਸ ਲਈ ਮੁਨਸ਼ੀ, ਥਾਣੇਦਾਰ ਤੋਂ ਲੈ ਕੇ ਜ਼ਿਲ੍ਹਾ ਪੁਲਿਸ ਅਫ਼ਸਰ ਤੀਕ ਲੱਖਾਂ ਦਾ ਪ੍ਰਸ਼ਾਦ ਵੰਡਿਆ ਗਿਆ ਸੀ। ਲਾਡੀ ਭਾਵੇਂ "ਲਾਡਲਾ ਪੂਤ ਤੇ ਕੁਠਾਲੀ ਵਿਚ ਮੂਤ" ਸੀ ਪਰ ਪਿਓ ਦੇ ਕਾਲਜੇ ਦੇ ਹੱਥ ਪਿਆ ਸੀ। ਇਸ ਲਈ ਚੌਧਰੀ ਆਪਣੇ ਲਾਡਲੇ ਨੂੰ ਬਚਾਉਣ ਲਈ ਹਰ ਯਤਨ ਕਰ ਰਿਹਾ ਸੀ। ਪੁੱਛ ਪ੍ਰਤੀਤ ਮਗਰੋਂ ਤਫ਼ਤੀਸ਼ੀ ਟੀਮ ਛੇਤੀ ਹੀ ਸਿੱਟੇ 'ਤੇ ਪੁੱਜ ਗਈ ਕਿ ਪਸਤੌਲ ਬਦਲ ਦਿੱਤੀ ਗਈ ਹੈ ਤੇ ਕੇਸ ਕਿਸੇ ਹੋਰ ਬੰਦੇ ਉਤੇ ਪਾਉਣ ਦੀ ਸਾਜਿਸ਼ ਰਚੀ ਗਈ ਹੈ। ਤਫ਼ਤੀਸ਼ੀ ਟੀਮ ਦੇ ਮੁਖੀ ਦੀ ਸਿਫ਼ਾਰਿਸ਼ 'ਤੇ ਜ਼ਿਲ੍ਹਾ ਪੁਲਿਸ ਅਫ਼ਸਰ, ਥਾਣੇਦਾਰ, ਮੁਨਸ਼ੀ ਥਾਣਾ ਤੇ ਫੋਰੈਂਸਿਕ ਲੈਬਰੋਟਰੀ ਦੇ ਦੋਵੇਂ ਪਾਰਖੂ ਗ੍ਰਿਫ਼ਤਾਰ ਕਰ ਲਿੱਤੇ ਗਏ। ਚੌਧਰੀ ਜਗਤ ਸਿੰਘ ਤੇ ਉਹਦੇ ਭਰਾਵਾਂ ਨੇ ਚੋਖੀ ਨੱਠ ਭੱਜ ਕੀਤੀ ਪਰ ਕੁਝ ਨਾ ਬਣਿਆ ਤੇ ਮੁਲਜ਼ਿਮ ਨੂੰ ਬਚਾਣ ਲਈ ਤੇ ਗਵਾਹੀਆਂ ਨੂੰ ਮਿਟਾਣ ਦੀ ਸਾਜਿਸ਼ ਵਿਚ ਚੌਧਰੀ ਤੇ ਉਹਦੇ ਭਰਾਵਾਂ ਨੂੰ ਵੀ ਹਵਾਲਾਤ ਅੰਦਰ ਠੋਕ ਦਿੱਤਾ ਗਿਆ ਤੇ ਬਾਕੀ ਸਾਰਿਆਂ ਉਤੇ ਪੂਰਾ ਰੰਬੀਰ ਪੈਨਲ ਕੋਡ ਡੋਲ੍ਹ ਦਿੱਤਾ ਗਿਆ।

ਸਾਰੇ ਪੁਲਿਸ ਗਿਮਾਂਡ 'ਤੇ ਹਵਾਲਾਤ ਵਿਚ ਬੰਦ ਰਹੇ। ਤਫ਼ਤੀਸ਼ ਚਲਦੀ ਰਹੀ। ਪੁੱਛ ਪ੍ਰਤੀਤ ਹੁੰਦੀ ਰਹੀ ਤੇ ਫੇਰ ਸੱਠਾਂ ਦਿਨਾਂ ਦੇ ਅੰਦਰ ਹੀ ਸਭਨਾਂ ਦੇ ਖ਼ਿਲਾਫ਼ ਅਦਾਲਤ ਵਿਚ ਚਲਾਨ ਪੇਸ਼ ਕਰ ਦਿੱਤਾ ਗਿਆ ਤੇ ਮੁਲਾਜ਼ਮਾਂ ਨੂੰ ਅਦਾਲਤੀ ਹਿਰਾਸਤ ਵਿਚ ਜੇਲ੍ਹ ਘੱਲ ਦਿੱਤਾ ਗਿਆ। ਜ਼ਮਾਨਤਾਂ ਲਈ ਅਦਾਲਤ ਦਾ ਬੂਹਾ ਖੜ੍ਹਕਾਇਆ ਗਿਆ। ਹਾਈਕੋਰਟ ਤੇ ਸੁਪਰੀਮ ਕੋਰਟ ਤਕ ਅਪੀਲਾਂ ਹੋਈਆਂ। ਦੇਸ਼ ਦੇ ਕਈ ਮਸ਼ਹੂਰ ਵਕੀਲਾਂ ਜ਼ਮਾਨਤਾਂ ਲਈ ਬਹਿਸ ਕੀਤੀ ਪਰ ਅਦਾਲਤਾਂ ਅੱਗੇ ਕੋਈ ਪੇਸ਼ ਨਾ ਚੱਲੀ। ਅਖ਼ਬਾਰਾਂ ਤੇ ਟੈਲੀਵਿਜ਼ਨ ਚੈਨਲਾਂ ਨੇ ਇਸ ਘਟਨਾ ਨੂੰ ਇੰਨਾ ਉਛਾਲਿਆ ਕਿ ਹਰ ਪਾਸੇ ਅਵਾਮੀ ਰੱਦੇਅਮਲ, ਚੌਧਰੀ ਤੇ ਉਹਦੇ ਭਰਾਵਾਂ ਖ਼ਿਲਾਫ਼ ਹੋ ਗਿਆ।

ਚੌਧਰੀ ਹੱਥੋਂ ਬਰਬਾਦ ਹੋਏ ਕਈ ਹੋਰ ਲੋਕਾਂ ਨੇ ਵੀ ਪੁਰਾਣੇ ਕੇਸ ਖੋਲ੍ਹਣ ਦੀ ਅਦਾਲਤਾਂ ਨੂੰ ਅਰਜੋਈ ਕੀਤੀ। ਇੰਝ ਲਗਦਾ ਸੀ ਕਿ ਸਾਰਾ ਸ਼ਹਿਰ ਹੀ

ਬੋਲੀਆਂ ਮਾਰ ਰਿਹਾ ਹੈ। ਮੀਡੀਆ ਟ੍ਰਾਇਲ ਕਾਰਨ ਸਭੇ ਮੁਲਜ਼ਿਮ ਨਿੰਮੋਝੂਣੇ ਸਨ। ਤੇ ਇਕ ਦੂਜੇ ਨੂੰ ਕਹਿੰਦੇ ਸਨ ਪਈ ਬੁਰੇ ਨਾਲ ਨਾ ਰਲ, ਬੁਰਾ ਵਢਾਏ ਗਲ਼।

ਲਾਡੀ ਚੌਧਰੀ ਦੇ ਸਿਰ ਦੀ ਜੂੰ ਸੀ ਜਿਸ ਨੇ ਉਸ ਦਾ ਸਾਰਾ ਸਿਰ ਹੀ ਗੰਜਾ ਕਰ ਛੱਡਿਆ ਸੀ ਸਗੋਂ ਬਾਕੀ ਸਾਰਿਆਂ ਨੂੰ ਵੀ ਫਲੂਏ ਪਾ ਦਿੱਤੇ ਸਨ। ਚੌਧਰੀ ਜਗਤ ਸਿੰਘ ਨੇ ਆਪਣੀ ਆਬਰੂ ਦਾ ਸਦਕਾ ਮਾਲ ਨਾਲ ਦਿੱਤਾ ਸੀ ਪਰ ਆਬਰੂ ਫੇਰ ਵੀ ਮਿੱਟੀ ਵਿਚ ਮਿਲ ਗਈ ਸੀ। ਘਰ ਤਾਂ ਉਜਾੜਿਆ ਸੀ ਲਾਡੀ ਨੇ ਪਰ ਖੱਜਲ ਖੁਆਰੀ ਸਭਨਾਂ ਦੀ ਹੋਈ ਸੀ। ਹੱਬ ਸਾਈਂ ਨੇ ਅੱਖਾਂ ਕੀ ਫੇਰੀਆਂ ਕਿ ਵੈਰੀ ਹੋਇਆ ਕੁਲ ਜਹਾਨ। ਸ਼ਰੀਕਾਂ ਲੀਕਾਂ ਪਾਈਆਂ। ਮੁਲਾਜ਼ਮ ਵੱਲ ਛਲ ਕਰਨ ਲੱਗ ਪਏ। ਸਾਰਾ ਕਾਰੋਬਾਰ ਬਰਬਾਦ ਹੋ ਗਿਆ। ਕੰਮ ਬੰਦ ਹੋ ਗਏ। ਕੋਠੀਆਂ ਤੇ ਹਵੇਲੀਆਂ ਉਜੜ ਗਈਆਂ। ਤਕਲੀਫ਼ਾਂ, ਮੁਸੀਬਤਾਂ ਤੇ ਉਦਾਸੀਆਂ ਨੇ ਘਰ ਵਿਚ ਡੇਰੇ ਲਾ ਲਏ। ਹਾਸੇ, ਠੱਠੇ, ਤਾਹਣੇ ਮੇਹਣੇ ਤੇ ਮਲਾਮਤਾਂ ਨੇ ਸੁਆਣੀਆਂ ਦੇ ਸਿਰ ਖੇਹ ਪਾਈ। ਸਭਨਾਂ ਲਈ ਬੜੇ ਔਖੇ ਦਿਹਾੜੇ ਆਏ ਸਨ। ਚੌਧਰੀ ਨੂੰ ਆਪਣੀ ਫ਼ਸਲ 'ਤੇ ਬੜਾ ਨਾਜ਼ ਸੀ ਪਰ ਉਸ ਦੇ ਸੰਦਰ ਵੀ ਢਿੱਲੇ ਨਿਕਲੇ ਤੇ ਦਾਣੇ ਵੀ ਗਿੱਲੇ ਨਿਕਲੇ। ਫੇਰ ਉਜੜੀ ਮਸੀਤ ਦੇ, ਗਾਲੜ੍ਹ ਇਮਾਮ ਬਣ ਗਏ ਤੇ ਨਿਓਲੇ ਉਜਾੜ ਮੰਦਰ ਦੇ ਪੁਜਾਰੀ। ਮੁਕੱਦਰਾਂ ਦੇ ਉੱਚੇ ਟਿੱਬੇ ਡੱਬ-ਖੜੱਬੇ ਹੋ ਗਏ। ਸਭ ਕੁਝ ਸੁਆਹ ਢੇਰੀ ਹੋ ਗਿਆ, ਅਦਾਲਤੀ ਪੇਸ਼ੀਆਂ ਹੋਣ ਲੱਗੀਆਂ। ਗਵਾਹਾਂ ਦੇ ਬਿਆਨ ਕੀਤੇ ਜਾਣ ਲੱਗੇ, ਤਾਰੀਖ਼ਾਂ ਪੈਣ ਲੱਗੀਆਂ। ਵਕੀਲਾਂ ਦੀ ਬਹਿਸ ਹੋਣ ਲੱਗੀ। ਗਵਾਹੀਆਂ ਤੇ ਜਿਰਾਹ ਹੁੰਦੀ ਰਹੀ ਤੇ ਵੇਲਾ ਲੰਘਦਾ ਰਿਹਾ। ਚੌਧਰੀ ਜਗਤ ਸਿੰਘ ਤੇ ਉਹਦੇ ਭਰਾ ਜ਼ੇਲ੍ਹ ਵਿਚ ਸੜਦੇ ਰਹੇ। ਲਾਡੀ ਤੇ ਉਸ ਦੇ ਯਾਰ ਜੇਲ੍ਹ ਅੰਦਰ ਕੁੜ੍ਹਦੇ ਰਹੇ। ਚੌਧਰੀ ਨੂੰ ਜੇਲ੍ਹ ਦੀ ਆਬੋਹਵਾ ਰਾਸ ਨਹੀਂ ਆਈ, ਉਹ ਬਿਮਾਰ ਰਹਿਣ ਲੱਗਾ। ਕਦੇ ਹਸਪਤਾਲ, ਕਦੇ ਅਦਾਲਤ ਤੇ ਫਿਰ ਜੇਲ੍ਹ। ਫੇਰੀਆਂ ਪੈਂਦੀਆਂ ਰਹੀਆਂ ਇੰਝ ਪੰਜ ਸਾਲ ਮੁਕੱਦਮੇਬਾਜ਼ੀ ਵਿਚ ਬੀਤ ਗਏ ਤੇ ਅਖ਼ੀਰ ਅਦਾਲਤ ਦਾ ਫ਼ੈਸਲਾ ਆਇਆ। ਲਾਡੀ ਨੂੰ ਫ਼ਾਂਸੀ ਹੋ ਗਈ ਤੇ ਉਹਦੇ ਦੋਹਾਂ ਸਾਥੀਆਂ ਨੂੰ ਉਮਰ ਕੈਦ। ਚੌਧਰੀ ਜਗਤ ਸਿੰਘ ਤੇ ਉਹਦੇ ਭਰਾਵਾਂ ਨੂੰ ਦਸ ਦਸ ਸਾਲ ਦੀ ਕੈਦ ਬੋਲ ਗਈ ਅਤੇ ਨੌਕਰੀਆਂ ਕੱਢੇ ਗਏ ਜ਼ਿਲ੍ਹਾ ਪੁਲਿਸ ਅਫ਼ਸਰ, ਥਾਣੇਦਾਰ ਅਤੇ ਮੁਨਸ਼ੀ ਨੂੰ ਸੱਤ-ਸੱਤ ਵਰ੍ਹਿਆਂ ਦੀ ਸਜ਼ਾ ਹੋ ਗਈ। ਬਰਖ਼ਾਸਤ ਕੀਤੇ ਗਏ ਫੋਰੈਂਸਿਕ ਲੈਬਾਰਟਰੀ ਦੇ ਦੋਵੇਂ ਪਾਰਖੂਆਂ ਨੂੰ ਤਿੰਨ-ਤਿੰਨ ਸਾਲ ਕੈਦ ਬੋਲ ਗਈ।

ਅਦਾਲਤ ਦੇ ਫ਼ੈਸਲੇ ਦੀ ਅਪੀਲ ਹਾਈਕੋਰਟ ਤੇ ਸੁਪਰੀਮ ਕੋਰਟ ਤੀਕਰ ਕੀਤੀ ਗਈ ਪਰ ਵੱਡੀਆਂ ਅਦਾਲਤਾਂ ਨੇ ਵੀ ਕੋਰਟ ਦਾ ਫ਼ੈਸਲਾ ਬਰਕਰਾਰ ਰੱਖਿਆ। ਇੰਝ ਸਾਰੀ ਖੇਡ ਖ਼ਤਮ ਹੋ ਗਈ। ਆਸ ਉਮੀਦ ਦੇ ਠੂਠੇ ਭੱਜ ਗਏ। ਚੌਧਰੀ ਦੀ ਦੁਨੀਆਂ ਕਾਨੂੰਨ ਨੇ ਲੁੱਟ ਲਈ। ਉਸ ਦਾ ਪੈਸਾ ਕੁਝ ਨਹੀਂ ਕਰ ਸਕਿਆ। ਸਾਰੇ

ਬੇਵਸ ਹੋ ਗਏ। ਚੌਧਰੀ ਦੇ ਚਾਰੋਂ ਪਾਸੇ ਹਨੇਰਾ ਹੀ ਹਨੇਰਾ ਫੈਲ ਗਿਆ। ਲੋਅ ਦੀ ਭੋਰਾ ਜਹੀ ਲਿਸ਼ਕ ਵੀ ਕਿਤੇ ਨਹੀਂ ਸੀ ਲੱਭ ਰਹੀ। ਉਸ ਦਾ ਕੁਝ ਵੀ ਬਾਕੀ ਨਹੀਂ ਸੀ ਬਚਿਆ। ਸਭ ਤਬਾਹ ਹੋ ਚੁੱਕਿਆ ਸੀ। ਲਾਡੀ ਉਸਦਾ ਲਾਡਲਾ ਫ਼ਾਂਸੀ ਲੱਗਣ ਦੀ ਉਡੀਕ ਵਿਚ ਸੀ ਪਰ ਚੌਧਰੀ ਆਪਣੇ ਦਿਲ ਜਿਗਰ ਨੂੰ ਫਾਹ ਲਗਦਾ ਨਹੀਂ ਸੀ ਵੇਖ ਸਕਦਾ। ਉਸ ਨੇ ਲਾਡੀ ਤੋਂ ਪਹਿਲਾਂ ਆਪਣੇ ਆਪ ਨੂੰ ਫਾਹ ਲਾਉਣ ਦਾ ਫ਼ੈਸਲਾ ਕਰ ਲਿਆ। ਫੇਰ ਇਕ ਸਵੇਰ ਜੇਲ੍ਹ ਵਾਲਿਆਂ ਨੇ ਉਸ ਦੀ ਲਾਸ਼ ਨੂੰ ਕਮਰੇ ਅੰਦਰ ਲੱਗੇ ਪੱਖੇ ਨਾਲ ਲਟਕਦਿਆਂ ਵੇਖਿਆ। ਉਸ ਦੀ ਅਰਥੀ ਨੂੰ ਸ਼ਮਸ਼ਾਨ ਲਿਜਾਇਆ ਗਿਆ। ਉਸ ਨੂੰ ਮੋਢਾ ਦੇਣ ਵਾਲਿਆਂ ਵਿਚ ਉਸਦੇ ਭਰਾ ਤੇ ਕੁਝ ਨੇੜੇ ਦੇ ਰਿਸ਼ਤੇਦਾਰਾਂ ਤੋਂ ਛੁਟ ਹੋਰ ਕੋਈ ਨਹੀਂ ਸੀ।

ਸਜ਼ਾ ਯਾਫ਼ਤਾ ਜ਼ਿਲ੍ਹਾ ਪੁਲਿਸ ਅਫ਼ਸਰ ਆਪਣੇ ਕੀਤੇ ਗਏ ਜ਼ੁਰਮਾਂ 'ਤੇ ਪਛਤਾ ਰਿਹਾ ਸੀ। ਉਸ ਨੇ ਨੌਕਰੀ ਦੌਰਾਨ ਖਵਰੇ ਕਿੰਨੇ ਬੇਗੁਨਾਹਾਂ ਦਾ ਇਨਕਾਊਂਟਰ ਕੀਤਾ ਸੀ ਅਤੇ ਇਨਾਮ ਤੇ ਤਰੱਕੀਆਂ ਲਈਆਂ ਸਨ। ਕਿੰਨੇ ਹੀ ਮਾਸੂਮ ਗੱਭਰੂਆਂ ਨੂੰ ਝੂਠੇ ਕੇਸਾਂ ਵਿਚ ਫਸਾ ਕੇ ਉਨ੍ਹਾਂ ਦੇ ਮਾਪਿਆਂ ਕੋਲੋਂ ਮੋਟੀਆਂ ਰਕਮਾਂ ਵਸੂਲੀਆਂ ਸਨ। ਇਹੋ ਸੋਚ ਸੋਚ ਕੇ ਉਹ ਪਛਤਾਵੇ ਦੀ ਅੱਗ ਵਿਚ ਸੜ ਰਿਹਾ ਸੀ। ਆਪਣੇ ਅੰਦਰ ਭੜਕੀ ਇਸ ਅੱਗ ਨੂੰ ਸ਼ਾਂਤ ਕਰਨ ਲਈ ਉਹ ਅੱਜ ਕਲ੍ਹ ਗੁਰਬਾਣੀ ਦਾ ਪਾਠ ਕਰਦਾ ਹੈ ਅਤੇ ਸਭਨਾਂ ਬੰਦੀਵਾਨਾਂ ਨੂੰ ਇਕੱਠਿਆਂ ਕਰਕੇ ਉਨ੍ਹਾਂ ਨੂੰ ਫ਼ਰੀਦ ਬਾਣੀ, ਕਬੀਰਬਾਣੀ ਤੇ ਦੂਜੇ ਪੰਜ ਸੂਫ਼ੀਆਂ ਦੇ ਸ਼ਲੋਕ ਸੁਣਾਂਦਾ ਤੇ ਸਮਝਾਂਦਾ।

*'ਰੋਟੀ ਮੇਰੀ ਕਾਠ ਕੀ ਲਾਵਣ ਮੇਰੀ ਭੁੱਖ,*
*ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਣਗੇ ਦੁੱਖ।'*

•

# ਇਕ ਮਰੇ ਬੰਦੇ ਦੀ ਕਹਾਣੀ

ਉਸ ਦਿਨ ਡਾਹਢੀ ਬਰਫ਼ ਪੈ ਰਹੀ ਸੀ। ਸ਼ਾਮ ਤੀਕਰ ਦੋ-ਢਾਈ ਫੁੱਟ ਬਰਫ਼ ਜਮ੍ਹਾਂ ਹੋ ਚੁੱਕੀ ਸੀ। ਸਾਰਾ ਪਿੰਡ ਬਰਫ਼ ਦੀ ਚਾਦਰ ਹੇਠ ਦਬਿਆ ਪਿਆ ਸੀ। ਅਜੇਹੀ ਹਾਲਤ ਵਿਚ ਮੇਰਾ ਘਰ ਜਾਣਾ ਬੜਾ ਔਖਾ ਸੀ ਕਿਉਂ ਜੇ ਮੇਰੇ ਘਰਾਟ ਤੋਂ ਘਰ ਦੀ ਵਿੱਥ ਤਿੰਨ ਕਿਲੋਮੀਟਰ ਸੀ ਤੇ ਬਰਫ਼ ਉਤੇ ਚੱਲਣਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਇਸ ਲਈ ਮੈਂ ਘਰਾਟ ਵਿਚ ਹੀ ਰਾਤ ਕੱਟਣ ਦਾ ਫ਼ੈਸਲਾ ਕੀਤਾ। ਮੈਂ ਆਲੂ ਤੇ ਮੋਠ ਪਕਾਏ ਅਤੇ ਮੱਕਾਂ ਦੇ ਢੋਢੇ ਤੇ ਤਿਮਰੂ ਦੀ ਚਟਨੀ ਨਾਲ ਰੋਟੀ ਖਾ ਕੇ ਸੌਂ ਗਿਆ।

ਰਾਤੀਂ ਦਸ ਗਿਆਰਾਂ ਵੱਜੇ ਹੋਣਗੇ ਕਿ ਕਿਸੇ ਨੇ ਘਰਾਟ ਦਾ ਬੂਹਾ ਜ਼ੋਰ-ਜ਼ੋਰ ਨਾਲ ਠੋਰਿਆ। ਮੇਰੀ ਜਾਗ ਖੁਲ੍ਹ ਗਈ ਤੇ ਮੈਂ ਪੁੱਛਿਆ, "ਕੌਣ ਹੈ ਭਾਈ?"

"ਬੂਹਾ ਖੋਲ। ਅਸੀਂ ਮੁਸਾਫ਼ਿਰ ਹਾਂ, ਬਰਫ਼ ਪੈ ਰਹੀ ਹੈ। ਸਫ਼ਰ ਕਰਨਾ ਚੋਖਾ ਔਖਾ ਹੈ। ਬਰਫ਼ ਬੰਦ ਹੋਣ ਤੋਹੜੀ ਤੇਰੇ ਘਰਾਟ 'ਤੇ ਰੁਕਾਂਗੇ।"

ਮੈਂ ਦਰਵਾਜ਼ਾ ਖੋਲ੍ਹਿਆ। ਚਾਰ ਜਵਾਨ ਗਭਰੂ ਘਰਾਟ ਅੰਦਰ ਆਏ। ਉਨ੍ਹਾਂ ਦੇ ਹੱਥਾਂ ਵਿਚ ਬੰਦੂਕਾਂ ਸਨ ਤੇ ਪਿੱਠੂ ਚੁੱਕੇ ਹੋਏ ਸਨ। ਉਨ੍ਹਾਂ ਆਪਣਾ ਸਾਮਾਨ ਪਿੱਠ ਤੋਂ ਉਤਾਰਿਆ ਤੇ ਕੰਧ ਨਾਲ ਰੱਖ ਦਿੱਤਾ। ਫਿਰ ਉਨ੍ਹਾਂ ਵਿਚੋਂ ਇਕ ਗਭਰੂ ਕਹਿਣ ਲੱਗਾ-

"ਉਠ ਮੰਜ਼ੂਰ। ਸਾਡੇ ਲਈ ਰੋਟੀ ਬਣਾ। ਅਸੀਂ ਸਵੇਰ ਦੇ ਭੁੱਖੇ ਹਾਂ। ਬੜਾ ਲੰਮਾ ਪੰਧ ਕੱਢ ਕੇ ਆਏ ਹਾਂ। ਕਲ੍ਹ ਰਾਤ ਅਸੀਂ ਮਰਮਤ ਦੇ ਇਲਾਕੇ ਵਿਚ ਸਾਂ। ਅੱਜ ਦੀ ਰਾਤ ਤੇਰੇ ਨਾਲ ਕੱਟਾਂਗੇ ਤੇ ਤੜਕੇ ਤਹੱਜ਼ੁਦ (ਫ਼ਜ਼ਰ ਜਾਂ ਸਵੇਰ ਦੀ ਨਮਾਜ਼ ਅਤੇ ਪੋਹ ਫੁੱਟਣ ਤੋਂ ਪਹਿਲਾਂ ਦੀ ਨਮਾਜ਼) ਵੇਲੇ ਇਥੋਂ ਤੁਰ ਜਾਂਗੇ।"

"ਪਰ ਤੁਹਾਨੂੰ ਮੇਰੇ ਨਾਂ ਦਾ ਕਿੰਝ ਪਤਾ ਚੱਲਿਆ ਐ? ਤੁਸੀਂ ਤਾਂ ਇਥੇ ਦੇ ਰਹਿਣ ਵਾਲੇ ਨਹੀਂ ਲਗਦੇ। ਫਿਰ ਤੁਸੀਂ ਮੈਨੂੰ ਕਿਵੇਂ ਜਾਣਦੇ ਹੋ?"

"ਅਸੀਂ ਤੈਨੂੰ ਹੀ ਨਹੀਂ ਸਗੋਂ ਤੇਰੇ ਪੂਰੇ ਖ਼ਾਨਦਾਨ ਨੂੰ ਜਾਣਦੇ ਹਾਂ। ਤੇਰੇ ਪਿਉ ਦਾ ਨਾਂ ਮੁਹੰਮਦ ਅਮੀਨ ਹੈ ਜਿਹੜਾ ਡੁਡੂ ਪੰਚਾਇਤ ਦਾ ਸਰਪੰਚ ਹੈ। ਤੁਹਾਡਾ ਘਰ ਸਗਾੜੀ ਮੋਹੜੇ ਵਿਚ ਹੈ। ਤੇਰੇ ਤਰੈ ਭਰਾ ਹੋਰ ਵੀ ਹਨ... ਜਾਵੇਦ, ਅਸਲਮ ਤੇ ਇਕਬਾਲ। ਤੁਹਾਡੀ ਇਕ ਭੈਣ ਜਖੇੜ ਮੋਹੜੇ ਵਿਚ ਵਿਆਹੀ ਹੋਈ

ਬੇਵਸ ਹੋ ਗਏ। ਚੌਧਰੀ ਦੇ ਚਾਰੋਂ ਪਾਸੇ ਹਨੇਰਾ ਹੀ ਹਨੇਰਾ ਫੈਲ ਗਿਆ। ਲੋਅ ਦੀ ਭੋਰਾ ਜਹੀ ਲਿਸ਼ਕ ਵੀ ਕਿਤੇ ਨਹੀਂ ਸੀ ਲੱਭ ਰਹੀ। ਉਸ ਦਾ ਕੁਝ ਵੀ ਬਾਕੀ ਨਹੀਂ ਸੀ ਬਚਿਆ। ਸਭ ਤਬਾਹ ਹੋ ਚੁੱਕਿਆ ਸੀ। ਲਾਡੀ ਉਸਦਾ ਲਾਡਲਾ ਫ਼ਾਂਸੀ ਲੱਗਣ ਦੀ ਉਡੀਕ ਵਿਚ ਸੀ ਪਰ ਚੌਧਰੀ ਆਪਣੇ ਦਿਲ ਜਿਗਰ ਨੂੰ ਫਾਹ ਲਗਦਾ ਨਹੀਂ ਸੀ ਵੇਖ ਸਕਦਾ। ਉਸ ਨੇ ਲਾਡੀ ਤੋਂ ਪਹਿਲਾਂ ਆਪਣੇ ਆਪ ਨੂੰ ਫਾਹ ਲਾਉਣ ਦਾ ਫ਼ੈਸਲਾ ਕਰ ਲਿਆ। ਫੇਰ ਇਕ ਸਵੇਰ ਜੇਲ੍ਹ ਵਾਲਿਆਂ ਨੇ ਉਸ ਦੀ ਲਾਸ਼ ਨੂੰ ਕਮਰੇ ਅੰਦਰ ਲੱਗੇ ਪੱਖੇ ਨਾਲ ਲਟਕਦਿਆਂ ਵੇਖਿਆ। ਉਸ ਦੀ ਅਰਥੀ ਨੂੰ ਸ਼ਮਸ਼ਾਨ ਲਿਜਾਇਆ ਗਿਆ। ਉਸ ਨੂੰ ਮੋਢਾ ਦੇਣ ਵਾਲਿਆਂ ਵਿਚ ਉਸਦੇ ਭਰਾ ਤੇ ਕੁਝ ਨੇੜੇ ਦੇ ਰਿਸ਼ਤੇਦਾਰਾਂ ਤੋਂ ਛੁਟ ਹੋਰ ਕੋਈ ਨਹੀਂ ਸੀ।

ਸਜ਼ਾ ਯਾਫ਼ਤਾ ਜ਼ਿਲ੍ਹਾ ਪੁਲਿਸ ਅਫ਼ਸਰ ਆਪਣੇ ਕੀਤੇ ਗਏ ਜ਼ੁਰਮਾਂ 'ਤੇ ਪਛਤਾ ਰਿਹਾ ਸੀ। ਉਸ ਨੇ ਨੌਕਰੀ ਦੌਰਾਨ ਖਵਰੇ ਕਿੰਨੇ ਬੇਗੁਨਾਹਾਂ ਦਾ ਇਨਕਾਊਂਟਰ ਕੀਤਾ ਸੀ ਅਤੇ ਇਨਾਮ ਤੇ ਤਰੱਕੀਆਂ ਲਈਆਂ ਸਨ। ਕਿੰਨੇ ਹੀ ਮਾਸੂਮ ਗੱਭਰੂਆਂ ਨੂੰ ਝੂਠੇ ਕੇਸਾਂ ਵਿਚ ਫਸਾ ਕੇ ਉਨ੍ਹਾਂ ਦੇ ਮਾਪਿਆਂ ਕੋਲੋਂ ਮੋਟੀਆਂ ਰਕਮਾਂ ਵਸੂਲੀਆਂ ਸਨ। ਇਹੋ ਸੋਚ ਸੋਚ ਕੇ ਉਹ ਪਛਤਾਵੇ ਦੀ ਅੱਗ ਵਿਚ ਸੜ ਰਿਹਾ ਸੀ। ਆਪਣੇ ਅੰਦਰ ਭੜਕੀ ਇਸ ਅੱਗ ਨੂੰ ਸ਼ਾਂਤ ਕਰਨ ਲਈ ਉਹ ਅੱਜ ਕਲ੍ਹ ਗੁਰਬਾਣੀ ਦਾ ਪਾਠ ਕਰਦਾ ਹੈ ਅਤੇ ਸਭਨਾਂ ਬੰਦੀਵਾਨਾਂ ਨੂੰ ਇਕੱਠਿਆਂ ਕਰਕੇ ਉਨ੍ਹਾਂ ਨੂੰ ਫ਼ਰੀਦ ਬਾਣੀ, ਕਬੀਰਬਾਣੀ ਤੇ ਦੂਜੇ ਪੰਜ ਸੂਫ਼ੀਆਂ ਦੇ ਸ਼ਲੋਕ ਸੁਣਾਂਦਾ ਤੇ ਸਮਝਾਂਦਾ।

*'ਰੋਟੀ ਮੇਰੀ ਕਾਠ ਕੀ ਲਾਵਣ ਮੇਰੀ ਭੁੱਖ,*
*ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਣਗੇ ਦੁੱਖ।'*

•

# ਇਕ ਮਰੇ ਬੰਦੇ ਦੀ ਕਹਾਣੀ

ਉਸ ਦਿਨ ਡਾਹਢੀ ਬਰਫ਼ ਪੈ ਰਹੀ ਸੀ। ਸ਼ਾਮ ਤੀਕਰ ਦੋ-ਢਾਈ ਫੁੱਟ ਬਰਫ਼ ਜਮ੍ਹਾਂ ਹੋ ਚੁੱਕੀ ਸੀ। ਸਾਰਾ ਪਿੰਡ ਬਰਫ਼ ਦੀ ਚਾਦਰ ਹੇਠ ਦਬਿਆ ਪਿਆ ਸੀ। ਅਜੇਹੀ ਹਾਲਤ ਵਿਚ ਮੇਰਾ ਘਰ ਜਾਣਾ ਬੜਾ ਔਖਾ ਸੀ ਕਿਉਂ ਜੇ ਮੇਰੇ ਘਰਾਟ ਤੋਂ ਘਰ ਦੀ ਵਿੱਥ ਤਿੰਨ ਕਿਲੋਮੀਟਰ ਸੀ ਤੇ ਬਰਫ਼ ਉਤੇ ਚੱਲਣਾ ਖ਼ਤਰੇ ਤੋਂ ਖ਼ਾਲੀ ਨਹੀਂ ਸੀ। ਇਸ ਲਈ ਮੈਂ ਘਰਾਟ ਵਿਚ ਹੀ ਰਾਤ ਕੱਟਣ ਦਾ ਫ਼ੈਸਲਾ ਕੀਤਾ। ਮੈਂ ਆਲੂ ਤੇ ਮੋਠ ਪਕਾਏ ਅਤੇ ਮੱਕਾਂ ਦੇ ਢੋਢੇ ਤੇ ਤਿਮਰੂ ਦੀ ਚਟਨੀ ਨਾਲ ਰੋਟੀ ਖਾ ਕੇ ਸੌਂ ਗਿਆ।

ਰਾਤੀਂ ਦਸ ਗਿਆਰਾਂ ਵੱਜੇ ਹੋਣਗੇ ਕਿ ਕਿਸੇ ਨੇ ਘਰਾਟ ਦਾ ਬੂਹਾ ਜ਼ੋਰ-ਜ਼ੋਰ ਨਾਲ ਠੋਰਿਆ। ਮੇਰੀ ਜਾਗ ਖੁਲ੍ਹ ਗਈ ਤੇ ਮੈਂ ਪੁੱਛਿਆ, "ਕੌਣ ਹੈ ਭਾਈ?"

"ਬੂਹਾ ਖੋਲ। ਅਸੀਂ ਮੁਸਾਫ਼ਿਰ ਹਾਂ, ਬਰਫ਼ ਪੈ ਰਹੀ ਹੈ। ਸਫ਼ਰ ਕਰਨਾ ਚੋਖਾ ਔਖਾ ਹੈ। ਬਰਫ਼ ਬੰਦ ਹੋਣ ਤੋਹੜੀ ਤੇਰੇ ਘਰਾਟ 'ਤੇ ਰੁਕਾਂਗੇ।"

ਮੈਂ ਦਰਵਾਜ਼ਾ ਖੋਲ੍ਹਿਆ। ਚਾਰ ਜਵਾਨ ਗਭਰੂ ਘਰਾਟ ਅੰਦਰ ਆਏ। ਉਨ੍ਹਾਂ ਦੇ ਹੱਥਾਂ ਵਿਚ ਬੰਦੂਕਾਂ ਸਨ ਤੇ ਪਿੱਠੂ ਚੁੱਕੇ ਹੋਏ ਸਨ। ਉਨ੍ਹਾਂ ਆਪਣਾ ਸਾਮਾਨ ਪਿੱਠ ਤੋਂ ਉਤਾਰਿਆ ਤੇ ਕੰਧ ਨਾਲ ਰੱਖ ਦਿੱਤਾ। ਫਿਰ ਉਨ੍ਹਾਂ ਵਿਚੋਂ ਇਕ ਗਭਰੂ ਕਹਿਣ ਲੱਗਾ-

"ਉਠ ਮੰਜ਼ੂਰ। ਸਾਡੇ ਲਈ ਰੋਟੀ ਬਣਾ। ਅਸੀਂ ਸਵੇਰ ਦੇ ਭੁੱਖੇ ਹਾਂ। ਬੜਾ ਲੰਮਾ ਪੰਧ ਕੱਢ ਕੇ ਆਏ ਹਾਂ। ਕਲ੍ਹ ਰਾਤ ਅਸੀਂ ਮਰਮਤ ਦੇ ਇਲਾਕੇ ਵਿਚ ਸਾਂ। ਅੱਜ ਦੀ ਰਾਤ ਤੇਰੇ ਨਾਲ ਕੱਟਾਂਗੇ ਤੇ ਤੜਕੇ ਤਹੱਜ਼ੁਦ (ਫ਼ਜ਼ਰ ਜਾਂ ਸਵੇਰ ਦੀ ਨਮਾਜ਼ ਅਤੇ ਪੋਹ ਫੁੱਟਣ ਤੋਂ ਪਹਿਲਾਂ ਦੀ ਨਮਾਜ਼) ਵੇਲੇ ਇਥੋਂ ਤੁਰ ਜਾਂਗੇ।"

"ਪਰ ਤੁਹਾਨੂੰ ਮੇਰੇ ਨਾਂ ਦਾ ਕਿੰਝ ਪਤਾ ਚੱਲਿਆ ਐ? ਤੁਸੀਂ ਤਾਂ ਇਥੇ ਦੇ ਰਹਿਣ ਵਾਲੇ ਨਹੀਂ ਲਗਦੇ। ਫਿਰ ਤੁਸੀਂ ਮੈਨੂੰ ਕਿਵੇਂ ਜਾਣਦੇ ਹੋ?"

"ਅਸੀਂ ਤੈਨੂੰ ਹੀ ਨਹੀਂ ਸਗੋਂ ਤੇਰੇ ਪੂਰੇ ਖ਼ਾਨਦਾਨ ਨੂੰ ਜਾਣਦੇ ਹਾਂ। ਤੇਰੇ ਪਿਉ ਦਾ ਨਾਂ ਮੁਹੰਮਦ ਅਮੀਨ ਹੈ ਜਿਹੜਾ ਡੁਡੂ ਪੰਚਾਇਤ ਦਾ ਸਰਪੰਚ ਹੈ। ਤੁਹਾਡਾ ਘਰ ਸਗਾੜੀ ਮੋਹੜੇ ਵਿਚ ਹੈ। ਤੇਰੇ ਤਰੈ ਭਰਾ ਹੋਰ ਵੀ ਹਨ... ਜਾਵੇਦ, ਅਸਲਮ ਤੇ ਇਕਬਾਲ। ਤੁਹਾਡੀ ਇਕ ਭੈਣ ਜਖੇੜ ਮੋਹੜੇ ਵਿਚ ਵਿਆਹੀ ਹੋਈ

ਹੈ ਤੇ ਦੂਜੀ ਧੂਣੇ ਵਿਚ। ਤੇਰੀ ਉਮਰ 35-36 ਸਾਲ ਹੈ। ਤੂੰ ਵਿਆਹਿਆ ਵਰ੍ਹਿਆ ਹੈਂ ਤੇ ਤੇਰੇ ਤਿੰਨ ਬੱਚੇ ਵੀ ਹਨ। ਤੂੰ ਰੋਜ਼ ਸਵੇਰ ਵੇਲੇ ਘਰਾਟ 'ਤੇ ਆਂਦਾ ਹੈਂ ਤੇ ਦੀਵੇ ਬਲਣ ਵੇਲੇ ਘਰ ਨੂੰ ਜਾਂਦਾ ਹੈਂ।... ਹੋਰ ਦੱਸ, ਹੋਰ ਕੀ ਪੁੱਛਣਾ ਚਾਹਣਾ ਹੈਂ।"

"ਪਰ ਤੁਸੀਂ ਕੌਣ ਹੋ? ਮੈਂ ਤੁਹਾਨੂੰ ਨਹੀਂ ਜਾਣਦਾ।"

"ਤੂੰ ਹਾਲੀ ਵੀ ਨਹੀਂ ਸਮਝਿਆ। ਸਾਨੂੰ ਸਾਰੀ ਦੁਨੀਆਂ ਜਾਣਦੀ ਹੈ। ਇਹ ਬੰਦੂਕਾਂ ਵੇਖੀਆਂ ਨੇ। ਥੈਲੇ ਵਿਚ ਪਿਆ ਬਾਰੂਦ ਵੇਖਿਆ ਈ, ਅਸੀਂ ਮੁਜਾਹਿਦ ਹਾਂ। ਭਾਰਤੀ ਸਾਮਰਾਜ ਦੇ ਖ਼ਿਲਾਫ਼ ਲੜਣ ਵਾਲੇ ਜੁਝਾਰੂ। ਅਸੀਂ ਤੁਹਾਡੀ ਆਜ਼ਾਦੀ ਲਈ ਭਾਰਤੀ ਫ਼ੌਜਾਂ ਅਤੇ ਪੁਲਿਸ ਨਾਲ ਲੜ ਰਹੇ ਹਾਂ। ਚਲ ਤੂੰ ਛੇਤੀ ਕਰ। ਰੋਟੀ ਪਕਾ ਤੇ ਸਾਨੂੰ ਖਵਾ।"

ਮੈਂ ਮੱਕਾਂ ਦਾ ਆਟਾ ਗੁੰਨਿਆ ਤੇ ਢੋਢੇ ਪਕਾਏ। ਮੋਠ ਤੇ ਆਲੂਆਂ ਦਾ ਨਿਉੜਾ (ਸਾਲਣ) ਪਿਆ ਹੋਇਆ ਸੀ। ਅਖਰੋਟ ਦੀਆਂ ਗਿਰੀਆਂ, ਪੁਦੀਨੇ ਤੇ ਤਿਮਰੂ ਦੀ ਚਟਨੀ ਬਣਾਈ ਤੇ ਉਨ੍ਹਾਂ ਅੱਗੇ ਰੱਖ ਦਿੱਤੀ। ਉਹ ਸਾਰੇ ਭੁੱਖੇ ਸਨ, ਇਸ ਲਈ ਮਿੰਟਾਂ ਵਿਚ ਹੀ ਖਾ-ਪੀ ਕੇ ਵਿਹਲੇ ਹੋ ਗਏ ਤੇ ਮੇਰੇ ਨਾਲ ਗੱਲਾਂ ਕਰਨ ਲੱਗੇ।

"ਅਸੀਂ ਹਿਜ਼ਬ-ਉਲ-ਮੁਜਾਹਿਦੀਨ ਜੱਥੇਬੰਦੀ. ਨਾਲ ਜੁੜੇ ਹੋਏ ਹਾਂ। ਅਸੀਂ ਡੋਡਾ, ਕਿਸ਼ਤਵਾੜ, ਗੂਲ, ਮਹੌਰ ਤੇ ਰਾਮਨਗਰ ਦੇ ਇਲਾਕਿਆਂ ਵਿਚ ਆਪਣੀਆਂ ਕਾਰਵਾਈਆਂ ਕਰਦੇ ਹਾਂ। ਸਾਡਾ ਅਮੀਰ ਤੇ ਕਮਾਂਡਰ ਸ਼ਕੀਲ ਅੰਸਾਰੀ ਹੈ। ਸਾਡੇ ਮੁਜ਼ਾਹਿਦ ਪੁਲਿਸ ਤੇ ਫ਼ੌਜੀਆਂ ਨਾਲ ਮੁਕਾਬਲਾ ਕਰਦੇ ਰਹਿੰਦੇ ਹਨ। ਤੁਸੀਂ ਲੋਕ ਰੇਡੀਉ, ਅਖ਼ਬਾਰਾਂ ਤੇ ਟੈਲੀਵਿਜ਼ਨ ਚੈਨਲਾਂ 'ਤੇ ਸਾਡੇ ਕਾਰਨਾਮੇ ਪੜ੍ਹਦੇ, ਸੁਣਦੇ ਤੇ ਵੇਖਦੇ ਹੋਵੋਂਗੇ। ਕਲ੍ਹ ਅਸਾਂ ਬਸੰਤ ਗੜ੍ਹ ਥਾਣੇ ਉੱਤੇ ਹਮਲਾ ਕਰਨਾ ਹੈ। ਉੱਥੇ ਦੇ ਥਾਣੇਦਾਰ ਰਸ਼ੀਦ ਖ਼ਾਨ ਨੇ ਸਾਡੇ ਸਾਬਕਾ ਅਮੀਰ ਤੇ ਕਮਾਂਡਰ ਨੂੰ ਮੁਖ਼ਬਰੀ ਵਜੋਂ ਇਕ ਮਕਾਨ 'ਚੋਂ ਸੁੱਤੇ ਪਏ ਨੂੰ ਪਕੜਿਆ ਸੀ ਤੇ ਫ਼ਰਜ਼ੀ ਮੁਕਾਬਲੇ ਵਿਚ ਬੜੀ ਬੇ-ਰਹਿਮੀ ਨਾਲ ਮਾਰ ਦਿੱਤਾ ਸੀ ਅਤੇ ਸਰਕਾਰ ਕੋਲੋਂ ਇਨਾਮ ਤੇ ਤਰੱਕੀ ਹਾਸਿਲ ਕੀਤੀ ਸੀ। ਕੱਲ੍ਹ ਅਸਾਂ ਉਸਦਾ ਹਿਸਾਬ ਚੁਗਤਾ ਕਰਨ ਜਾਣਾ ਹੈ। ਤੂੰ ਸਾਡੇ ਨਾਲ ਚੱਲੇਂਗਾ ਕਿਉਂਜੇ ਸਾਨੂੰ ਰਸਤੇ ਦਾ ਪਤਾ ਨਹੀਂ ਹੈ।"

ਮੈਂ ਬੜੇ ਤਰਲੇ ਪਾਏ ਕਿ ਮੈਨੂੰ ਛੱਡ ਦਿਉ ਤੇ ਨਾਲ ਨਹੀਂ ਲੈ ਜਾਉ। ਜੇ ਪੁਲਿਸ ਤੇ ਫ਼ੌਜੀਆਂ ਨੂੰ ਪਤਾ ਚੱਲਿਆ ਤਾਂ ਉਹ ਮੈਨੂੰ ਮਾਰ ਦੇਣਗੇ ਅਤੇ ਮੇਰੇ ਮਾਪੇ ਤੇ ਭੈਣ-ਭਰਾ ਅਤੇ ਬੀਵੀ-ਬੱਚੇ ਸਭ ਅਜ਼ਾਬ ਵਿਚ ਫਸ ਜਾਣਗੇ। ਪਰ ਉਨ੍ਹਾਂ ਖ਼ਬੀਸਾਂ ਮੇਰੀ ਇਕ ਨਹੀਂ ਸੁਣੀ। ਮੇਰੇ ਸਿਰ ਆਈ ਬਲ੍ਹਾ ਨਹੀਂ ਟਲੀ।

ਭਲਾ ਜ਼ੋਰ ਅੱਗੇ ਜ਼ਾਰੀ ਕੇਹੀ। ਫਿਰ ਹਾਦਸੇ ਤੇ ਘਟਨਾਵਾਂ ਤਕਦੀਰ ਦੇ ਨਾਲ-ਨਾਲ ਤੁਰਦੀਆਂ ਨੇ। ਉਨ੍ਹਾਂ ਤਹੱਜੁਦ ਦੀ ਨਮਾਜ਼ ਪੜ੍ਹੀ ਤੇ ਚਲ ਪਏ। ਅਸੀਂ ਕਿਰਚੀ ਦਾ ਨਾਲ੍ਹਾ ਪਾਰ ਕੀਤਾ ਤੇ ਬਸੰਤਗੜ੍ਹ ਵਲ ਜਾਣ ਲੱਗੇ। ਅਮੀਰ ਨੇ ਆਪਣਾ ਸਾਮਾਨ ਮੈਨੂੰ ਚੁਕਾਇਆ ਸੀ। ਅਸੀਂ ਕਿਰਚੀ ਵਾਲੀ ਢੱਕੀ ਚੜ੍ਹਦੇ ਰਹੇ ਤੇ ਕੋਈ ਦੋ ਘੰਟਿਆਂ ਮਗਰੋਂ ਪਹਾੜ ਦੀ ਟੀਸੀ ਉਤੇ ਪਹੁੰਚ ਗਏ ਜਿਥੋਂ ਬਸੰਤਗੜ੍ਹ ਦਾ ਕਸਬਾ ਸਾਫ਼ ਦਿਸ ਰਿਹਾ ਸੀ। ਉਹ ਸਭੇ ਭੋਰਾ ਕੁ ਆਰਾਮ ਕਰਨ ਲਈ ਬੈਠ ਗਏ। ਮੈਂ ਅਮੀਰ ਦੇ ਪੈਰ ਦਬਾਣ ਲੱਗਾ ਤੇ ਬਿਨਤੀ ਕਰਨ ਲੱਗਾ ਕਿ ਮੈਨੂੰ ਇਥੋਂ ਵਾਪਿਸ ਜਾਣ ਦਿਉ ਕਿਉਂ ਜੋ ਲੋਕੀ ਕਣਕ ਤੇ ਮੱਕਾਂ ਪੀਆਣ ਸਵੇਰੇ-ਸਵੇਰੇ ਹੀ ਘਰਾਟ 'ਤੇ ਆ ਜਾਂਦੇ ਨੇ। ਅਮੀਰ ਨੇ ਮੈਨੂੰ ਜਾਣ ਦੀ ਇਜਾਜ਼ਤ ਦੇ ਦਿੱਤੀ, ਨਾਲੇ ਧਮਕੀ ਵੀ ਦਿੱਤੀ ਪਈ ਜੇ ਮੈਂ ਉਨ੍ਹਾਂ ਬਾਰੇ ਕਿਸੇ ਨੂੰ ਦੱਸਿਆ ਤਾਂ ਉਹ ਮੈਨੂੰ ਜਾਨੋਂ ਮਾਰ ਦੇਣਗੇ ਤੇ ਮੇਰੇ ਘਰ ਨੂੰ ਅੱਗ ਲਾ ਦੇਣਗੇ। ਭਲਾ ਸੱਪਾਂ ਦੀਆਂ ਖੁੱਡਾਂ ਵਿਚ ਕੌਣ ਹੱਥ ਪਾਵੇ। ਮੈਂ ਮੁੜ ਆਪਣੇ ਘਰਾਟ ਆ ਗਿਆ ਤੇ ਚੁੱਪ-ਚਾਪ ਆਪਣਾ ਕੰਮ ਕਰਨ ਲੱਗਾ। ਮੈਂ ਇਸ ਘਟਨਾ ਬਾਰੇ ਕਿਸੇ ਨਾਲ ਗੱਲ ਨਹੀਂ ਕੀਤੀ। ਨਾ ਮਾਂ-ਪਿਉ ਨਾਲ, ਨਾ ਭੈਣਾਂ-ਭਰਾਵਾਂ ਨਾਲ ਅਤੇ ਨਾ ਹੀ ਆਪਣੀ ਬੀਵੀ ਨਾਲ। ਮੇਰਾ ਆਤੰਕਵਾਦ ਨਾਲ ਕੋਈ ਤਾਲੁਕ ਨਹੀਂ ਸੀ। ਮੈਂ ਘਰਾਟ ਚਲਾਣ ਤੋਂ ਛੁੱਟ ਪੰਚਾਇਤ ਦੇ ਛੋਟੇ-ਛੋਟੇ ਕੰਮ ਕਰਕੇ ਆਪਣੀ ਗ੍ਰਹਿਸਥੀ ਚਲਾ ਰਿਹਾ ਸਾਂ।

ਇਹ ਬਿਆਨ ਮੈਂ ਜ਼ਿਲ੍ਹਾ ਊਧਮਪੁਰ ਦੇ ਐਸ.ਐਸ.ਪੀ. ਦੇ ਸਾਹਮਣੇ ਦਿੱਤਾ ਸੀ। ਜਿਹੜਾ ਇਕ ਨੌਜਵਾਨ ਅਫ਼ਸਰ ਸੀ। ਉਸ ਨੇ ਮੇਰੇ ਨਾਲ ਚੰਗਾ ਸਲੂਕ ਕੀਤਾ ਅਤੇ ਉਸ ਖਾੜਕੂ ਨੂੰ ਵੀ ਮੇਰੇ ਰੂਬਰੂ ਕੀਤਾ ਜਿਸਦੀ ਤਫ਼ਤੀਸ਼ ਤੇ ਇੰਟੈਰੋਗੇਸ਼ਨ ਵਿਚ ਉਸ ਨੇ ਮੇਰਾ ਨਾਂ ਲਿਆ ਸੀ। ਖਾੜਕੂ ਨੇ ਮੈਨੂੰ ਪਛਾਣ ਲਿਆ ਸੀ। ਉਸਦੇ ਬਿਆਨ ਨਾਲ ਮੇਰਾ ਬਿਆਨ ਮਿਲਾਇਆ ਗਿਆ ਤੇ ਸਾਡੇ ਦੋਹਾਂ ਦੇ ਬਿਆਨ ਇਕ ਦੂਜੇ ਨਾਲ ਮਿਲਦੇ ਸਨ। ਉਦਮਪੁਰ ਦੇ ਜ਼ਿਲ੍ਹਾ ਪੁਲਿਸ ਅਫ਼ਸਰ ਸਾਹਿਬ ਮੇਰੀਆਂ ਗੱਲਾਂ ਤੋਂ ਸੰਤੁਸ਼ਟ ਸਨ। ਉਨ੍ਹਾਂ ਨੂੰ ਯਕੀਨ ਸੀ ਕਿ ਮੇਰਾ ਖਾੜਕੂਆਂ ਨਾਲ ਕੋਈ ਸਬੰਧ ਨਹੀਂ ਹੈ ਅਤੇ ਮੈਂ ਸਿਰਫ਼ ਡਰ ਨਾਲ ਉਨ੍ਹਾਂ ਨੂੰ ਰੋਟੀ ਖੁਆਈ ਸੀ। ਉਨ੍ਹਾਂ ਮੈਨੂੰ ਘਰ ਜਾਣ ਤੇ ਆਪਣਾ ਕਾਰੋਬਾਰ ਕਰਨ ਦੀ ਆਗਿਆ ਦੇ ਦਿੱਤੀ। ਪਰ ਉਸ ਦਿਨ ਦੇ ਬਾਅਦ ਥਾਣੇਦਾਰ ਵੇਲੇ-ਕੁਵੇਲੇ ਮੈਨੂੰ ਬੁਲਾਂਦਾ ਰਹਿੰਦਾ ਤੇ ਧਮਕੀਆਂ ਦੇਂਦਾ ਰਹਿੰਦਾ। ਇਕ ਦਿਨ ਮੇਰਾ ਅੱਬਾ ਮੈਨੂੰ ਲੈ ਕੇ ਮੁੜ ਐਸ.ਐਸ.ਪੀ. ਸਾਹਿਬ ਨੂੰ ਮਿਲਿਆ ਤੇ ਥਾਣੇਦਾਰ ਦੇ ਸਲੂਕ ਬਾਰੇ ਸ਼ਿਕਾਇਤ ਕੀਤੀ। ਉਸ ਨੇਕ ਅਫ਼ਸਰ ਦੇ ਸਲੂਕ ਬਾਰੇ ਸ਼ਿਕਾਇਤ ਉਪਰ ਕਾਰਵਾਈ ਕਰਨ ਦਾ ਯਕੀਨ ਦਵਾਇਆ ਪਰ ਕੁਝ ਚਿਰ ਮਗਰੋਂ ਉਸ ਨੌਜਵਾਨ

ਅਫ਼ਸਰ ਦੀ ਬਦਲੀ ਕਿਸੇ ਹੋਰ ਥਾਂ 'ਤੇ ਹੋ ਗਈ ਅਤੇ ਉਸਦੀ ਥਾਂ 'ਤੇ ਕਿਸੇ ਦੂਜੇ ਖਰਾਂਟ ਐਸ.ਐਸ.ਪੀ. ਨੂੰ ਨਿਯੁਕਤ ਕੀਤਾ ਗਿਆ ਸੀ। ਜਿਸ ਨੇ ਸਾਡੀ ਸ਼ਿਕਾਇਤ 'ਤੇ ਕੋਈ ਕਾਰਵਾਈ ਨਹੀਂ ਕੀਤੀ ਤੇ ਸਾਡੀ ਅਰਜ਼ੀ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤੀ। ਥਾਣੇਦਾਰ ਨੇ ਹੋਰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਬਸ ਉਸ ਭਲੇਮਾਨਸ ਅਫ਼ਸਰ ਦੇ ਜਾਣ ਮਗਰੋਂ ਸਾਡੇ ਉਤੇ ਮੁਸੀਬਤਾਂ ਤੇ ਪਰੇਸ਼ਾਨੀਆਂ ਦਾ ਪਹਾੜ ਟੁੱਟ ਪਿਆ। ਉਸ ਥਾਣੇਦਾਰ ਨੂੰ ਪਖੰਡ, ਘੁਮੰਡ ਤੇ ਮੋਹ-ਮਾਇਆ ਦੀ ਬਿਮਾਰੀ ਸੀ ਤੇ ਕਰੋਧ ਦਾ ਕੈਂਸਰ ਸੀ। ਹਰ ਦੂਜੇ-ਤੀਜੇ ਹਫ਼ਤੇ ਮੈਨੂੰ ਪੁਲਿਸ ਫੜ ਕੇ ਲੈ ਜਾਂਦੀ ਤੇ ਮੁੜ ਮੁੱਢੂ ਉਹੋ ਸਵਾਲ ਦੁਹਰਾਏ ਜਾਂਦੇ ਜਿਨ੍ਹਾਂ ਦਾ ਜਵਾਬ ਮੈਂ ਕਈ ਵਾਰੀ ਦੇ ਚੁੱਕਿਆ ਸਾਂ। ਸਿਆਣਿਆਂ ਦਾ ਇਹ ਅਖਾਣ ਝੂਠਾ ਸਾਬਿਤ ਹੋ ਗਿਆ ਕਿ ਅੰਦਰ ਹੋਵੇ ਸੱਚ ਤੇ ਬਾਹਰ ਖਲੋ ਕੇ ਨੱਚ। ਪੁਲਿਸ ਸੱਚ ਨੂੰ ਝੂਠ ਬਣਾਨ 'ਤੇ ਤੁਲੀ ਹੋਈ ਸੀ। ਥਾਣੇਦਾਰ ਤੋਂ ਲੈ ਕੇ ਐਸ.ਐਸ.ਪੀ. ਸਾਹਿਬ ਤੀਕਰ ਸਾਰੇ ਪੁਲਿਸ ਅਫ਼ਸਰ ਮੇਰੀ ਤਫ਼ਤੀਸ਼ ਕਰਦੇ, ਮੈਨੂੰ ਤਸੀਹੇ ਦਿੰਦੇ। ਉਹ ਚਾਹੁੰਦੇ ਸਨ ਕਿ ਮੈਂ ਉਨ੍ਹਾਂ ਦੇ ਪੈਰੋਂ 'ਤੇ ਪੈਰ ਰੱਖਦਾ ਰਵਾਂ। ਉਹ ਸਾਰੇ ਸ਼ਿਕਾਰੀ ਸਨ ਤੇ ਮੈਂ ਉਨ੍ਹਾਂ ਦਾ ਸ਼ਿਕਾਰ। ਪਰ ਉਨ੍ਹਾਂ ਨੂੰ ਕੌਣ ਸਮਝਾਂਦਾ ਕਿ ਹਰ ਆਲ੍ਹਣੇ ਵਿਚ ਬੋਟ ਨਹੀਂ ਹੁੰਦੇ। ਉਨ੍ਹਾਂ ਦੀਆਂ ਬੇ-ਰਹਿਮ ਅੱਖਾਂ ਮੇਰੇ 'ਤੇ ਕਹਿਰ ਢਾਹੁੰਦੀਆਂ। ਉਹ ਮੈਨੂੰ ਮਾਰਦੇ ਤੇ ਸ਼ਿਕੰਜੇ ਚਾੜਦੇ। ਮੈਨੂੰ ਆਪਣੀ ਹਯਾਤੀ ਦੀ ਕੁੱਖ ਵਿਚ ਮੌਤ ਲਭਦੀ ਦਿਸਦੀ। ਮੇਰਾ ਘਰ, ਮੇਰੇ ਮਾਪੇ, ਭੈਣ-ਭਰਾ, ਬੀਵੀ-ਬੱਚੇ ਸਾਰੇ ਬੇਵਸੀ ਦੇ ਆਵੇ ਵਿਚ ਸੜ ਰਹੇ ਸਨ ਪਰ ਪੁਲਿਸੀਏ ਮੇਰੀ ਸੱਚਾਈ ਦਾ ਜਲ ਪੀਣਾ ਹੀ ਨਹੀਂ ਸਨ ਚਾਹੁੰਦੇ... ਮੇਰਾ ਅੱਬਾ ਮੈਨੂੰ ਬਚਾਣ ਦੇ ਬੜੇ ਹੀਲੇ ਕਰਦਾ। ਬੜੇ ਅਫ਼ਸਰਾਂ, ਸਿਆਸਤਦਾਨਾਂ ਅਤੇ ਪਤਵੰਤਿਆਂ ਅੱਗੇ ਜਦ ਮੱਥਾ ਰਗੜਦਾ ਤਾਂ ਉਹਦੀਆਂ ਅੱਖਾਂ ਦਾ ਦਰਿਆ ਕੰਢਿਆਂ ਤੋਂ ਬਾਹਰ ਵਗਣ ਲੱਗਦਾ ਪਰ ਕਿਸੇ ਨੂੰ ਸਾਡੇ ਉਤੇ ਰਹਿਮ ਨਹੀਂ ਆਉਂਦਾ। ਮਾਇਆ ਦੀ ਛਾਇਆ ਬਗ਼ੈਰ ਮੇਰੀ ਖਲਾਸੀ ਨਹੀਂ ਹੁੰਦੀ। ਇਕ ਮੋਟੀ ਰਕਮ ਵਸੂਲਣ ਮਗਰੋਂ ਮੇਰਾ ਛੁਟਕਾਰਾ ਹੁੰਦਾ। ਹਰ ਨਵਾਂ ਥਾਣੇਦਾਰ ਤੇ ਜ਼ਿਲ੍ਹਾ ਪੁਲਿਸ ਅਫ਼ਸਰ ਚਾਰਜ ਲੈਂਦਿਆਂ ਸਾਰ ਹੀ ਮੈਨੂੰ ਹਵਾਲਾਤ ਵਿਚ ਬੰਦ ਕਰ ਦਿੰਦੇ ਤੇ ਮੇਰਾ ਅੱਬਾ ਰਿਸ਼ਵਤ ਦੇ ਕੇ ਮੈਨੂੰ ਛੁਡਾ ਲਿਆਂਦਾ। ਇਸ ਆਤੰਕਵਾਦ ਵਿਚ ਸਾਡੀ ਜ਼ਮੀਨ ਵਿਕ ਗਈ, ਜਾਇਦਾਦ ਵਿਕ ਗਈ, ਮਾਲ ਡੰਗਰ ਵਿਕ ਗਿਆ ਪਰ ਸਾਡੀ ਫਰਿਆਦ ਦੀ ਦਾਦਰੱਸੀ ਕਿਸੇ ਨਹੀਂ ਕੀਤੀ। ਇਨਸਾਫ਼ ਦੇ ਭਾਂਡੇ ਸਾਨੂੰ ਹਰ ਥਾਈਂ ਖ਼ਾਲੀ ਮਿਲੇ। ਸਾਨੂੰ ਕੋਈ ਆਪਣੇ ਜ਼ਮੀਰ ਨਾਲ ਵਫ਼ਾ ਕਰਦਾ ਨਹੀਂ ਮਿਲਿਆ। ਤੁਹਾਨੂੰ ਤਾਂ ਪਤਾ ਹੀ ਹੋਵੇਗਾ ਕਿ ਮਨ ਟੁੱਟਦਿਆਂ ਤੇ ਦੁੱਧ ਫੁਟਦਿਆਂ ਦੇਰ ਨਹੀਂ ਲੱਗਦੀ। ਉਪਰੋਂ ਮੇਰੇ ਮਾਪਿਆਂ ਦੀ ਇੱਜ਼ਤ ਤੇ ਗ਼ੈਰਤ ਦਾ ਜੁੱਸਾ ਲੀਰੋ-ਲੀਰ ਹੋ ਚੁੱਕਿਆ ਸੀ।

ਇਹ ਸਭ ਵੇਖ ਕੇ ਮੇਰੇ ਅੰਦਰ ਦਾ ਜਵਾਲਾਮੁਖੀ ਫਟਣ ਲੱਗਾ। ਜ਼ਿੱਲਤ ਤੇ ਨਮੋਸ਼ੀ ਕਾਰਨ ਸਾਡੇ ਲਈ ਸਾਰੇ ਦਰਵਾਜ਼ੇ ਬੰਦ ਹੋ ਗਏ। ਫਿਰ ਮੈਂ ਇਕ ਦਿਨ ਅੱਬੇ ਨੂੰ ਕਿਹਾ-

"ਮੇਰੇ ਕਾਰਨ ਤੇਰੀ ਦੌਲਤ, ਇੱਜ਼ਤ, ਜ਼ਮੀਨ, ਜਾਇਦਾਦ ਸਭ ਖ਼ਤਮ ਹੋ ਗਈ ਹੈ। ਤੂੰ ਮੈਨੂੰ ਬਚਾਣ ਲਈ ਆਪਣਾ ਆਪ ਵੀ ਦਾਅ 'ਤੇ ਲਾ ਦਿੱਤਾ ਹੈ। ਤੇਰੇ ਕੋਲ ਹੁਣ ਕੁਝ ਨਹੀਂ ਬਚਿਆ ਹੈ ਇਸ ਲਈ ਤੂੰ, ਮੈਨੂੰ ਘਰੋਂ ਜਾਣ ਦੀ ਆਗਿਆ ਦੇ ਦੇ। ਮੈਂ ਹੁਣ ਉਨ੍ਹਾਂ ਖਾੜਕੂਆਂ ਕੋਲ ਹੀ ਜਾਵਾਂਗਾ ਜਿਨ੍ਹਾਂ ਕਾਰਨ ਸਾਡਾ ਸਭ ਕੁਝ ਸਵਾਹ ਢੇਰੀ ਹੋ ਗਿਆ ਹੈ। ਇੱਥੇ ਸਾਡੇ ਮੱਥੇ ਲਿਖੀ ਬਦਨਾਮੀ ਕੋਈ ਨਹੀਂ ਮਿਟਾ ਸਕਦਾ। ਇਸ ਲਈ ਮੇਰਾ ਚੰਗਾ-ਮੰਦਾ ਬੋਲਿਆ ਮਾਫ਼ ਕਰ ਦੇਈਂ।"

ਮੇਰੀ ਗੱਲ ਸੁਣ ਕੇ ਅੱਬਾ ਰੋਣ ਲੱਗਾ। ਅੰਮਾ, ਭੈਣ-ਭਰਾ ਤੇ ਬੀਵੀ-ਬੱਚੇ ਸਭ ਹਾੜੇ ਮਾਰਨ ਲੱਗੇ। ਸਭਨਾਂ ਦੀਆਂ ਅੱਖਾਂ ਵਿਚ ਸਾਉਣ ਦੀ ਝੜੀ ਲੱਗ ਗਈ- ਦੁੱਖ, ਦਰਦ ਤੇ ਪਰੇਸ਼ਾਨੀਆਂ ਲਈ ਸ਼ਬਦਾਂ ਦੀ ਲੋੜ ਨਹੀਂ ਹੁੰਦੀ ਉਹ ਤਾਂ ਚਿਹਰੇ 'ਤੇ ਲਿਖੀਆਂ ਹੁੰਦੀਆਂ ਨੇ ਅਤੇ ਇਹ ਲਿਖਤ ਮੈਂ ਸਭਨਾਂ ਦਿਆਂ ਚਿਹਰਿਆਂ 'ਤੇ ਪੜ੍ਹ ਰਿਹਾ ਸਾਂ ਪਰ ਮੇਰਾ ਇਰਾਦਾ ਪੱਕਾ ਸੀ। ਰਾਤ ਨੂੰ ਜਦ ਸਾਰੇ ਸੌਂ ਗਏ ਤਾਂ ਮੈਂ ਘਰੋਂ ਨਿਕਲਿਆ ਤੇ ਸਿਉਜ ਧਾਰ ਵੱਲ ਜਾਣ ਦੀ ਢੱਕੀ ਚੜ੍ਹਣ ਲੱਗਾ ਜਿੱਥੇ ਖਾੜਕੂਆਂ ਆਪਣੀ ਪਨਾਹਗਾਹ ਬਣਾਈ ਹੋਈ ਸੀ। ਦੂਜੇ ਦਿਨ ਦੁਪਹਿਰ ਵੇਲੇ ਮੈਂ ਸਿਉਜ ਧਾਰ ਦੇ ਮੈਦਾਨ ਵਿਚ ਸਾਂ। ਸਿਉਜ ਦੇ ਇਕ ਪਾਸੇ ਭਦਰਵਾਹ ਤੇ ਚੰਬੇ ਦੇ ਕਸਬੇ ਹਨ ਅਤੇ ਦੂਜੇ ਪਾਸੇ ਡੂਡੂ ਤੇ ਬੰਨੀ ਦੇ ਇਲਾਕੇ। ਤਵੀ, ਉਜ ਤੇ ਨੀਰੂ ਨਦੀਆਂ ਵੀ ਸਿਉਜ ਦੇ ਬਾਸਕੁੰਡ ਤੋਂ ਹੀ ਨਿਕਲਦੀਆਂ ਹਨ। ਇਥੇ ਹਰ ਸਾਲ ਕੈਲਾਸ਼ ਯਾਤਰਾ ਆਉਂਦੀ ਹੈ ਤੇ ਇਕ ਵੱਡਾ ਮੇਲਾ ਵੀ ਲਗਦਾ ਹੈ। ਹਜ਼ਾਰਾਂ ਸ਼ਰਧਾਲੂ ਪੂਜਾ-ਪਾਠ ਕਰਦੇ ਹਨ। ਸਿਉਜ ਦੇਸੀ ਜੜੀ ਬੂਟੀਆਂ ਲਈ ਵੀ ਮਸ਼ਹੂਰ ਹੈ। ਗਰਮੀਆਂ ਵਿਚ ਗੁੱਜਰ, ਬੱਕਰਵਾਲ ਤੇ ਗੱਦੀ ਆਪਣੇ ਘੋੜੇ, ਗਾਵਾਂ-ਮੱਝਾਂ ਤੇ ਭੇਡ-ਬੱਕਰੀਆਂ ਚਾਰਣ ਲਈ ਇੱਥੇ ਲਿਆਂਦੇ ਨੇ। ਇਨ੍ਹਾਂ ਲੋਕਾਂ ਇੱਥੇ ਰਹਿਣ ਲਈ ਕੱਚੇ ਕੋਠੇ ਬਣਾਏ ਹੁੰਦੇ ਨੇ। ਮੈਂ ਵੀ ਇਕ ਦਿਨ ਤੇ ਇਕ ਰਾਤ ਇਕ ਗੱਦੀ ਨਾਲ ਉਸਦੇ ਕੋਠੇ ਵਿਚ ਗੁਜ਼ਾਰੀ। ਦੂਜੇ ਦਿਨ ਖਾੜਕੂ ਨੇ ਮੈਨੂੰ ਪਛਾਣ ਲਿਆ। ਉਹ ਗੱਦੀ ਕੋਲੋਂ ਬਕਰਾ ਖ਼ਰੀਦਣ ਆਇਆ ਸੀ। ਬਕਰਾ ਖ਼ਰੀਦ ਕੇ ਜਦ ਉਹ ਜਾਣ ਲੱਗਾ ਤਾਂ ਉਸ ਨੇ ਮੈਨੂੰ ਇਸ਼ਾਰੇ ਨਾਲ ਕੋਲ ਬੁਲਾਇਆ ਤੇ ਪੁੱਛਿਆ ਕਿ ਮੈਂ ਕਿਰਚੀ ਘਰਾਟ ਵਾਲਾ ਮੰਜ਼ੂਰ ਹਾਂ। ਜਦ ਮੈਂ ਹਾਂ ਵਿਚ ਸਿਰ ਹਿਲਾਇਆ ਤਾਂ ਉਸਨੇ ਮੈਨੂੰ ਆਪਣੇ ਨਾਲ ਚੱਲਣ ਲਈ ਕਿਹਾ ਤੇ ਮੈਂ ਚੁੱਪਚਾਪ ਉਸ ਨਾਲ ਚਲਦਾ ਰਿਹਾ। ਕੋਈ ਦੋ ਘੰਟਿਆਂ ਮਗਰੋਂ

ਇਕ ਗੁਫ਼ਾ ਵਿਚ ਦਾਖ਼ਿਲ ਹੋਏ। ਮੈਂ ਆਪਣੀ ਮੰਜ਼ਿਲ 'ਤੇ ਪਹੁੰਚ ਗਿਆ ਸਾਂ। ਅਮੀਰ ਸ਼ਕੀਲ ਅੰਸਾਰੀ ਨੇ ਮੇਰੇ ਕੋਲੋਂ, ਮੇਰੇ ਨਾਲ ਬੀਤੀ ਸਾਰੀ ਬਿਪਤਾ ਸੁਣੀ। ਫਿਰ ਉਸ ਨੇ ਮੈਨੂੰ ਅੱਬੂਹਮਜ਼ਾ ਨਾਂ ਦੇ ਇਕ ਜੁਝਾਰੂ ਦੇ ਹਵਾਲੇ ਕਰ ਦਿੱਤਾ। ਜਿਸ ਨੇ ਮੈਨੂੰ ਹਥਿਆਰ ਚਲਾਉਣ ਦੀ ਜਾਚ ਸਿਖਾਈ। ਇਕ ਮਹੀਨੇ ਮਗਰੋਂ ਅਮੀਰ ਨੇ ਮੈਨੂੰ ਕੁਝ ਖਾੜਕੂਆਂ ਨਾਲ ਕਾਰਵਾਈ ਕਰਨ ਘੱਲਿਆ। ਮੈਂ ਆਪਣੀ ਮਰਜ਼ੀ ਨਾਲ ਖਾੜਕੂ ਨਹੀਂ ਸਾਂ ਬਣਿਆ। ਮੈਂ ਤਾਂ ਅਫ਼ਸਰਸ਼ਾਹੀ ਦੇ ਆਤੰਕ ਦਾ ਸ਼ਿਕਾਰ ਸਾਂ। ਇਹੋ ਕਾਰਨ ਸੀ ਕਿ ਮੈਂ ਉਨ੍ਹਾਂ ਨਾਲ ਰਹਿ ਕੇ ਵੀ ਉਦਾਸ ਰਹਿੰਦਾ। ਗਵਾਚਿਆ-ਗਵਾਚਿਆ ਜੇਹਾ, ਬੇਚੈਨ ਤੇ ਖ਼ਾਮੋਸ਼। ਮੈਨੂੰ ਖਾੜਕੂਆਂ ਦੇ ਰੰਗ ਢੰਗ ਵੀ ਚੰਗੇ ਨਹੀਂ ਸਨ ਲਗਦੇ। ਕਰੋਧ, ਨਫ਼ਰਤ ਤੇ ਜਨੂੰਨ ਨੇ ਉਨ੍ਹਾਂ ਦੀ ਬੁੱਧੀ ਨਸ਼ਟ ਕੀਤੀ ਹੋਈ ਸੀ। ਉਹ ਧਰਮ ਨੂੰ ਸਿਆਸਤ ਲਈਂ ਵਰਤਦੇ ਸਨ ਤੇ ਇੰਝ ਧਰਮ ਦੀ ਤੌਹੀਨ ਕਰਦੇ ਸਨ। ਘਟੀਆ ਰਹਿਤਲ ਤੇ ਅਗਿਆਨ ਨਫ਼ਸਿਆਤੀ ਬਿਮਾਰੀਆਂ ਹੁੰਦੀਆਂ ਨੇ ਅਤੇ ਇਹ ਬਿਮਾਰੀਆਂ ਖਾੜਕੂਆਂ ਦੀ ਹੱਡੀਂ ਰਚੀਆਂ ਹੋਈਆਂ ਸਨ। ਆਤੰਕਵਾਦ ਬੜਾ ਜ਼ਾਲਮ ਹੁੰਦਾ ਹੈ ਇਹ ਭਾਵੇਂ ਸਰਕਾਰੀ ਹੋਵੇ ਜਾਂ ਦਹਿਸ਼ਤਗਰਦਾਂ ਵਲੋਂ। ਇਹ ਅਮਨ ਨੂੰ ਯਰਗਮਾਲ ਬਣਾਂਦਾ ਹੈ ਤੇ ਇਨਸਾਫ਼ ਨੂੰ ਯਤੀਮ। ਮੈਂ ਵੀ ਯਤੀਮ ਬਣ ਗਿਆ ਸਾਂ ਤੇ ਮੇਰੇ ਬੀਵੀ-ਬੱਚੇ ਵੀ। ਮੇਰੇ ਘਰ ਵੱਲ ਜਾਂਦੇ ਸਾਰੇ ਰਸਤਿਆਂ ਉਤੇ ਪਸੀਆਂ ਪਈਆਂ ਸਨ ਤੇ ਰਸਤੇ ਬੰਦ ਹੋ ਗਏ ਸਨ। ਮੇਰੀ ਹਾਲਤ ਇਹ ਸੀ ਕਿ 'ਟਿੱਕੀ ਉਤੇ ਥੋਮ, ਲਿਖਣ ਵਾਲਾ ਲਿਖ ਗਿਆ ਤੇ ਮੋੜਣ ਵਾਲਾ ਕੌਣ'। ਮੇਰੇ ਜਾਣ ਮਗਰੋਂ ਮੇਰੇ ਘਰ ਦਾ ਕੋਈ ਵੀ ਜੀਅ ਸੁਖ ਸ਼ਾਂਤੀ ਨਾਲ ਜੀ ਨਹੀਂ ਸਕਿਆ।-ਕਿਸੇ ਨੇ ਠੀਕ ਹੀ ਕਿਹਾ ਹੈ ਕਿ 'ਚੌਲ ਗਲਣ ਦਮ ਨਾਲ ਤੇ ਬੰਦੇ ਗਲਣ ਗ਼ਮ ਨਾਲ'। ਅਤੇ ਮੇਰੇ ਮਾਪੇ ਗ਼ਮ ਵਿਚ ਗ਼ਲ ਗ਼ਲ ਕੇ ਹੱਡੀਆਂ ਦੇ ਪਿੰਜਰ ਹੋ ਗਏ ਸਨ।

ਦਿਨ ਲੰਘਦੇ ਰਹੇ। ਫ਼ੌਜ ਤੇ ਪੁਲਿਸ ਪਾਰਟੀਆਂ ਸਾਨੂੰ ਫੜਣ ਲਈ ਥਾਂ-ਥਾਂ 'ਤੇ ਛਾਪੇ ਮਾਰਦੀਆਂ ਰਹਿੰਦੀਆਂ। ਅਸੀਂ ਆਪਣੇ ਠਿਕਾਣੇ ਬਦਲਦੇ ਰਹਿੰਦੇ। ਅਕਸਰ ਅਸੀਂ ਗ਼ੈਰ-ਮੁਸਲਿਮ ਘਰਾਂ ਵਿਚ ਰਾਤਾਂ ਗੁਜ਼ਾਰਦੇ। ਉਹ ਵਿਚਾਰੇ ਡਰ ਦੇ ਮਾਰੇ ਸਾਨੂੰ ਰੋਟੀ ਖੁਆਂਦੇ, ਨਾਲੇ ਸੌਣ ਲਈ ਬਿਸਤਰੇ ਦਿੰਦੇ। ਇਕ ਦਿਨ ਕਮਾਂਡਰ ਅੰਸਾਰੀ ਨੇ ਮੈਨੂੰ ਲੰਬਰਦਾਰ ਠਾਕੁਰ ਮੰਗਲ ਸਿੰਘ ਤੇ ਉਹਦੇ ਦੋਏਂ ਪੁੱਤਰਾਂ ਨੂੰ ਕਤਲ ਕਰਨ ਦਾ ਹੁਕਮ ਦਿੱਤਾ। ਕਾਰਨ ਇਹ ਦੱਸਿਆ ਗਿਆ ਕਿ ਉਹ ਪੁਲਿਸ ਦੇ ਮੁਖ਼ਬਰ ਸਨ ਅਤੇ ਠਾਕੁਰ ਮੰਗਲ ਸਿੰਘ ਦੀ ਮੁਖ਼ਬਰੀ ਕਾਰਨ ਉਸਦੇ ਭਰਾ ਫਾਰੂਕ ਅੰਸਾਰੀ ਤੇ ਉਸਦੇ ਤਿੰਨ ਸਾਥੀਆਂ ਨੂੰ ਪੁਲਿਸ ਨੇ ਇਕ ਫਰਜ਼ੀ ਮੁਕਾਬਲੇ ਵਿਚ ਮਾਰ ਦਿੱਤਾ ਸੀ। ਮੈਂ ਠਾਕੁਰ ਚਾਚੇ ਨੂੰ ਚੰਗੀ ਤਰ੍ਹਾਂ ਜਾਣਦਾ ਸਾਂ। ਉਹ ਸਾਡੇ ਪਿੰਡ ਦਾ ਸਭ ਤੋਂ ਵਧੀਆ ਬੰਦਾ ਸੀ। ਗ਼ਰੀਬ ਪਰਵਰ,

ਮਿਲਣਸਾਰ, ਹਿੰਦੂ-ਮੁਸਲਮ ਏਕਤਾ ਦਾ ਅਲੰਬਰਦਾਰ ਅਤੇ ਮਜ਼ਲੂਮਾਂ ਦੇ ਹੱਕਾਂ ਲਈ ਲੜਨ ਨੂੰ ਤਿਆਰ, ਨਾਲੇ ਮੇਰੇ ਅੱਬੇ ਦਾ ਲੰਗੋਟੀਆ ਯਾਰ ਸੀ। ਮੇਰੇ ਅੱਬੇ ਨੇ ਵਿਆਹ ਵੇਲੇ ਚਾਚੇ ਮੰਗਲ ਨਾਲ ਪੱਗ ਵਟਾਈ ਸੀ। ਮੈਂ ਇਹ ਗੱਲ ਮੰਨਣ ਲਈ ਬਿਲਕੁਲ ਤਿਆਰ ਨਹੀਂ ਸਾਂ ਕਿ ਚਾਚਾ ਮੰਗਲ ਮੁਖ਼ਬਰੀ ਕਰ ਸਕਦਾ ਸੀ। ਉਹ ਇਕ ਸੱਚਾ ਤੇ ਸੁੱਚਾ ਇਨਸਾਨ ਸੀ ਤੇ ਡੁੱਡੂ ਪੰਚਾਇਤ ਦੀ ਸ਼ਾਨ ਸੀ। ਮੈਂ ਇਸ ਕਾਰਵਾਈ ਵਿਚ ਸ਼ਾਮਿਲ ਹੋਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਮੇਰੀ ਨਾਫਰਮਾਨੀ ਤੇ ਹੁਕਮ ਅਦੂਲੀ ਉਤੇ ਅਮੀਰ ਨੂੰ ਡਾਢਾ ਵੱਟ ਚੜ੍ਹਿਆ। ਉਸ ਨੇ ਮੈਥੋਂ ਬੰਦੂਕ ਖੋਹ ਲਈ ਤੇ ਇਸ ਮਿਸ਼ਨ ਨੂੰ ਅੰਜਾਮ ਦੇਣ ਲਈ ਦੋ ਖਾੜਕੂਆਂ ਨੂੰ ਭੇਜ ਦਿੱਤਾ। ਇਸ ਤੋਂ ਪਹਿਲਾਂ ਕਿ ਖਾੜਕੂ ਸਾਡੇ ਪਿੰਡ ਪਹੁੰਚਦੇ, ਮੈਂ ਗਾਮੇ ਗੁੱਜਰ ਨੂੰ ਡੁੱਡੂ ਘੱਲਿਆ, ਜਿਸ ਦਾ ਡੇਰਾ ਉਨ੍ਹਾਂ ਦਿਨਾਂ ਵਿਚ ਸਿਉਜ ਵਿਚ ਸੀ, ਤਾਂ ਜੋ ਮੰਗਲ ਚਾਚੇ ਨੂੰ ਸੁਚੇਤ ਕਰ ਸਕਾਂ। ਮੇਰੇ ਅੱਬੇ ਨੇ ਮੰਗਲ ਚਾਚੇ ਨੂੰ ਸਾਰੀ ਗੱਲ ਦੱਸੀ। ਠਾਕੁਰ, ਪਿੰਡ ਦਾ ਇਕ ਵਫ਼ਦ ਲੈ ਕੇ ਡੀ.ਸੀ. ਸਾਹਿਬ ਨੂੰ ਮਿਲਿਆ, ਜਿਨ੍ਹਾਂ ਪਿੰਡ ਵਿਚ ਪੁਲਿਸ ਚੌਕੀ ਬਿਠਾ ਦਿੱਤੀ ਤਾਂ ਜੋ ਲੋਕਾਂ ਦੀ ਹਿਫ਼ਾਜ਼ਤ ਕੀਤੀ ਜਾ ਸਕੇ। ਠਾਕੁਰ ਮੰਗਲ ਸਿੰਘ ਤੇ ਉਹਦੇ ਪੁੱਤਰ ਤਾਂ ਬਚ ਗਏ ਪਰ ਦੋਵੇਂ ਖਾੜਕੂ ਪੁਲਿਸ ਨੇ ਮਾਰ ਦਿੱਤੇ।

ਇੰਝ ਹੀ ਇਕ ਘਟਨਾ ਹੋਰ ਹੋਈ। ਅਮੀਰ ਅੰਸਾਰੀ ਨੇ ਮੈਨੂੰ ਲਾਟੀ ਦੇ ਬਾਣੀਏ ਕਸਤੂਰੀ ਤੇ ਕ੍ਰਿਸ਼ਨ ਗੁਪਤਾ ਨੂੰ ਮਾਰਨ ਲਈ ਕਿਹਾ ਨਾਲੇ ਜੰਮੂ ਕਸ਼ਮੀਰ ਬੈਂਕ ਦੀ ਲਾਟੀ ਬ੍ਰਾਂਚ ਨੂੰ ਲੁੱਟਣ ਦਾ ਹੁਕਮ ਦਿੱਤਾ। ਲਾਟੀ ਵਿਚ ਮੇਰਾ ਨਿੱਕਾ ਭਰਾ ਤੇ ਭੂਆ ਰਹਿੰਦੇ ਸਨ। ਹੋਰ ਵੀ ਕਈ ਸਬੰਧੀ ਤੇ ਹੋਰ ਰਿਸ਼ਤੇਦਾਰ ਵੀ ਉਥੇ ਦੇ ਵਸਨੀਕ ਸਨ। ਮੈਂ ਲਾਟੀ ਜਾਣ ਤੋਂ ਵੀ ਇਨਕਾਰ ਕਰ ਦਿੱਤਾ। ਦੂਜੇ ਦਿਨ ਅਮੀਰ ਨੇ ਆਪਣੀ ਅਗਵਾਈ ਵਿਚ ਇਕ ਫ਼ੌਜੀ ਚੌਕੀ 'ਤੇ ਹਮਲਾ ਕਰਨ ਦਾ ਮਨਸੂਬਾ ਬਣਾਇਆ ਅਤੇ ਮੈਨੂੰ ਵੀ ਨਾਲ ਚੱਲਣ ਲਈ ਕਿਹਾ ਪਰ ਮੈਨੂੰ ਕੋਈ ਹਥਿਆਰ ਨਹੀਂ ਦਿੱਤਾ। ਮੈਂ ਨਿਹੱਥਾ ਉਨ੍ਹਾਂ ਨਾਲ ਚਲ ਰਿਹਾ ਸਾਂ। ਫਿਰ ਇੰਝ ਹੋਇਆ ਕਿ ਪਿਛੋਂ ਦੀ ਕਿਸੇ ਨੇ ਦੋ ਗੋਲੀਆਂ ਚਲਾਈਆਂ ਜਿਹੜੀਆਂ ਸਿੱਧੀਆਂ ਮੇਰੀ ਪਿੱਠ ਵਿਚ ਲੱਗੀਆਂ। ਮੈਂ ਡਿੱਗ ਪਿਆ। ਮੈਂ ਤੜਫ਼ਣ ਲੱਗਾ। ਮੈਂ ਵੇਖਿਆ ਕਿ ਮੈਨੂੰ ਤੜਫ਼ਦਿਆਂ ਵੇਖ ਕੇ ਅਮੀਰ ਤੇ ਦੂਜੇ ਖਾੜਕੂ ਹੱਸ ਰਹੇ ਸਨ। ਉਨ੍ਹਾਂ ਦੇ ਮੂੰਹ 'ਤੇ ਕਲਮਾਂ ਅਤੇ ਹੱਥਾਂ ਵਿਚ ਬੰਦੂਕਾਂ ਸਨ ਪਰ ਦਿਲ ਬੇ-ਰਹਿਮ। ਉਨ੍ਹਾਂ ਨੂੰ ਤਾਂ ਅੱਗ ਲਾਣ ਦੀ ਜਾਚ ਸੀ ਪਰ ਬੁਝਾਣ ਦੀ ਨਹੀਂ। ਉਨ੍ਹਾਂ ਦੇ ਮਜ਼ਬ ਨੂੰ ਵੀ ਗਿਆਨ ਤੇ ਇਲਮ ਦੀ ਲੋੜ ਸੀ ਤਾਂ ਜੋ ਉਹ ਦਹਿਸ਼ਤ ਨੂੰ ਮੁਹੱਬਤ ਦੇ ਹਵਾਲੇ ਕਰ ਸਕਣ। ਪਰ ਉਹ ਕਮਜ਼ਰਫ਼ ਸਨ ਤੇ ਕਮਜ਼ਰਫ਼ਾਂ ਦੀ ਯਾਰੀ ਜ਼ਿੱਲਤ ਤੇ ਖ਼ੁਆਰੀ ਦਿੰਦੀ ਹੈ, ਜਿਸ ਦਾ ਸਬੂਤ ਮੈਨੂੰ ਮਿਲ ਚੁੱਕਿਆ ਸੀ। ਮੈਂ ਕੱਚੀ ਮਿੱਟੀ

ਦਾ ਠੀਕਰਾ ਸਾਂ... ਟੁੱਟ ਗਿਆ... ਤੇ ਖ਼ਤਮ ਹੋ ਗਿਆ। ਆਕਾਸ਼ ਨੇ ਮੇਰੀ ਰੂਹ ਲਈ ਆਪਣੇ ਕਵਾੜ ਖੋਲ੍ਹ ਦਿੱਤੇ ਤੇ ਮੇਰੀ ਮਿੱਟੀ ਨੂੰ ਬਰਫ਼ ਹੇਠਾਂ ਦਬਾ ਦਿੱਤਾ ਗਿਆ। ਬੁਲ੍ਹੇ ਸ਼ਾਹ ਨੇ ਕੀ ਖ਼ੂਬ ਕਿਹਾ ਹੈ ਕਿ "ਮਾਟੀ ਮਾਟੀ ਨੂੰ ਮਾਰਨ ਆਈ ਮਾਟੀ ਦੇ ਹਥਿਆਰ'। ਕਿਸੇ ਨੂੰ ਮੇਰੀ ਮੌਤ ਦਾ ਪਤਾ ਨਹੀਂ ਚਲਿਆ। ਮੇਰੇ ਆਪਣੇ ਸਮਝਦੇ ਸਨ ਕਿ ਮੇਰੀ ਰਲਤ ਖਾੜਕੂਆਂ ਨਾਲ ਹੈ ਅਤੇ ਪੁਲਿਸ ਥਾਂ-ਥਾਂ ਮੈਨੂੰ ਲੱਭਦੀ ਫਿਰ ਰਹੀ ਹੈ।

ਫਿਰ ਇਕ ਦਿਨ ਮੇਰਾ ਕਾਤਲ ਗ਼ੁਲਾਮ ਹੈਦਰ ਜਿਸ ਦਾ ਕੋਡ ਅੱਬੂ ਜ਼ਰਕਾ ਸੀ, ਦਿੱਲੀ ਪੁਲਿਸ ਦੇ ਹੱਥੇ ਚੜ੍ਹ ਗਿਆ। ਤਫ਼ਤੀਸ਼ ਵਿਚ ਉਸ ਨੇ ਆਪਣੇ ਸਾਰੇ ਗੁਨਾਹ ਕਬੂਲੇ ਸਨ ਜਿਸ ਵਿਚ ਮੇਰਾ ਕਤਲ ਵੀ ਸ਼ਾਮਿਲ ਸੀ। ਦਿੱਲੀ ਪੁਲਿਸ ਨੇ ਅੱਬੂ ਜ਼ਰਕਾ ਨੂੰ ਜੰਮੂ ਕਸ਼ਮੀਰ ਪੁਲਿਸ ਦੇ ਹਵਾਲੇ ਕਰ ਦਿੱਤਾ। ਅੱਬੂ ਜ਼ਰਕਾ ਦੀ ਨਿਸ਼ਾਨਦੇਹੀ 'ਤੇ ਮੇਰੀ ਲਾਸ਼, ਸਿਊਜ ਵਿਖੇ 'ਦਬਸ਼ੇਤਰ ਕੇਰੀ' ਕੋਲ ਬਰਫ਼ ਵਿਚੋਂ ਕੱਢੀ ਗਈ। ਮੇਰੇ ਅੱਬੇ ਨੇ ਮੇਰੀ ਪਛਾਣ ਕੀਤੀ। ਤੇ ਇੰਝ ਮੈਨੂੰ ਸਗਾੜੀ ਦੇ ਆਪਣੇ ਖ਼ਾਨਦਾਨੀ ਕਬਰਸਤਾਨ ਵਿਚ ਦਫ਼ਨਾਇਆ ਗਿਆ। ਮੇਰੇ ਜਨਾਜ਼ੇ ਨੂੰ ਮੋਢਾ ਦੇਣ ਵਾਲਿਆਂ ਵਿਚ ਮੰਗਲ ਚਾਚਾ ਵੀ ਸੀ, ਕਸਤੂਰੀ ਸ਼ਾਹ ਤੇ ਕ੍ਰਿਸ਼ਨ ਗੁਪਤਾ ਵੀ ਸੀ। ਅੱਜ ਮੈਂ ਇਸ ਕਬਰ ਵਿਚ ਬੜੇ ਸਕੂਨ ਨਾਲ ਸੁੱਤਾ ਪਿਆ ਹਾਂ ਕਿਉਂ ਜੋ ਮੈਂ ਇਕ ਅਜੇਹਾ ਖਾੜਕੂ ਸਾਂ ਜਿਸ ਨੇ ਇਨਸਾਨੀਅਤ ਦਾ ਕਤਲ ਕਦੇ ਨਹੀਂ ਹੋਣ ਦਿੱਤਾ।

•

# ਸ਼ਾਦਾਂ ਬਿੱਲੀ ਜੰਮੂ ਵਾਲੀ

ਚੱਕਰਦਾਰ ਪੌੜੀਆਂ ਚੜ੍ਹ ਕੇ ਉਹਦੀ ਟੁੱਟੀ ਭੱਜੀ, ਪਲੱਸਤਰੋਂ ਉੱਤਰੀ ਤੇ ਸਿੱਲ੍ਹ ਭਰੀ ਕੋਠੜੀ ਅੰਦਰ ਕਦਮ ਰੱਖਦੇ ਸਾਰ ਹੀ ਮਨ ਨੂੰ ਡਾਢ੍ਹੀ ਸੱਟ ਵੱਜੀ। ਛੱਤ 'ਤੇ ਪਏ ਲੱਕੜ ਦੇ ਬਾਲੇ ਆਪਣੀ ਉਮਰ ਹੰਢਾ ਚੁੱਕੇ ਸਨ ਤੇ ਅੰਦਰੋਂ ਪੋਲੇ ਹੋ ਗਏ ਸਨ। ਉਨ੍ਹਾਂ ਵਿਚੋਂ ਕੜ-ਕੜ ਦੀ ਆਵਾਜ਼ ਆ ਰਹੀ ਸੀ। ਕਮਰੇ ਦੀ ਇਕ ਨੁੱਕਰੇ ਮੰਜੀ 'ਤੇ ਪਈ ਖਦਲੀ ਉਮਰ ਦੀ ਸ਼ਾਦਾਂ ਬਿੱਲੀ ਦਮੇ ਦੀ ਦਲਦਲ ਵਿਚ ਫਸੀ ਤਸਬੀਹ ਪੜ੍ਹ ਰਹੀ ਸੀ ਤੇ ਗਫ਼ੂਰਾ ਭਲਵਾਨ ਚਾਹ ਬਣਾ ਰਿਹਾ ਸੀ। ਨਮੋਸ਼ੀਆਂ ਪਾਲਣ ਦੇ ਇਨ੍ਹਾਂ ਦਿਨਾਂ ਵਿਚ ਮੈਂ ਆਪਣੇ ਬੁਢਾਪੇ ਦੇ ਛਿਛੜੇ ਸ਼ਾਦਾਂ ਬਿੱਲੀ ਨੂੰ ਖਵਾਉਣ ਲਈ ਉਹਦੀ ਕੋਠੜੀ ਵਿਚ ਆਇਆ ਸਾਂ ਤਾਂ ਜੋ ਮੂੰਹ ਮਾਰੀ ਤੇ ਖੱਜਲ-ਖੁਆਰੀ ਦੇ ਦਿਨਾਂ ਦੀ ਭੁੱਬਲ ਨੂੰ ਫਰੋਲ ਸਕਾਂ। ਕਿਉਂ ਜੋ ਮੈਂ ਅੱਜ ਵੀ ਆਪਣੀ ਮਨ ਮਸਤੀ ਵਿਚ ਮਸਤ ਰਹਿਣਾ ਪਸੰਦ ਕਰਦਾ ਸਾਂ। ਤਾਂਹੀਓਂ ਦਿਲ ਨਾਮੁਰਾਦ ਦਾ ਸਫ਼ਰ ਮੈਨੂੰ ਸ਼ਾਦਾਂ ਬਿੱਲੀ ਦੇ ਹੁਜਰੇ ਵੱਲ ਲੈ ਆਇਆ ਸੀ, ਜਿਥੇ ਡੱਡਲ ਮਕੌੜੇ ਤੇ ਕੱਕੀ ਕੀੜੀਆਂ ਨੇ ਡੇਰੇ ਲਾਏ ਹੋਏ ਸਨ।

ਸ਼ਾਦਾਂ ਬਿੱਲੀ ਕਦੇ ਜੰਮੂ ਦੇ ਮਹੱਲਾ ਜੀਵਨ ਸ਼ਾਹ ਦੀ ਸੁਲੱਖਣ, ਸੁਰੀਲੀ ਤੇ ਮਿੱਠਲ ਗਾਇਕਾ ਸੀ। ਉਹਦੇ ਸੰਗੀਤ ਦਾ ਸੁਰਮੰਡਲ ਤੇ ਆਵਾਜ਼ ਦਾ ਜਲਤਰੰਗ ਬੰਦੇ ਅੰਦਰ ਟੱਲ ਖੜਕਾਉਣੇ ਸ਼ੁਰੂ ਕਰ ਦਿੰਦਾ ਸੀ। ਉਹਦੀਆਂ ਕਮਲ ਕਟੋਰੀ ਤੇ ਕੱਜਲ ਨਾਲ ਕਾਲੀਆਂ ਅੱਖਾਂ ਵੇਖਣ ਵਾਲਿਆਂ ਲਈ ਤੀਰ, ਤਲਵਾਰ, ਖ਼ੰਜਰ ਤੇ ਕਟਾਰ ਸਨ। ਉਹਦੇ ਦੰਦਾਂ ਉੱਤੇ ਚੜ੍ਹਿਆ ਸੱਕ ਦਾ ਤੱਕ ਲੱਖ ਦਾ ਸੀ। ਉਹ ਸੋਹਣੀ, ਗੋਰੀ, ਤਨ ਕੋਰੀ ਨਾਰੀ, ਗੰਨੇ ਦੀਆਂ ਗਨੇਰੀਆਂ ਵਾਂਗਰ ਮਿਠਆਰੀ ਸੀ। ਉਹਦੇ ਕੱਚੇ ਕੁਆਰੇ ਹਾਸੇ ਸੁਣਨ ਵਾਲਿਆਂ ਲਈ ਪਤਾਸੇ ਸਨ। ਮੈਂ ਕਈ ਵਾਰੀ ਉਹਦੀਆਂ ਗਨ੍ਹੇਰੀਆਂ ਚੂਪਣ ਦਾ ਆਹਰ ਕੀਤਾ ਪਰ ਉਹ ਆਪਣੇ ਤਨ ਦੇ ਕੱਪੜਿਆਂ ਉੱਤੇ ਦਾਗ਼ ਲਵਾਉਣ ਲਈ ਕਦੇ ਤਿਆਰ ਨਹੀਂ ਹੋਈ। ਉਹ ਤਾਂ ਸਿਰਫ਼ ਸੁਰ-ਭਗਤਣ ਸੀ। ਉਹਨੂੰ ਸੁਰ ਦੀ ਪਛਾਣ ਤੇ ਰਾਗ਼ਾਂ ਦਾ ਗਿਆਨ ਸੀ। ਗਾਉਣਾ ਉਹਦਾ ਸ਼ੌਕ ਵੀ ਸੀ ਤੇ ਰੋਜ਼ੀ ਰੋਟੀ ਦਾ ਵਸੀਲਾ ਵੀ। ਸੁਰ ਵਿਚ ਸੱਜੀਆਂ ਉਹਦੀਆਂ ਠੁਮਰੀਆਂ, ਕਾਫ਼ੀਆਂ, ਗੀਤ, ਗ਼ਜ਼ਲਾਂ, ਦਾਦਰੇ ਤੇ ਖ਼ਿਆਲ ਕਮਾਲ ਹੁੰਦੇ ਸਨ। ਸਾਜ਼ਾਂ ਨੂੰ ਸੁਰ ਵਿਚ ਕਰਨ ਲਈ ਸਾਜ਼ਿੰਦੇ, ਤਾਨਪੁਰੇ,

ਸਿਤਾਰ, ਸਾਰੰਗੀ, ਢੋਲਕ ਤੇ ਤਬਲਿਆਂ ਦੀ ਖਿਚਾਈ, ਕਸਾਈ, ਰਗੜਾਈ ਤੇ ਠੁਕਾਈ ਕਰਦੇ ਰਹਿੰਦੇ ਸਨ ਤੇ ਰੌਣਕ ਮੇਲਾ ਲੱਗਿਆ ਰਹਿੰਦਾ ਸੀ।

ਸ਼ਾਦਾਂ ਬਿੱਲੀ ਇਕ ਸੱਚਲ, ਸੁੱਚਲ ਤੇ ਸੱਜਲ ਨਾਰ ਸੀ। ਉਹਨੇ ਕਦੇ ਉਰਦੂ ਬਾਜ਼ਾਰ ਦੀਆਂ ਬੀਤਲ ਬੱਕਰੀਆਂ ਵਾਂਗ ਬਬਲੀਆਂ ਨਹੀਂ ਮਾਰੀਆਂ। ਉਹ ਕੋਈ ਰੰਡੀ ਨਹੀਂ ਸੀ ਕਿ ਚਲਦੇ ਸਿੱਕੇ ਵਾਂਗਰ ਗਰਦਿਸ਼ ਵਿਚ ਰਹੇ ਤੇ ਕਦੇ ਗਾਹਕ ਦੇ ਸਿਰ ਉੱਤੇ ਬਵ੍ਹੇ ਅਤੇ ਕਦੇ ਪੈਰਾਂ ਵਿਚ। ਸ਼ਾਦਾਂ ਬਿੱਲੀ ਨੇ ਕਦੇ ਕਿਸੇ ਘਰ ਦਾ ਦੁੱਧ ਨਹੀਂ ਪੀਤਾ। ਉਹ ਇਕ ਅਸੀਲ ਡੇਰੇਦਾਰਨੀ ਨਸੀਬੋ ਦੀ ਜਾਈ ਸੀ ਜਿਹੜੀ ਜਗੀਰਦਾਰ ਸਰਦਾਰ ਖ਼ਾਨ ਦੀ ਰਖੇਲ ਸੀ–ਤੇ ਰਖੇਲ ਕੱਚੀ ਘਾਣੀ ਦਾ ਤੇਲ ਹੁੰਦੀ ਏ। ਇਸ ਕੌੜੇ ਤੇਲ ਨੇ ਸਰਦਾਰ ਖ਼ਾਨ ਦੀਆਂ ਨਾਸਾਂ 'ਚੋਂ ਚੋਖਾ ਪਾਣੀ ਨਿਚੋੜਿਆ ਸੀ ਤੇ ਅੱਖਾਂ ਨੂੰ ਧੂੰ ਦਿੱਤਾ ਸੀ। ਸਰਦਾਰ ਖ਼ਾਨ ਨਸੀਬੋ ਦੇ ਰੰਗ-ਰੂਪ ਦਾ ਡੰਗਿਆ ਸੀ। ਉਹਨੂੰ ਆਪਣੀ ਤਰਫ਼ਾਟ ਦਾ ਦਾਰੂ ਨਸੀਬੋ ਦੇ ਕੋਠੇ 'ਤੇ ਹੀ ਮਿਲਦਾ ਸੀ। ਕਿਉਂ ਜੇ ਪੱਕੀ ਰੰਗਤ ਤੇ ਕੱਚੀ ਸੰਗਤ ਦੇ ਗੱਭਰੂ ਗੋਰੀਆਂ ਸ਼ਕਲਾਂ ਦੇ ਆਸ਼ਕ ਹੁੰਦੇ ਨੇ ਅਤੇ ਛੇਤੀ ਹੀ ਖਚ ਦੇ ਗਚ ਵਿਚ ਲਿਬੜੇ ਜਾਂਦੇ ਨੇ। ਅਜਿਹੇ ਆਸ਼ਕ ਰੰਡੀ ਦੇ ਕੁੱਤੇ ਦੀ ਖਖਵਾੜੀ ਨਾਲ ਲੱਗੇ ਮਾਖਿਓ ਨੂੰ ਵੀ ਖਾਣ ਨੂੰ ਤਿਆਰ ਰਹਿੰਦੇ ਨੇ। ਦੁੰਬੇ ਤੇ ਗੋਂਦ ਦਾ ਚਰਬੀਲਾ ਗੋਸ਼ਤ ਖਾਣ ਵਾਲੇ ਇਹ ਆਸ਼ਕ ਕੱਦ-ਕਾਠ ਕੱਢਦਿਆਂ ਸਾਰ ਹੀ ਅਵਾਰਾਗਰਦੀ ਦੀਆਂ ਜੁੱਤੀਆਂ ਪੈਰੀਂ ਪਾ ਲੈਂਦੇ ਨੇ ਤੇ ਥਾਂ-ਥਾਂ ਖੇਹ ਖਾਂਦੇ ਫਿਰਦੇ ਨੇ। ਉਮਰ ਦੇ ਪੱਕੇ ਰੰਗਾਂ ਵਿਚ ਰੰਗੀ ਨਸੀਬੋ ਬੜੇ ਗੁਣਗਾਣ ਵਾਲੀ ਸੁਆਣੀ ਸੀ ਤੇ ਖ਼ਾਨਦਾਨੀ, ਕਾਰੋਬਾਰੀ ਅਤੇ ਸ਼ੌਕੀਨ ਬੰਦਿਆਂ ਦੀ ਖਰੀ ਪਛਾਣ ਰੱਖਦੀ ਸੀ। ਇਸ ਲਈ ਉਹਨੇ ਖ਼ੁਸ਼ੀ ਖ਼ੁਸ਼ੀ ਸਰਦਾਰ ਖ਼ਾਨ ਦੀ ਰਖੇਲ ਬਣਨਾ ਕਬੂਲ ਕਰ ਲਿਆ। ਭਲਾ ਸਰੀਰ ਵਿਚ ਉਬਲਦਾ ਲਹੂ ਹੋਵੇ ਤੇ ਬੋਝੇ ਵਿਚ ਖਣਕਦਾ ਮਾਲ ਹੋਵੇ ਤਾਂ ਸ਼ੌਕ ਦੇ ਸ਼ਗੂਫੇ ਆਪ ਖਿੜਨ ਲੱਗਦੇ ਨੇ ਤੇ ਸਰੀਰ ਵਿਚ ਰੰਗੀਨੀ ਨੱਚਣ ਲੱਗਦੀ ਏ। ਅਤੇ ਸਰਦਾਰ ਖ਼ਾਨ ਕੋਲ ਨਾ ਦੌਲਤ ਦੀ ਘਾਟ ਸੀ ਤੇ ਨਾ ਹੀ ਸ਼ੌਕ ਦਾ ਜ਼ੌਕ। ਉੱਪਰੋਂ ਨਸੀਬੋ ਸਿਆਲਕੋਟ ਦੇ ਮੁਹੱਲੇ ਰਾਮ ਤਲਾਈ ਤੋਂ ਜੰਮੂ ਆਈ ਸੀ ਅਤੇ ਸਿਆਲਕੋਟੀਆਂ ਬਾਰੇ ਤਾਂ ਇਹ ਅਖਾਣ ਮਸ਼ਹੂਰ ਹੈ ਕਿ ਸਿਆਲਕੋਟੀ....ਬੂਟੀ। ਸਰਦਾਰ ਖ਼ਾਨ ਨਸੀਬੋ ਦੇ ਵਸਤਰ ਵਰਤਣ ਲੱਗਾ। ਜੁਆਨੀ ਦੀ ਤਰੰਗ ਦੇ ਰੰਗ ਵਿਚ ਨਸੀਬੋ ਜਗੀਰਦਾਰ ਸਰਦਾਰ ਖ਼ਾਨ ਨਾਲ ਚਲਿੱਤਰ-ਚਲਿੱਤਰੀਆਂ ਕਰਦੀ ਰਹਿੰਦੀ। ਉਹਨੂੰ ਰਮਜ਼ਾਂ ਤੇ ਜੁਗਤਾਂ ਮਾਰਦੀ। ਉਸ ਨਾਲ ਠੱਠੇ ਮਖ਼ੌਲ ਕਰਦੀ। ਨਾਜ਼, ਨਖ਼ਰੇ ਤੇ ਦਿਲਦਾਰੀਆਂ ਦੱਸਦੀ ਰਹਿੰਦੀ। ਉਹ ਜਾਣਦੀ ਸੀ ਕਿ ਜੋਬਨ, ਕੋਈ ਸਦਾ ਬਹਾਰ ਬਾਗ਼ ਨਹੀਂ ਹੁੰਦਾ। ਇਸ ਲਈ ਉਹ ਸਰਦਾਰ ਖ਼ਾਨ ਦਾ ਮਾਲ ਖੱਟਣ ਤੇ ਵੱਟਣ

ਵਿਚ ਲੱਗੀ ਰਹਿੰਦੀ। ਸਰਦਾਰ ਖ਼ਾਨ ਇਸ਼ਕ-ਮੁਸ਼ਕ ਵਾਲਾ ਬੰਦਾ ਸੀ। ਛੇਤੀ ਹੀ ਖਾਂਘੜ ਦਾ ਖੜਤਾਲ ਬਣ ਗਿਆ। ਉਹ ਨਸੀਬੋ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਦਾ, ਪਰ ਉਹਦੀ ਕੇਵਲ ਇਕੋ ਸ਼ਰਤ ਸੀ ਕਿ ਨਸੀਬੋ ਦੇ ਪਿੰਡੇ ਦਾ ਲੂਣ ਕੋਈ ਹੋਰ ਨਹੀਂ ਚਖ ਸਕਦਾ। ਪਰ ਸਰਦਾਰ ਖ਼ਾਨ ਨੂੰ ਕੌਣ ਸਮਝਾਉਂਦਾ ਕਿ ਪਾਣੀ ਦੀਆਂ ਮੱਛੀਆਂ ਸਾਰੇ ਮਛੇਰਿਆਂ ਲਈ ਹੁੰਦੀਆਂ ਹਨ, ਕਿਸੇ ਖ਼ਾਸ ਬੰਦੇ ਲਈ ਨਹੀਂ। ਉਹਨੂੰ ਕੌਣ ਸਮਝਾਉਂਦਾ ਕਿ ਕੋਠਾ ਫ਼ਕੀਰ ਦਾ ਹੋਵੇ ਜਾਂ ਰੰਡੀ ਦਾ, ਦੋਵਾਂ ਦਾ ਮਕਸਦ ਲੋਕਾਂ ਦਾ ਮਨ ਪਰਚਾਉਣਾ ਹੁੰਦਾ ਹੈ ਤਾਂਹੀਓਂ ਕੋਠੇ ਤੇ ਚੁਬਾਰੇ ਬੇਇਤਬਾਰੇ ਹੁੰਦੇ ਨੇ। ਇਨ੍ਹਾਂ ਕੋਠਿਆਂ ਵਿਚ ਬੇਗ਼ੈਰਤੀ, ਬਦਲਿਹਾਜ਼ੀ ਤੇ ਮਾਇਆਜਾਲ ਦੇ ਟਟਹਿਣੇ ਬਲਦੇ ਬੁਝਦੇ ਰਹਿੰਦੇ ਨੇ। ਰੱਬ ਜਾਣੇ ਨਸੀਬੋ ਨੇ ਕਿਹੜੇ ਕਬੂਤਰ ਦਾ ਚੋਗ ਚੁਗਿਆ ਸੀ ਕਿ ਉਹਦੇ ਪੈਰ ਭਾਰੀ ਹੋ ਗਏ ਤੇ ਢਿੱਡ ਬਾਹਰ ਨਿਕਲ ਆਇਆ। ਉਹਨੇ ਸ਼ਾਦਾਂ ਬਿੱਲੀ ਨੂੰ ਜਨਮ ਦਿੱਤਾ। ਉਸ ਨੂੰ ਯਕੀਨ ਸੀ ਕਿ ਸ਼ਾਦਾਂ ਸਰਦਾਰ ਖ਼ਾਨ ਦਾ ਹੀ ਦਿੱਤਾ ਹੋਇਆ ਤੋਹਫ਼ਾ ਹੈ ਪਰ ਫਿਰ ਵੀ ਜੰਮਣ ਮਗਰੋਂ ਨਸੀਬੋ ਨੇ ਪਿਉ ਦਾ ਖਾਨਾ ਖ਼ਾਲੀ ਰੱਖਿਆ ਸੀ ਤਾਂ ਜੋ ਕੋਈ ਸ਼ਾਦਾਂ 'ਤੇ ਆਪਣਾ ਹੱਕ ਨਾ ਜਤਾ ਸਕੇ। ਨਸੀਬੋ ਨੂੰ ਵਿਸ਼ਵਾਸ ਸੀ ਕਿ ਆਉਣ ਵਾਲੇ ਕੱਲ੍ਹ ਨੂੰ ਸ਼ਾਦਾਂ ਉਹਦੇ ਕੋਠੇ 'ਤੇ ਚੰਨ ਵਾਂਗਰ ਚਮਕੇਗੀ ਤੇ ਸੂਰਜ ਵਾਂਗ ਲਿਸ਼ਕੇਗੀ ਤੇ ਉਹਦੇ ਬੁਢਾਪੇ ਦਾ ਸਹਾਰਾ ਬਣੇਗੀ। ਇਸ ਲਈ ਨਸੀਬੋ ਉਹਦੇ ਪਾਲਣ-ਪੋਸਣ ਵਿਚ ਕੋਈ ਕਸਰ ਨਹੀਂ ਸੀ ਰੱਖਣਾ ਚਾਹੁੰਦੀ। ਸ਼ਾਦਾਂ ਨੂੰ ਸੁਰ ਸੰਗੀਤ ਦਾ ਸਬਕ ਦਿੱਤਾ ਜਾਣ ਲੱਗਾ। ਇੰਦੌਰ, ਗਵਾਲੀਅਰ, ਸ਼ਾਮ ਚੌਰਾਸੀ ਤੇ ਪਟਿਆਲਾ ਘਰਾਣੇ ਦੇ ਗੁਣੀ ਉਸਤਾਦ ਉਹਨੂੰ ਸੁਰਾਂ ਦੀ ਸਤਰੰਗੀ ਪੀਂਘ ਝੁਟਾਉਂਦੇ। ਉਹਨੂੰ ਕਲਾ ਸੰਗੀਤ ਦੀਆਂ ਬਾਰੀਕੀਆਂ ਸਮਝਾਉਂਦੇ। ਰਾਗ਼ਾਂ ਦਾ ਗਿਆਨ ਦਿੰਦੇ। ਸ਼ਾਦਾਂ ਵੀ ਮਨ ਲਾ ਕੇ ਸਿੱਖਣ ਲੱਗੀ ਅਤੇ ਹੌਲੀ-ਹੌਲੀ ਆਪਣੀ ਪਛਾਣ ਬਣਾਉਣ ਲੱਗੀ। ਕਦੇ-ਕਦੇ ਮੁਜਰਿਆਂ ਵਿਚ ਉਹ ਆਪਣੀ ਮਾਂ ਨਸੀਬੋ ਨਾਲ ਵੀ ਸੰਗਤ ਕਰਨ ਲੱਗੀ।

ਫਿਰ ਉਹ ਵੇਲਾ ਆ ਗਿਆ ਜਦ ਨਸੀਬੋ ਸੁਰ ਤੋਂ ਬੇਸੁਰੀ ਹੋਣੀ ਸ਼ੁਰੂ ਹੋ ਗਈ। ਉਹਦੀ ਆਵਾਜ਼ ਦੀ ਬੁਲਬੁਲ ਨੇ ਕੂਕਣਾ ਬੰਦ ਕਰ ਦਿੱਤਾ। ਉਹ ਨਸੀਬੋ, ਜਿਹੜੀ ਆਪਣੀ ਲੋੜ ਨੂੰ ਖੰਡ ਦੀ ਪੁੜੀ ਬਣ ਜਾਂਦੀ ਸੀ ਅੱਜ ਉਹਦੇ ਖੇਤ ਦੀ ਗਿਰਦੌਰੀ ਲਾਉਣ ਨੂੰ ਕੋਈ ਪਟਵਾਰੀ ਤਿਆਰ ਨਹੀਂ ਸੀ ਹੁੰਦਾ। ਸਾਰੇ ਉਸ ਤੋਂ ਖਿਝ ਖਾਣ ਲੱਗੇ। ਹੁਣ ਉਹਦੀ ਉਮਰ ਚੌਲਾਂ ਵਿਚੋਂ ਵੰਡ ਚੁਣਨ ਦੀ ਹੋ ਗਈ ਸੀ ਤੇ ਸ਼ਾਦਾਂ ਬਿੱਲੀ ਦੀ ਉਮਰ ਸਰੀਰ ਨੂੰ ਬੁਟਨਾ ਮਲਣ, ਹੱਥਾਂ ਪੈਰਾਂ 'ਤੇ ਮਹਿੰਦੀ ਲਾਉਣ, ਸੁੱਚੇ ਤਿੱਲੇ ਦੇ ਪਰਾਂਦੇ ਸਜਾਉਣ, ਗੋਟੇ ਕਿਨਾਰੀ ਦੀਆਂ ਚੁੰਨੀਆਂ ਲੈਣ

ਤੇ ਹਾਰ ਸ਼ਿੰਗਾਰ ਕਰਨ ਦੀ। ਨਸੀਬੋ ਲਈ ਹੁਣ ਯਾਰੀਆਂ ਦਿਲਦਾਰੀਆਂ ਤੇ ਜੁਗਤਬਾਜ਼ੀਆਂ ਖੋਖਲੀਆਂ ਤੇ ਬੇਸੁਆਦੀਆਂ ਹੋ ਗਈਆਂ ਸਨ। ਹੁਣ ਉਸ ਪੱਕੀ ਪਕਰੋੜ ਸੁਆਣੀ ਦਾ ਸਰੀਰ ਵੀ ਪੱਕੇ ਪਪੀਤੇ ਵਾਂਗਰ ਥਲਥਲਾਉਣ ਲੱਗਾ ਸੀ। ਉਹਨੇ ਰੱਜ ਕੇ ਆਪਣੀ ਤੇ ਪਰਾਈ ਅੱਗ ਸੇਕ ਲਈ ਸੀ ਤੇ ਨਰਕ ਦੇ ਤਿੰਨੋ ਦੁਆਰ ਟੱਪ ਆਈ ਸੀ। ਤਾਂਹੀਓਂ ਹੁਣ ਕਦੇ-ਕਦੇ ਪਲੰਘ 'ਤੇ ਬਹਿ ਕੇ ਉਹ ਆਪਣੀ ਲੋਰ ਵਿਚ ਕਈ ਲੋਕ ਗੀਤ ਗਾਉਂਦੀ ਰਹਿੰਦੀ। ਜਿਵੇਂ :

'ਵਗ ਵਗ ਤਵੀ ਦਿਆ ਪਾਣੀਆ
ਤੇਰੇ ਸ਼ਹਿਰ ਵਿਚ ਮੌਜ਼ਾਂ ਮਾਣੀਆਂ'

'ਬੋਲ ਮਿੱਟੀ ਦਿਆ ਬਾਵਿਆ
ਤੇਰੇ ਦੁੱਖਾਂ ਕਲੇਜਾ ਸਾੜਿਆ'
ਜਾਂ ਫਿਰ
'ਮਿੱਟੀ ਦੇ ਖਿਡੌਣੇ
ਘੜੀ ਪਲ ਦੇ ਪ੍ਰਾਹੁਣੇ'

ਵੇਲੇ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੁੰਦੀ ਹੈ ਕਿ ਉਹ ਚੁੱਪਚਾਪ ਲੰਘ ਜਾਂਦਾ ਹੈ ਤੇ ਮਾਜ਼ੀ ਦਾ ਹਿੱਸਾ ਬਣ ਜਾਂਦਾ ਹੈ। ਨਸੀਬੋ ਵੀ ਬੀਤੇ ਦਾ ਹਿੱਸਾ ਬਣ ਚੁੱਕੀ ਸੀ ਤੇ ਇਹ ਖਿਡੌਣਾ ਹੁਣ ਘੜੀ ਪਲ ਦਾ ਪ੍ਰਾਹੁਣਾ ਸੀ। ਫਿਰ ਮਿੱਟੀ ਘੱਟੇ ਦੀ ਧੂਲ ਵਿਚ ਉਹ ਵੀ ਬਿਖ਼ਰ ਗਈ ਤੇ ਗੁਆਚ ਗਈ—ਅਤੇ ਚੁਬਾਰੇ ਦੀ ਚੌਧਰਾਹਟ ਸ਼ਾਦਾਂ ਬਿੱਲੀ ਦੇ ਹੱਥ ਆ ਗਈ। ਸੁਰ ਸੰਗੀਤ ਦੀਆਂ ਮਹਿਫ਼ਲਾਂ ਮੁੜ ਜੋਬਨ 'ਤੇ ਆ ਗਈਆਂ ਸਨ। ਸਾਜ਼ਿੰਦੇ ਤੇ ਸਾਜ਼ ਮੁੜ ਸੱਜਣ ਲੱਗੇ। ਆਵਾਜ਼ ਦਾ ਜਲਤਰੰਗ ਮੁੜ ਵੱਜਣ ਲੱਗਾ। ਦਿਲ ਦੇ ਆਲ੍ਹਣੇ ਵਿਚ ਸੁਰੀਲੇ ਪੰਛੀ ਮੁੜ ਚਹਿਕਣ ਲੱਗੇ ਤੇ ਰੌਣਕਾਂ ਵਧਣ ਲੱਗੀਆਂ।

ਇਸ ਮੌਜ ਮੇਲੇ ਵਿਚ ਗੁੜਾ-ਸਲ੍ਹਾਥੀਆਂ ਦਾ ਇਕ ਜਿੰਨ-ਜੱਫਾ, ਅੜੀਅਲ ਤੇ ਸੜੀਅਲ ਗੱਭਰੂ ਗਜੇ ਸਿੰਘ ਚਾੜ੍ਹਕ ਵੀ ਸ਼ਾਦਾਂ ਬਿੱਲੀ ਦੇ ਚੁਬਾਰੇ 'ਤੇ ਆਉਣ ਲੱਗਾ ਤੇ ਚੜ੍ਹਦੀ ਜਵਾਨੀ ਦੇ ਖੁਮਾਰ ਵਿਚ ਸ਼ਾਦਾਂ ਉੱਤੇ ਆਪਣਾ ਹੱਕ ਜਤਾਉਣ ਲੱਗਾ। ਉਹ ਅੜਬ ਰਾਜਪੂਤ, ਕੁਨਾਲੀ ਦਾ ਮੂਤ ਸੀ, ਇਸ ਲਈ ਸ਼ਾਦਾਂ ਬਿੱਲੀ ਨੂੰ ਆਪਣੀ ਜ਼ਾਤੀ ਜਗੀਰ ਸਮਝਣ ਲੱਗਾ ਤੇ ਹੁਕਮ ਚਲਾਉਣ ਲੱਗਾ ਕਿ ਸ਼ਾਦਾਂ ਉਸ ਤੋਂ ਇਲਾਵਾ ਕਿਸੇ ਹੋਰ ਲਈ ਨਹੀਂ ਗਾਏਗੀ। ਉਹ ਕਿਸੇ ਨੂੰ ਸ਼ਾਦਾਂ ਦੇ ਚੁਬਾਰੇ 'ਤੇ ਚੜ੍ਹਨ ਨਹੀਂ ਸੀ ਦਿੰਦਾ ਅਤੇ ਹਰ ਕਿਸੇ ਨਾਲ ਲੜਨ ਝਗੜਣ ਲੱਗਦਾ, ਮਾਰ ਕੁਟਾਈ ਕਰਨ ਲੱਗਦਾ। ਕਈ ਵਾਰੀ ਉਹਨੂੰ ਪੁਲਿਸ

ਫੜ ਕੇ ਵੀ ਲੈ ਗਈ ਪਰ ਫਿਰ ਵੀ ਉਹ ਬਾਜ਼ ਨਹੀਂ ਸੀ ਆਉਂਦਾ। ਉਹ ਸ਼ਾਦਾਂ ਬਿੱਲੀ ਨੂੰ ਕਹਿੰਦਾ, "ਇਹ ਚੁਬਾਰਾ ਬੇਸ਼ਕ ਤੇਰੀ ਜਗੀਰ ਹੋਏਗਾ ਪਰ ਤੂੰ ਮੇਰੀ ਜਗੀਰ ਏਂ, ਮੇਰੀ ਸੋਹਣੀ, ਮੇਰੀ ਸੱਸੀ ਤੇ ਮੇਰੀ ਹੀਰ ਏਂ।" ਗਜੇ ਸਿੰਘ ਚਾੜਕ ਨਿਵੇਕਲੇ ਸੁਭਾਅ ਦਾ ਬੰਦਾ ਸੀ। ਪਲ ਵਿਚ ਫਟਕੜੀ ਤੇ ਪਲ ਵਿਚ ਪਤਾਸਾ। ਗੱਜੂ ਸ਼ਾਦਾਂ ਬਿੱਲੀ ਨਾਲ ਛਛੋਰੀਆਂ ਹਰਕਤਾਂ ਕਰਦਾ, ਉਸ ਨਾਲ ਟਿਚਕਰੀਆਂ ਕਰਦਾ, ਉਹਨੂੰ ਜੁਗਤਾਂ ਮਾਰਦਾ, ਝਾਂੜ ਫਟਕਾਰ ਕਰਦਾ ਅਤੇ ਸ਼ਰਾਬ ਤੇ ਗਾਂਜੇ ਦੇ ਨਸ਼ੇ ਵਿਚ ਗਾਲ੍ਹਾਂ ਬਕਦਾ ਰਹਿੰਦਾ। ਸ਼ਾਦਾਂ ਬਿੱਲੀ ਡਾਢੀ ਅਵਾਜ਼ਾਰ ਸੀ। ਉਹਦਾ ਜੀਵਨ ਕਠਿਨ ਬਣ ਗਿਆ ਸੀ। ਹਰ ਮੁਟਿਆਰ ਦੀ ਜਵਾਨੀ ਦੇ ਅੰਗਾਂ ਨੂੰ ਕਿਸੇ ਦਿਲ ਖਿਚਵੇਂ ਤੇ ਮਨਭਾਉਂਦੇ ਮਰਦ ਦੇ ਸੰਗ ਦੀ ਲੋੜ ਹੁੰਦੀ ਹੈ ਤਾਂ ਜੋ ਉਹਦੀ ਰੰਗਤ ਨਿਖਰੇ। ਪਰ ਗੱਜੂ ਚਾੜਕ ਜਿਹੇ ਕਠੋਰ ਸੁਭਾਅ ਦੇ ਬੰਦੇ ਨੂੰ ਸ਼ਾਦਾਂ ਬਿੱਲੀ ਇਕ ਪਲ ਲਈ ਵੀ ਬਰਦਾਸ਼ਤ ਨਹੀਂ ਸੀ ਕਰ ਸਕਦੀ। ਗਜੇ ਸਿੰਘ ਦੇ ਸਰੀਰ ਦੇ ਖੂਹ ਵਿਚ ਵਾਸਨਾ ਦਾ ਕੁੱਤਾ ਸੜ ਰਿਹਾ ਸੀ। ਉਹਦੀਆਂ ਨਜ਼ਰਾਂ ਨਾਪਾਕ ਤੇ ਪਲੀਤ ਸਨ। ਉਹ ਕਿਸੇ ਵੀ ਹਾਲਤ ਵਿਚ ਗੱਜੂ ਜਿਹੇ ਮਨਹੂਸੜੇ ਦੀ ਚਾਟੀ 'ਚੋਂ ਖੱਟੀ ਲੱਸੀ ਨਹੀਂ ਸੀ ਪੀ ਸਕਦੀ। ਸ਼ਾਦਾਂ ਹੁਸਨ ਤੇ ਜਮਾਲ ਨਾਲ ਸੱਜੀ ਮੁਟਿਆਰ ਆਪਣੀ ਤੌਹੀਨ ਤੇ ਜ਼ਲਾਲਤ ਨਹੀਂ ਸੀ ਝੱਲ ਸਕਦੀ। ਉਹ ਨਹੀਂ ਸੀ ਚਾਹੁੰਦੀ ਕਿ ਉਹ ਬਾਰਿਸ਼ ਤੋਂ ਬਚੇ ਤੇ ਪਰਨਾਲੇ ਹੇਠਾਂ ਬਹਿ ਜਾਏ। ਇਸ ਲਈ ਇਕ ਦਿਨ ਉਹਨੇ ਗਜੇ ਸਿੰਘ ਚਾੜਕ ਨੂੰ ਖਰੀਆਂ-ਖਰੀਆਂ ਸੁਣਾਈਆਂ। ਭਲਾ ਸਬਰ ਤੇ ਜਬਰ ਵਿਚ ਦੱਬਿਆ ਜਜ਼ਬਾ ਕ੍ਰੋਧ ਨੂੰ ਪਾਲਦਾ ਹੈ। ਉਹ ਕਹਿਣ ਲੱਗੀ—"ਮੇਰੇ ਲਈ ਤੂੰ ਨਾ ਤਿੰਨ ਵਿਚ ਏਂ ਨਾ ਤੇਰਾਂ ਵਿਚ। ਅਤੇ ਨਾ ਤਿੱਤਰਾਂ ਵਿਚ ਏਂ ਤੇ ਨਾ ਬਟੇਰਾਂ ਵਿਚ। ਆਪਣੀ ਬੂਥੀ ਵੇਖ। ਨਾ ਮੂੰਹ ਨਾ ਮੱਥਾ, ਜਿੰਨ ਪਹਾੜੋਂ ਲੱਥਾ। ਇਸ ਲਈ ਦੁਬਾਰਾ ਚੁਬਾਰੇ ਦੀ ਮੋਹਾਟ ਨਾ ਟੱਪੀਂ। ਨਹੀਂ ਤੇ ਗਫੂਰੇ ਭਲਵਾਨ ਕੋਲੋਂ ਤੇਰੀਆਂ ਲੱਤਾਂ ਤੁੜਵਾ ਦਿਆਂਗੀ। ਉਹ ਤੇਰੀ ਗਰਦਨ ਦੇ ਮਣਕੇ ਤੋੜ ਦੇਵੇਗਾ ਤੇ ਤੂੰ ਸਦਾ ਲਈ ਅਪਾਹਜ ਬਣ ਕੇ ਮੰਜੀ 'ਤੇ ਪਿਆ ਮਰਦਾ-ਸੜਦਾ ਰਵ੍ਹੇਂਗਾ। ਜਾ ਘਰ ਦਾ ਸਵਰਗ ਸਾਂਭ ਤੇ ਬਾਹਰ ਦਾ ਨਰਕ ਨਾ ਫਰੋਲ। ਚੱਲ ਦਫ਼ਾ ਹੋ ਜਾ ਏਥੋਂ।"

ਗਫੂਰਾ ਭਲਵਾਨ ਸ਼ਾਦਾਂ ਬਿੱਲੀ ਦਾ ਖ਼ਾਮੋਸ਼ ਸ਼ੈਦਾਈ ਸੀ ਤੇ ਉਹਦੀ ਆਵਾਜ਼ ਦਾ ਆਸ਼ਿਕ। ਉਹ ਹਮੇਸ਼ਾ ਸ਼ਾਦਾਂ ਬਿੱਲੀ ਨੂੰ 'ਸੁਰ ਦੀ ਸਰਕਾਰ' ਕਹਿ ਕੇ ਬੁਲਾਉਂਦਾ ਤੇ ਉਹਦਾ ਹਰ ਹੁਕਮ ਮੰਨਦਾ। ਗਫੂਰਾ ਭਲਵਾਨ ਮਾਲਕ ਦੇ ਅੱਗੇ ਮਾਲਕ ਸੀ, ਸਾਲਕ ਦੇ ਅੱਗੇ ਬਾਲਕ ਸੀ ਤੇ ਬਾਲਕ ਦੇ ਅੱਗੇ ਚਾਕਰ ਬਣ ਕੇ ਸ਼ਾਦਾਂ ਬਿੱਲੀ ਦੀ ਸੇਵਾ ਕਰਦਾ ਸੀ ਤ੍ਾਂ ਜੋ ਉਹਦਾ ਰਾਂਝਾ ਰਾਜ਼ੀ ਰਹੇ। ਉਹਨੂੰ

ਕਿਸੇ ਸੇਵਾ ਫਲ ਦੀ ਲੋੜ ਨਹੀਂ ਸੀ। ਉਹ ਤਾਂ ਸ਼ਾਦਾਂ ਦੇ ਚੁਬਾਰੇ ਦੀ ਸਰਦਲ ਦਾ ਅਰਦਲ ਸੀ। ਗਫ਼ੂਰੇ ਦੇ ਮਨ ਦੇ ਸਿੰਘਾਸਣ 'ਤੇ ਸ਼ਾਦਾਂ ਬਿੱਲੀ ਦੇ ਸੁਰਮੰਡਲ ਦਾ ਰਾਜ਼ ਸੀ। ਪਰ ਗਜੇ ਸਿੰਘ ਵੀ ਚਾੜਕਾਂ ਦਾ ਵਿਗੜਿਆ ਪੁੱਤਰ ਸੀ। ਉਹ ਕਿਸੇ ਕੀਮਤ 'ਤੇ ਵੀ ਸ਼ਾਦਾਂ ਬਿੱਲੀ ਨੂੰ ਛੱਡਣ ਲਈ ਤਿਆਰ ਨਹੀਂ ਸੀ। ਉਹ ਸਮਝਦਾ ਸੀ ਕਿ ਕਾਲੀ ਰਾਤ ਦੀ ਕਾਲੀ ਬੁੱਕਲ ਵਿਚ ਹਰ ਸ਼ੈਅ ਕਾਲੀ ਹੁੰਦੀ ਹੈ ਤੇ ਇਕ ਨਾ ਇਕ ਦਿਨ ਉਹ ਸ਼ਾਦਾਂ ਦੀ ਕਾਲੀ ਬੁੱਕਲ ਵਿਚ ਵੜ ਕੇ ਦੱਸੇਗਾ। ਪਰ ਭੁਲੇਖਿਆਂ ਦਾ ਕੀ ਹੈ, ਜਿੰਨੇ ਮਰਜ਼ੀ ਪਾਈ ਜਾਉ।

—ਫਿਰ ਇੰਜ ਹੋਇਆ ਕਿ ਸ਼ਾਦਾਂ ਬਿੱਲੀ ਦੇ ਜੀਵਨ ਭਵਨ ਵਿਚ ਇਕ ਭੁਚਾਲ ਆ ਗਿਆ। ਉਸ ਨੂੰ ਮਨ ਮੰਗਿਆ ਮਾਹੀ ਮਿਲ ਗਿਆ, ਜਿਸ ਦਾ ਨਾਂ ਸੀ ਯੂਸਫ਼ ਤੇ ਜਿਹੜਾ ਯੂਸਫ਼ ਵਾਂਗਰ ਹੀ ਅੱਤ ਦਾ ਸੋਹਣਾ ਸੀ ਤੇ ਜਿਸ ਉੱਤੇ ਅੱਖ ਹੀ ਨਹੀਂ ਸੀ ਟਿਕਦੀ...ਤਿਲਕ ਤਿਲਕ ਪੈਂਦੀ ਸੀ। ਛੇਤੀ ਹੀ ਯੂਸਫ਼ ਸ਼ਾਦਾਂ ਬਿੱਲੀ ਦੇ ਦਿਲ ਦਾ ਰਬਾਬ ਬਣ ਗਿਆ। ਉਹਦਾ ਸਰਗਮ। ਉਹ ਆਪ ਵੀ ਵਧੀਆ ਗਾਉਂਦਾ ਸੀ ਤੇ ਸੁਰਾਂ ਦੇ ਸਰੋਵਰ ਵਿਚ ਹੀ ਪਲਿਆ ਸੀ। ਦੋਵਾਂ ਦਾ ਸ਼ੌਕ ਸਾਂਝਾ ਸੀ। ਫ਼ਰਕ ਕੇਵਲ ਏਨਾ ਸੀ ਕਿ ਯੂਸਫ਼ ਸਿਰਫ਼ ਸੂਫ਼ੀਆਂ ਦਾ ਕਲਾਮ ਹੀ ਗਾਉਂਦਾ ਪਰ ਸ਼ਾਦਾਂ ਬਿੱਲੀ ਨੂੰ ਗਾਹਕਾਂ ਦੀ ਪਸੰਦ ਦਾ ਖ਼ਿਆਲ ਰੱਖਣਾ ਪੈਂਦਾ ਤੇ ਹਰ ਤਰ੍ਹਾਂ ਦੀ ਗਾਇਕੀ ਦਾ ਨਜ਼ਰਾਨਾ ਪੇਸ਼ ਕਰਨਾ ਪੈਂਦਾ। ਯੂਸਫ਼ ਦੀ ਸੰਗਤ ਨਾਲ ਸ਼ਾਦਾਂ ਨੂੰ ਬਾਬਾ ਫ਼ਰੀਦ, ਸ਼ਾਹ ਹੁਸੈਨ, ਵਾਰਿਸ ਸ਼ਾਹ, ਬੁੱਲੇ ਸ਼ਾਹ, ਸੁਲਤਾਨ ਬਾਹੂ ਤੇ ਮੀਆਂ ਮੁਹੰਮਦ ਬਖ਼ਸ਼ ਜਿਹੇ ਸੂਫ਼ੀਆਂ ਦਾ ਕਲਾਮ ਜ਼ਬਾਨੀ ਯਾਦ ਹੋ ਗਿਆ ਸੀ। ਇਨ੍ਹਾਂ ਸੂਫ਼ੀਆਂ ਦਾ ਕਲਾਮ ਸੁਣ ਕੇ ਅਤੇ ਗਾ ਕੇ ਉਸ ਨੂੰ ਰੂਹਾਨੀ ਸਕੂਨ ਮਿਲਦਾ। ਸ਼ਾਦਾਂ ਬਿੱਲੀ ਦੇ ਰੂਹ ਦੀ ਗਾਗਰ ਸੁੱਕੀ ਸੀ ਪਰ ਉਹਨੂੰ ਖੂਹ ਦੀ ਖੋਜ ਨਹੀਂ ਕਰਨੀ ਪਈ। ਖੂਹ ਤਾਂ ਉਸ ਕੋਲ ਆਪ ਯੂਸਫ਼ ਦੇ ਰੂਪ ਵਿਚ ਆ ਚੁੱਕਿਆ ਸੀ। ਜਿਸ ਕਾਰਨ ਸ਼ਾਦਾਂ ਬਿੱਲੀ ਸੱਸੀ ਵਾਂਗਰ ਜਲ ਤੇ ਥਲ ਹੋ ਗਈ ਸੀ। ਤੇ ਹੁਣ ਉਹਦੇ ਦਿਮਾਗ਼ ਨੂੰ ਦਿਲ ਦੀ ਰਾਖੀ ਨਹੀਂ ਸੀ ਕਰਨੀ ਪੈਂਦੀ। ਉਹ ਹੁਣ ਖ਼ੁਸ਼ ਸੀ।

ਪਰ ਗਜੇ ਸਿੰਘ ਸ਼ਾਦਾਂ ਬਿੱਲੀ ਦਾ ਪਿੱਛਾ ਨਹੀਂ ਸੀ ਛੱਡ ਰਿਹਾ। ਉਹ ਅਕਸਰ ਉਹਨੂੰ ਤੰਗ ਕਰਨ ਆ ਜਾਂਦਾ। ਉਹ ਅਕਲ ਦਾ ਲਿੱਸਾ ਤੇ ਵਰਤਾਰੇ ਦਾ ਫਿੱਕਾ ਸੀ। ਤੇ ਪਰਾਈ ਸੁੱਥਣ ਵਿਚ ਲੱਤਾਂ ਫਸਾਉਣ ਤੋਂ ਬਾਜ਼ ਨਹੀਂ ਸੀ ਆਉਂਦਾ। ਮਗ਼ਰੂਰੀ, ਹੰਕਾਰ ਤੇ ਵਡਿਆਈ ਦੇ ਨਸ਼ੇ ਕਾਰਨ ਉਹ ਕਈ ਵਾਰ ਜੇਲ੍ਹ ਯਾਤਰਾ ਵੀ ਕਰਦਾ ਰਹਿੰਦਾ ਸੀ। ਜੇਲ੍ਹ ਵਿਚ ਹੀ ਉਹਨੂੰ ਸ਼ਾਦਾਂ ਬਿੱਲੀ ਤੇ ਯੂਸਫ਼ ਦੇ ਰਿਸ਼ਤੇ ਦੀ ਉੱਘ-ਸੁੱਘ ਮਿਲ ਚੁੱਕੀ ਸੀ। ਜਦ ਉਹ ਜੇਲ੍ਹੋਂ ਬਾਹਰ ਆਇਆ ਤਾਂ

ਉਹਦੀ ਖੋਪੜੀ ਦੀ ਕੋਠੜੀ ਵਿਚ ਭਾਂਬੜ ਮਚ ਰਿਹਾ ਸੀ। ਉਹ ਸਿੱਧਾ ਸ਼ਾਦਾਂ ਬਿੱਲੀ ਦੇ ਚੁਬਾਰੇ 'ਤੇ ਗਿਆ ਜਿਥੇ ਯੂਸਫ਼ ਤੇ ਸ਼ਾਦਾਂ ਰਿਆਜ਼ ਕਰ ਰਹੇ ਸੀ।

ਗਜੂ ਚਾੜਕ ਨੇ ਚਾਕੂ ਦੇ ਫਲ ਨਾਲ ਯੂਸਫ਼ ਦਾ ਫੇਫੜਾ ਪਾੜ ਦਿੱਤਾ। ਯੂਸਫ਼ ਜਾਨ-ਕਣੀ ਦੀ ਹਾਲਤ ਵਿਚ ਫੜਫੜਾਉਣ ਲੱਗਾ ਤੇ ਹੌਲੀ ਹੌਲੀ ਉਹਦੀ ਫੜਫੜਾਹਟ ਖ਼ਤਮ ਹੋ ਗਈ ਤੇ ਉਹ ਦਮ ਦੇ ਗਿਆ। ਯੂਸਫ਼ ਨੂੰ ਮੌਤ ਦੀ ਗੋਦ ਵਿਚ ਜਾਂਦਿਆਂ ਵੇਖ ਕੇ ਗਫੂਰੇ ਭਲਵਾਨ ਕੋਲੋਂ ਰਹਿ ਨਹੀਂ ਹੋਇਆ। ਉਹਨੇ ਟੋਕੇ ਦੇ ਇਕੋ ਫਟ ਨਾਲ ਗਜੇ ਸਿੰਘ ਚਾੜਕ ਦਾ ਗਾਟਾ ਲਾਹ ਦਿੱਤਾ ਤੇ ਯੂਸਫ਼ ਦਾ ਹਿਸਾਬ ਤਾਰ ਦਿੱਤਾ। ਗਫੂਰਾ ਭਲਵਾਨ ਵੀ ਪਠਾਨ ਦਾ ਪੂਤ ਸੀ ਤੇ ਘੜੀ ਵਿਚ ਵਲੀ ਤੇ ਘੜੀ ਵਿਚ ਭੂਤ ਸੀ। ਉਹ ਟੋਕਾ ਲੈ ਕੇ ਆਪ ਥਾਣੇ ਚਲਾ ਗਿਆ ਤੇ ਸਾਰੀ ਘਟਨਾ ਬਿਆਨ ਕਰ ਦਿੱਤੀ। ਮੁਨਸ਼ੀ ਨੇ ਪਰਚਾ ਕੱਟਿਆ ਤੇ ਗਫੂਰੇ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ। ਗਫੂਰਾ ਭਲਵਾਨ ਦਿਲ ਗੁਰਦੇ ਦਾ ਏਨਾ ਪੱਕਾ ਸੀ ਕਿ ਦਰਦਾਂ ਤੇ ਪੀੜਾਂ ਵੀ ਉਸ ਨਾਲ ਆਢਾ ਲਾ ਕੇ ਸ਼ਰਮਸਾਰ ਹੁੰਦੀਆਂ। ਉਸ ਦੀ ਜ਼ਿੰਦਗੀ ਤਾਂ ਸ਼ਾਦਾਂ ਦੀ ਬੰਦਗੀ ਸੀ ਇਸ ਲਈ ਉਹਨੂੰ ਕੋਈ ਪਛਤਾਵਾ ਨਹੀਂ ਸੀ।

—ਮੈਂ ਉਦੋਂ ਸਿਟੀ ਥਾਣੇ ਦਾ ਥਾਣੇਦਾਰ ਸਾਂ ਤੇ ਸਾਰੇ ਕੇਸ ਦੀ ਤਫ਼ਤੀਸ਼ ਮੈਂ ਆਪ ਕੀਤੀ ਸੀ। ਉਨ੍ਹਾਂ ਦਿਨਾਂ ਤਫ਼ਤੀਸ਼ ਦੇ ਸਿਲਸਿਲੇ ਵਿਚ ਮੈਨੂੰ ਕਈ ਵਾਰੀ ਸ਼ਾਦਾਂ ਬਿੱਲੀ ਦੇ ਚੁਬਾਰੇ 'ਤੇ ਜਾਣਾ ਪੈਂਦਾ ਤੇ ਤਫ਼ਤੀਸ਼ ਦੌਰਾਨ ਹੀ ਨਸੀਬੋ ਤੇ ਆਪਣੀ ਜ਼ਾਤ ਨਾਲ ਜੁੜੀ ਸਾਰੀ ਕਹਾਣੀ ਸ਼ਾਦਾਂ ਨੇ ਮੈਨੂੰ ਆਪ ਸੁਣਾਈ ਸੀ। ਉਹਦੀ ਖ਼ੂਬਸੂਰਤੀ ਤੇ ਗਾਇਕੀ ਦਾ ਮੈਂ ਵੀ ਆਸ਼ਿਕ ਹੋ ਗਿਆ ਸਾਂ। ਮੈਂ ਕਈ ਵਾਰੀ ਸ਼ਾਦਾਂ ਦੀ ਬਾਂਹ ਫੜਨ ਦਾ ਯਤਨ ਕੀਤਾ ਪਰ ਉਹ ਪਰਾਂ 'ਤੇ ਪਾਣੀ ਨਹੀਂ ਸੀ ਪੈਣ ਦਿੰਦੀ।

ਤਫ਼ਤੀਸ਼ ਮਗਰੋਂ ਮੈਂ ਗਫੂਰੇ ਭਲਵਾਨ ਦਾ ਚਲਾਨ ਅਦਾਲਤ ਵਿਚ ਪੇਸ਼ ਕੀਤਾ। ਗਫੂਰੇ ਨੇ ਪਹਿਲੀ ਪੇਸ਼ੀ ਵਿਚ ਹੀ ਆਪਣਾ ਜੁਰਮ ਕਬੂਲ ਕਰ ਲਿਆ ਤੇ ਉਸ ਨੂੰ ਦਸ ਸਾਲਾਂ ਦੀ ਕੈਦ ਹੋ ਗਈ। ਗਫੂਰਾ ਭਲਵਾਨ ਚੁੱਪ ਚੁਪੀਤਾ ਜੇਲ੍ਹ ਚਲਾ ਗਿਆ। ਸ਼ਾਦਾਂ ਬਿੱਲੀ ਝੂਰਦੀ ਰਹਿ ਗਈ। ਉਸ ਨੂੰ ਯੂਸਫ਼ ਦੀ ਫੌਤਗੀ ਦਾ ਬੜਾ ਦੁੱਖ ਤੇ ਡਾਢਾ ਸੱਲ੍ਹ ਸੀ ਕਿਉਂਕਿ ਦੋਹਾਂ ਦੇ ਦਿਲ ਮਿਲੇ ਸਨ ਤੇ ਦਿਲਾਂ ਦੇ ਮੇਲ ਨਾਲ ਸਾਂਝ ਦੀ ਬੂਟੀ ਫੁੱਟਦੀ ਏ। ਇਹ ਬੂਟੀ ਸ਼ਾਦਾਂ ਬਿੱਲੀ ਅੰਦਰ ਇਕ ਬੂਟਾ ਬਣ ਚੁੱਕੀ ਸੀ ਜਿਸ ਦੇ ਟਾਹਣ ਉਸ ਅੰਦਰ ਹਰੇ ਸਨ। ਟੂਣੇ-ਟੋਟਕਿਆਂ, ਧਮਕੀਆਂ, ਮਾਰ ਕੁਟਾਈ ਤੇ ਕਤਲਗਰਦੀ ਨਾਲ ਇਸ਼ਕ ਦਾ ਜਿੰਨ ਕਦੇ ਨਹੀਂ ਭੱਜਦਾ। ਪਰ ਇਹ ਗੱਲ ਗਜੇ ਸਿੰਘ ਨੂੰ ਕੌਣ ਸਮਝਾਉਂਦਾ। ਗਜੇ ਚਾੜਕ ਤੇ

ਯੂਸਫ਼ ਇਕ ਠੂਠਾ ਤੇ ਦੂਜਾ ਛੰਨਾ, ਕੋਈ ਮੇਲ ਹੀ ਨਹੀਂ ਸੀ। ਗਜੂ ਚਾੜਕ ਦੀ ਕਰਤੂਤ ਸ਼ਾਦਾਂ ਬਿੱਲੀ ਦੀ ਦੁਨੀਆ ਉਜਾੜ ਚੁੱਕੀ ਸੀ। ਭਾਵੇਂ ਉਹਦੇ ਹੱਥ ਵੀ ਮੌਤ ਹੀ ਆਈ ਸੀ। ਸ਼ਾਦਾਂ ਹਰ ਹਫ਼ਤੇ ਗਫ਼ੂਰੇ ਭਲਵਾਨ ਨੂੰ ਮਿਲਣ ਜੇਲ੍ਹ ਜਾਂਦੀ। ਉਸ ਲਈ ਰੋਟੀ ਪਕਾ ਕੇ ਲੈ ਜਾਂਦੀ। ਫਲ ਤੇ ਫੁੱਲ ਲੈ ਜਾਂਦੀ। ਨਵੇਂ ਕੱਪੜੇ ਸਿਲਵਾ ਕੇ ਦਿੰਦੀ। ਉਹ ਗਫ਼ੂਰੇ ਦਾ ਪੂਰਾ ਧਿਆਨ ਰੱਖਦੀ। ਉਸ ਨੂੰ ਇਹ ਮਹਿਸੂਸ ਨਹੀਂ ਹੋਣ ਦਿੰਦੀ ਕਿ ਉਹਦਾ ਕੋਈ ਨਹੀਂ ਹੈ ਕਿਉਂਕਿ ਹੁਣ ਗਫ਼ੂਰਾ ਭਲਵਾਨ ਹੀ ਉਸ ਦਾ ਕੁਲ ਸਰਮਾਇਆ ਸੀ।

ਮੈਂ ਅਕਸਰ ਸ਼ਾਦਾਂ ਬਿੱਲੀ ਦੇ ਚੁਬਾਰੇ 'ਤੇ ਜਾਂਦਾ ਪਰ ਸ਼ਾਦਾਂ ਦੇ ਦਿਲ ਅਤੇ ਚੁਬਾਰੇ ਦੇ ਸਾਰੇ ਦੀਵੇ ਬੁਝ ਚੁੱਕੇ ਸਨ। ਸਾਜ਼ ਬੇਆਵਾਜ਼ ਹੋ ਚੁੱਕੇ ਸਨ, ਜਵਾਨੀ ਦੀ ਧੁੱਪ ਹਾਲੀ ਤੀਕਰ ਉਹਦੇ ਵਿਹੜੇ 'ਚੋਂ ਪੂਰੀ ਤਰ੍ਹਾਂ ਹਟੀ ਨਹੀਂ ਸੀ ਅਤੇ ਨਾ ਹੀ ਸਿਰ ਦੇ ਵਾਲਾਂ ਵਿਚ ਚਾਂਦੀ ਦੀ ਕੋਈ ਤਾਰ ਦਿਸ ਰਹੀ ਸੀ। ਪਰ ਉਸ ਦਾ ਦਿਲ ਬਦੋਬਦੀ ਬੁਝਦਾ ਜਾ ਰਿਹਾ ਸੀ—ਫਿਰ ਮੇਰੀ ਬਦਲੀ ਵੱਖੋ-ਵੱਖ ਇਲਾਕਿਆਂ ਵਿਚ ਹੁੰਦੀ ਰਹੀ। ਕਦੇ ਪੁਣਛ, ਕਦੇ ਮੁਜ਼ੱਫਰਾਬਾਦ, ਕਦੇ ਗਿਲਗਤ ਤੇ ਕਦੇ ਲੱਦਾਖ...। ਮੇਰੀ ਸਾਰੀ ਪੁਲਿਸ ਦੀ ਨੌਕਰੀ ਘਰੋਂ ਬਾਹਰ ਹੀ ਲੰਘ ਗਈ। ਮੇਰੀ ਬੀਵੀ ਨੇ ਸਾਰੀਆਂ ਘਰੇਲੂ ਜ਼ਿੰਮੇਦਾਰੀਆਂ ਨੂੰ ਨਿਭਾਇਆ। ਬੱਚਿਆਂ ਨੂੰ ਪੜ੍ਹਾਇਆ, ਲਿਖਾਇਆ ਤੇ ਰੁਜ਼ਗਾਰ ਦੇ ਕਾਬਿਲ ਬਣਾਇਆ। ਦੋਵਾਂ ਧੀਆਂ ਲਈ ਚੰਗੇ ਰਿਸ਼ਤੇ ਲੱਭੇ। ਇਕ ਸੁੱਘੜ ਸੁਆਣੀ ਵਾਂਗ ਖਾਨਦਾਨ ਤੇ ਰਿਸ਼ਤੇਦਾਰਾਂ ਵਿਚ ਮੇਰੀ ਇੱਜ਼ਤ ਨੂੰ ਸ਼ੋਹਰਤ ਬਖ਼ਸ਼ੀ। ਮੇਰੀ ਆਖ਼ਰੀ ਪੋਸਟਿੰਗ ਅਨੰਤਨਾਗ ਵਿਚ ਹੋਈ ਜਿਥੋਂ ਮੈਂ ਜ਼ਿਲ੍ਹਾ ਪੁਲਿਸ ਅਫ਼ਸਰ ਵਜੋਂ ਨੌਕਰੀਓਂ ਸੁਬਕਦੋਸ਼ ਹੋਇਆ। ਮੈਂ ਆਪਣੇ ਘਰ ਜੰਮੂ ਆ ਗਿਆ। ਧੀਆਂ ਪੁੱਤਰ ਸਭ ਵਿਆਹੇ ਵਰ੍ਹੇ ਸਨ। ਕੁਝ ਮੁਲਾਜ਼ਮ ਸਨ ਤੇ ਕੁਝ ਵਪਾਰ ਕਰਦੇ ਸਨ। ਕੋਈ ਪਰਵਾਸੀ ਬਣ ਗਿਆ ਸੀ ਤੇ ਕੋਈ ਦੇਸ਼ ਵਾਸੀ। ਪਰ ਸਭ ਆਪਣਿਆਂ-ਆਪਣਿਆਂ ਆਲ੍ਹਣਿਆਂ ਵਿਚ ਉਡਾਰੀਆਂ ਮਾਰਦੇ ਫਿਰਦੇ ਸਨ ਤੇ ਰੋਟੀ ਪਾਣੀ ਖਾਂਦੇ-ਪੀਂਦੇ ਸਨ ਅਤੇ ਸੁਖ ਮੰਗਣ ਵਿਚ ਜੀਅ ਰਹੇ ਸਨ। ਨੌਕਰੀਓਂ ਵਿਹਲਿਆਂ ਹੋਣ ਤੋਂ ਚਾਰ-ਪੰਜ ਵਰ੍ਹਿਆਂ ਮਗਰੋਂ ਜੀਵਨ ਸਾਥਣ ਵੀ ਵਿਛੜਣ ਦਾ ਰੋਗ ਲਾ ਗਈ ਤੇ ਮੈਂ ਕੱਲਮ-ਕੱਲਾ ਪੂਰੇ ਮਕਾਨ ਵਿਚ ਭੂਤ ਬਣ ਕੇ ਰਹਿ ਗਿਆ। ਇਕਲਾਪੇ ਦੀ ਹਾਲਤ 'ਚੋਂ ਬਾਹਰ ਨਿਕਲਣ ਲਈ ਹੀ ਮੈਂ ਸ਼ਾਦਾਂ ਦੇ ਚੁਬਾਰੇ ਵੱਲ ਗਿਆ ਸਾਂ। ਪਰ ਉਥੇ ਜਾ ਕੇ ਪਤਾ ਚੱਲਿਆ ਕਿ ਸ਼ਾਦਾਂ ਨੇ ਚੁਬਾਰਾ ਕਦ ਦਾ ਵੇਚ ਦਿੱਤਾ ਸੀ। ਤੇ ਲਾਗੇ ਹੀ ਇਕ ਨਿੱਕੀ ਜਹੀ ਕੋਠੜੀ ਖਰੀਦ ਕੇ ਉਸ ਵਿਚ ਰਹਿ ਰਹੀ ਸੀ। ਤੇ ਜਦ ਮੈਂ ਚੱਕਰਦਾਰ ਪੌੜੀਆਂ ਚੜ੍ਹ ਕੇ ਉਸ ਦੀ ਕੋਠੜੀ ਵਿਚ ਵੜਿਆ ਸਾਂ ਤਾਂ ਉਹ

ਨਮਾਜ਼ ਪੜ੍ਹ ਕੇ ਵਿਹਲੀ ਹੋਈ ਸੀ ਤੇ ਤਸਬੀਹ ਪੜ੍ਹ ਰਹੀ ਸੀ। ਸ਼ਾਦਾਂ ਬਿੱਲੀ ਦਾ ਇਹ ਰੂਪ ਵੇਖ ਕੇ ਮੈਂ ਹੈਰਾਨ ਰਹਿ ਗਿਆ। ਉਹਦਾ ਪੂਰਾ ਸਰੀਰ ਕੱਪੜਿਆਂ ਨਾਲ ਕੱਜਿਆ ਹੋਇਆ ਸੀ। ਸਿਰਫ਼ ਮੂੰਹ ਨੰਗਾ ਸੀ। ਉਹ ਪੰਜ ਵਕਤੀ ਨਮਾਜ਼ਣ ਹੋ ਗਈ ਸੀ। ਉਹਨੂੰ ਵੇਖ ਕੇ ਮੇਰੇ ਮਨ ਅੰਦਰ ਦੀਆਂ ਸਾਰੀਆਂ ਸ਼ੋਖ਼ੀਆਂ ਮੁੱਕ ਗਈਆਂ ਸਨ। ਮੈਂ ਸ਼ਾਦਾਂ ਨੂੰ ਉਹਦੇ ਨਵੇਂ ਰੂਪ ਬਾਰੇ ਪੁੱਛਿਆ। ਚੁਬਾਰੇ ਨੂੰ ਵੇਚਣ ਅਤੇ ਇਸ ਸਿੱਲ੍ਹ ਵਾਲੀ ਕੋਠੜੀ ਵਿਚ ਰਹਿਣ ਬਾਰੇ ਪੁੱਛਿਆ। ਸ਼ਾਦਾਂ ਬਿੱਲੀ ਨੇ ਆਪਣੀ ਮਾਂ ਨਸੀਬੋ ਦੇ ਬੋਲ ਦੂਹਰਾਉਂਦਿਆਂ ਹੋਇਆਂ ਕਿਹਾ—

"ਮਿੱਟੀ ਦੇ ਖਿਡੌਣੇ

ਘੜੀ ਪਲ ਦੇ ਪ੍ਰਾਹੁਣੇ"...ਤੇ ਫੇਰ ਬੋਲੀ—"ਥਾਣੇਦਾਰਾ! ਮਨ ਮੁਰਾਦ ਮੁਰਸ਼ਦ ਤੇ ਆਸ਼ਕ ਨਸੀਬਾਂ ਨਾਲ ਹੀ ਮਿਲਦੇ ਨੇ। ਮੈਨੂੰ ਮਿਲਿਆ ਸੀ ਪਰ ਮੁਕੱਦਰ ਨੇ ਸਾਥ ਨਹੀਂ ਨਿਭਾਇਆ।"

"ਪਰ ਤੂੰ ਗਾਉਣਾ ਕਿਉਂ ਬੰਦ ਕਰ ਦਿੱਤਾ। ਆਪਣੀ ਕਲਾ ਤੇ ਆਪਣਾ ਫ਼ਨ ਕਿਸੇ ਹੋਰ ਨੂੰ ਕਿਉਂ ਨਹੀਂ ਸਿਖਾਇਆ।"

"ਮੈਂ ਪੁਰਾਣੀ ਦੇਗਚੀ ਸਾਂ। ਮੈਨੂੰ ਕਲੀ ਕਰਾਉਣ ਦਾ ਚਾਅ ਨਹੀਂ ਸੀ। ਮੇਰਾ ਅੰਦਰ ਖੰਡਰ ਹੋ ਚੁੱਕਿਆ ਸੀ। ਅੰਤਰ ਮਨ ਵਿਚ ਪਾਕ ਸਫ਼ਾਈ ਤੇ ਸੁਥਰਾਈ ਦੀ ਥੋੜ੍ਹ ਸੀ। ਤੇ ਮੈਨੂੰ ਮਅਰਫ਼ਤ ਦੇ ਨੂਰ ਦੀ ਲੋੜ ਸੀ ਇਸ ਲਈ ਗਾਉਣਾ ਬੰਦ ਕਰ ਦਿੱਤਾ। ਸਾਜ਼ ਬਰਬਾਦ ਕਰ ਦਿੱਤੇ। ਸਿਰਫ਼ ਸੂਫ਼ੀਆਂ ਦੇ ਕਲਾਮ ਨੂੰ, ਗਿਆਨ ਧਿਆਨ ਦੀ ਦੁਨੀਆ ਖੋਜਣ ਲਈ ਪੜ੍ਹਨਾ ਸ਼ੁਰੂ ਕੀਤਾ। ਕਲੰਦਰੀ ਰਮਜ਼ਾਂ ਨੂੰ ਜਦ ਸਮਝਣ ਦੀ ਕੋਸ਼ਿਸ਼ ਕੀਤੀ ਤਾਂ ਪਤਾ ਚੱਲਿਆ ਕਿ ਇਨਸਾਨੀ ਕਲਬੂਤ ਅੰਦਰ ਇਕ ਦੁਨੀਆ ਸਮਾਈ ਹੁੰਦੀ ਹੈ। ਹਰ ਸੂਫ਼ੀ ਆਪਣੇ ਕਲਬੂਤ ਅੰਦਰ ਕੋਠੇ, ਹੁਜਰੇ ਤੇ ਝੁੱਗੀਆਂ ਬਣਾਉਂਦੇ ਰਹਿੰਦੇ ਨੇ। ਜਲਾਲ ਤੇ ਜਮਾਲ ਵਾਲੇ ਸੂਫ਼ੀ ਰਾਜ, ਤਾਜ ਤੇ ਸਮਾਜ ਦੀ ਪ੍ਰਵਾਹ ਨਹੀਂ ਕਰਦੇ। ਬਸ ਰੱਬ ਸੱਚੇ ਦੀ ਦਰਗਾਹ ਅੰਦਰ ਤਸੱਵਫ਼ ਦੀ ਸਤਰੰਗੀ ਮਧੂਸ਼ਾਲਾ ਵਿਚ ਮਸਤੀ ਦੀ ਮਦਰਾ ਪੀਂਦੇ ਨੇ। ਨਮਾਜ਼ ਰੋਜ਼ਾ, ਹੱਜ, ਜ਼ਕਾਤ ਤੇ ਪੂਜਾ-ਪਾਠ ਸਭ ਜ਼ਾਹਿਰੀ ਰੂਪ ਨੇ। ਪਰ ਰੱਬੀ ਇਸ਼ਕ ਸੂਫ਼ੀਆਂ ਦੇ ਅੰਦਰ ਨੂੰ ਰੌਸ਼ਨ ਕਰ ਦਿੰਦਾ ਹੈ—ਫਿਰ ਮੈਂ ਆਪਣੀ ਜ਼ਿੰਦਗੀ ਦੀ ਧਾਰ ਨੂੰ ਹਕੀਕੀ ਇਸ਼ਕ ਵੱਲ ਮੋੜ ਦਿੱਤਾ। ਰੱਬੀ ਇਸ਼ਕ ਨੇ ਮੈਨੂੰ ਪਾਕ ਤੇ ਸਾਫ਼ ਕਰ ਦਿੱਤਾ ਤੇ ਹੁਣ 'ਅੱਲ੍ਹਾ ਹੂ ਦਾ ਅਵਾਜ਼ਾ ਆਵੇ, ਕੁਲੀ ਨੀ ਫ਼ਕੀਰ ਦੀ ਵਿਚੋਂ'। ਥਾਣੇਦਾਰਾ! ਦਰਵੇਸ਼ੀ ਤੇ ਫ਼ਕੀਰੀ ਸੂਈ ਦੇ ਨੱਕੇ 'ਚੋਂ ਊਠ ਕੱਢਣ ਵਾਲੀ ਗੱਲ ਏ। ਇਸ ਦਾ ਗਿਆਨ ਮੈਨੂੰ ਸੂਫ਼ੀਆਂ ਦਾ ਕਲਾਮ ਪੜ੍ਹ ਕੇ ਹੋਇਆ। ਗਫ਼ੂਰੇ ਭਲਵਾਨ ਨੇ ਵੀ ਜੇਲ੍ਹ ਵਿਚ ਹੀ ਸੂਫ਼ੀ ਚੋਲਾ ਪਾ ਲਿਆ ਸੀ

ਤੇ ਸੋਹਣੇ ਸਾਈਂ ਨਾਲ ਲੋਅ ਲਾ ਲਈ ਸੀ। ਆਪਣੇ ਆਪ ਨੂੰ ਔਗੁਣਹਾਰਾ ਸਮਝਣ ਵਾਲਾ ਗਫ਼ੂਰਾ ਭਲਵਾਨ ਗੁਣਵਾਨ ਹੋ ਗਿਆ ਸੀ। ਉਹਦੀ 'ਸੁਰ ਦੀ ਸਰਕਾਰ' ਹੁਣ ਸਿਰਫ਼ ਉਸ ਲਈ ਗਾਉਂਦੀ ਹੈ। ਇਸ ਫ਼ਕੀਰੀ ਚੋਲੇ ਨੇ ਸਾਨੂੰ ਦੋਵਾਂ ਨੂੰ ਇਕਮਿਕ ਕਰ ਦਿੱਤਾ ਹੈ। ਸਾਡਾ ਹੁਣ ਕੋਈ ਵੱਖਰਾ ਵਜੂਦ ਨਹੀਂ ਕਿਉਂਕਿ ਇਕ ਤੂੰਬਾ ਵੱਜਦਾ ਯਾਰ ਨੂਰਪੁਰੇ ਦੀ ਮੋਰੀ।"

ਸ਼ਾਦਾਂ ਦੀਆਂ ਗੱਲਾਂ ਸੁਣ ਕੇ ਮੇਰੇ ਅੰਤਰਮਨ ਵਿਚ ਵੀ ਇਕ ਜੋਤ ਜਗਣ ਲੱਗੀ। ਮੈਂ ਸ਼ਾਦਾਂ ਭਗਤਣ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਿਆ, ਮੈਨੂੰ ਉਹਦੀਆਂ ਅੱਖਾਂ ਵਿਚ ਰਾਅਬਿਆ-ਬਸਰੀ ਦੀ ਮਸਤੀ ਲੱਭੀ। ਲੱਲ ਮਾਂ ਦੇ ਵਾਖਾਂ ਦਾ ਧਮਾਲ ਦਿਸਿਆ ਤੇ ਮੀਰਾਬਾਈ ਦੇ ਭਜਨਾਂ ਦਾ ਤਿਆਗ। ਜਿਸ ਕੋਠੜੀ ਨੂੰ ਮੈਂ ਸਿੱਲ੍ਹ ਵਾਲੀ ਕਿਹਾ ਸੀ, ਉਸ ਵਿਚ ਫੈਲੀ ਰੂਹਾਨੀ ਲੁਬਾਨ ਦੀ ਖ਼ੁਸ਼ਬੋਈ ਨਾਲ ਮੈਂ ਨਿਹਾਲ ਹੋ ਗਿਆ। ਤੇ ਅੱਜ ਕੱਲ੍ਹ...'ਸਾਂਸੋਂ ਕੀ ਮਾਲਾ ਪੇ ਸਿਮਰੂ ਮੈਂ ਪੀ ਕਾ ਨਾਮ'।

•

# ਰੂਹ ਤੇ ਕਲਬੂਤ

ਤੇਜ਼ ਹਵਾ ਤੇ ਮੀਂਹ ਬੜੇ ਜ਼ੋਰ ਨਾਲ ਪੈ ਰਿਹਾ ਸੀ। ਮੇਰੇ ਬਾਪੂ ਦੀ ਬੁੱਢੀ ਛੱਤਰੀ ਮੇਰੇ ਬਾਪੂ ਵਾਂਗਰ ਹੀ ਲਾਗਰ ਸੀ। ਬੱਦਲਾਂ ਦੀ ਗਰਜ ਤੇ ਬਿਜਲੀ ਦੀ ਕੜਕ ਨੇ ਤਾਂ ਕਿਆਮਤ ਮਚਾਈ ਹੋਈ ਸੀ। ਮੈਂ ਉਨ੍ਹਾਂ ਵਿਰਾਨ ਜੰਗਲਾਂ ਵਿਚ ਬਣੇ ਹੋਏ ਸਦੀਆਂ ਪੁਰਾਣੇ ਰਸਤਿਆਂ ਉਤੇ ਤੁਰ ਰਿਹਾ ਸਾਂ। ਸ਼ਹਿਰਾਂ ਵਿਚ ਤਾਂ ਪੁਰਾਣਿਆਂ ਰਸਤਿਆਂ ਦੇ ਮਿਟ ਰਹੇ ਨਿਸ਼ਾਨਾਂ ਉਤੇ ਨਵੀਆਂ ਲੀਕਾਂ ਪੈ ਚੁੱਕੀਆਂ ਨੇ ਪਰ ਉਥੇ ਅਜਿਹੀ ਕੋਈ ਗੱਲ ਨਹੀਂ। ਉਨ੍ਹਾਂ ਰਾਹਵਾਂ ਨਾਲ ਮੇਰੀ ਮਿਲਾਟੀ ਕੋਈ ਦੋ ਕੁ ਵਰ੍ਹੇ ਪਹਿਲਾਂ ਹੋਈ ਸੀ। ਦੋ ਵਰ੍ਹੇ ਪਹਿਲਾਂ ਉਨ੍ਹਾਂ ਰਸਤਿਆਂ ਵਿਚੋਂ ਮੇਰੀ ਬਰਾਤ ਲੰਘੀ ਸੀ। ਅੱਗੇ ਅੱਗੇ ਇਕ ਢੋਲੀਆ, ਦੋ ਬੀਨਾਂ ਵਾਲੇ, ਇਕ ਲੋਹੇ ਦੀ ਘੰਟੀ ਵਜਾਣ ਵਾਲਾ ਅਤੇ ਇਕ ਨੱਚਣ ਵਾਲਾ ਭੰਡ। ਬੀਨਾਂ ਵਾਲੇ ਸਾਡੇ ਡੁਗਰ ਦੇਸ਼ ਦੇ ਮਸ਼ਹੂਰ ਲੋਕ ਗੀਤਾਂ ਦੀਆਂ ਧੁਨਾਂ ਵਜਾ ਰਹੇ ਸਨ ਤੇ ਢੋਲੀਏ ਦੀ ਤਾਲ ਉਤੇ ਮੇਰੇ ਕੁਝ ਲੰਗੋਟੀਏ ਯਾਰ ਨੱਚ ਰਹੇ ਸਨ ਅਤੇ ਗਾ ਰਹੇ ਸਨ:

*"ਹੋ ਮਾੜੇ ਗਦੀਆ... ਅੱਜੇਂ ਦੀ ਰਾਤੀਂ ਰੋਹ*
*ਛਿਲੜੂ ਬੀ ਦੀਨੀਆਂ ਬਕਰੂ ਬੀ ਦੀਨੀਆਂ*
*ਖਾਣੇ ਗੀ ਦੀਨੀਆਂ ਘਿਉ... ਅੱਜੇਂ ਦੀ ਰਾਤੀਂ ਰੋਹ"*

ਤੇ ਮੈਂ ਇਕ ਪੜ੍ਹਿਆ ਲਿਖਿਆ ਗੱਦੀ- ਉਸ ਰਾਤੀਂ ਲਾਟੀ ਪਿੰਡ ਵਿਚ ਰਹਿ ਪਿਆ ਤੇ ਸੱਜਰੀ ਸਵੇਰੇ ਇਕ ਗੱਦਣ ਨਾਲ ਲਾਵਾਂ ਫੇਰੇ ਲੈ ਕੇ ਉਨ੍ਹਾਂ ਰਸਤਿਆਂ ਤੋਂ ਹੀ ਲੰਘ ਕੇ ਮੁੜ ਵਾਪਸ ਉਧਮਪੁਰ ਬਹੁੜਿਆ। ਹੁਣ ਤਾਂ ਸਗੋਂ ਉਨ੍ਹਾਂ ਰਾਹਵਾਂ ਨਾਲ ਮੇਰਾ ਸਾਕ ਦੋਹਰਾ ਹੋ ਗਿਆ ਹੈ। ਉਹ ਵਾਟਾਂ ਮੇਰੇ ਨਾਨਕਿਆਂ ਤੇ ਸਹੁਰਿਆਂ ਦੇ ਪਿੰਡਾਂ ਨੂੰ ਜਾ ਮਿਲਾਂਦੀਆਂ ਨੇ। ਤੇ ਉਨ੍ਹਾਂ ਜਾਣੂ ਰਾਹਵਾਂ ਉਤੇ ਮੈਂ ਦੂਜੀ ਵਾਰ ਤੁਰ ਰਿਹਾ ਸਾਂ। ਮੇਰੀ ਬਾਂਹ 'ਤੇ ਬੱਝੀ ਘੜੀ ਦੀਆਂ ਸੂਈਆਂ ਮੇਰੇ ਕੋਲੋਂ ਵੀ ਤੇਜ਼ ਚੱਲ ਰਹੀਆਂ ਸਨ। ਪਰ ਮੇਰੀ ਮੰਜ਼ਲ ਬੜੀ ਦੂਰ ਸੀ- ਦਿਨ ਦੀ ਚਿੱਟੀ ਲੋਹ ਨੂੰ ਰਾਤ ਦਾ ਕਾਲਾ ਸਾਗਰ ਨਿੱਗਲ ਰਿਹਾ ਹੈ। ਬੱਦਲਾਂ ਦੀ ਗਰਜ ਤੇ ਬਿਜਲੀ ਦੀ ਕੜਕ ਨੇ ਡਾਢਾ ਡਰਾਉਣਾ ਮਾਹੌਲ ਬਣਾਇਆ ਹੋਇਆ ਹੈ। ਪਰ ਮੈਂ ਤੁਰ ਰਿਹਾ ਸਾਂ... ਬੇਖ਼ੌਫ਼ ਹੋ ਕੇ। ਮੈਂ ਚਾਹੁੰਦਾ ਸਾਂ ਪਈ ਹਨੇਰਾ ਹੋਣ ਤੋਂ ਪਹਿਲਾਂ ਹੀ ਮੈਂ ਲਾਟੀ ਪਹੁੰਚ ਜਾਵਾਂ, ਆਪਣੇ ਸਹੁਰਿਆਂ ਦੇ ਘਰ, ਆਪਣੀ ਗੱਦਣ ਕੋਲ... ਜਿਹਨੂੰ ਪੇਕੇ

ਗਿਆਂ ਹੋਇਆਂ ਦੋ ਮਹੀਨੇ ਹੋ ਗਏ ਸਨ। ਮੈਂ ਸੁੱਧ ਮਹਾਂਦੇਵ ਤੋਂ ਦਿਨ ਦੇ ਦੋ ਵਜੇ ਚਲਿਆ ਸਾਂ ਉਸ ਵੇਲੇ ਆਸਮਾਨ ਬੱਦਲਾਂ ਨਾਲ ਭਰੋਚਿਆ ਹੋਇਆ ਸੀ ਪਰ ਮੀਂਹ ਨਹੀਂ ਸੀ ਪੈ ਰਿਹਾ। ਮੇਰੇ ਬੇਕਰਾਰ ਮੰਨ ਨੇ ਮੈਨੂੰ ਹੱਲਾਸ਼ੇਰੀ ਦਿੱਤੀ ਤੇ ਮੈਂ ਤੁਰ ਪਿਆ। ਮੇਰਾ ਜੀ ਆਪਣੀ ਗੱਦਣ ਤੋਂ ਬਗ਼ੈਰ ਉਦਾਸ ਹੋ ਗਿਆ ਸੀ ਤੇ ਮੈਂ ਉਹਨੂੰ ਲੈਣ ਜਾ ਰਿਹਾ ਸਾਂ। ਲਾਟੀ ਦਾ ਖ਼ੂਬਸੂਰਤ ਪਿੰਡ... ਉਸ ਪਿੰਡ ਅੰਦਰ ਦਿਆਰਾਂ ਦੇ ਰੁੱਖਾਂ ਨਾਲ ਕੱਜਿਆ ਹੋਇਆ ਮੇਰੇ ਸਹੁਰੇ ਦਾ ਕੱਚਾ ਕੋਠਾ ਤੇ ਕੱਚੇ ਕੋਠੇ ਅੰਦਰ ਮੇਰੀ ਸੋਹਣੀ ਗੱਦਣ ਕਿਸੇ ਟੁੱਟੀ ਭੱਜੀ ਮੰਜੀ ਉਤੇ ਜਵਾਨੀ ਦੀ ਖੁਮਾਰੀ ਵਿਚ ਮਸਤ ਸੁੱਤੀ ਪਈ... ਸਭ ਕੁਝ ਮੇਰੀਆਂ ਅੱਖਾਂ ਅੱਗੇ ਨੱਚ ਰਿਹਾ ਸੀ ਤੇ ਮੈਂ ਪੰਛੀ ਵਾਂਗਰ ਉਡਾਰੀ ਮਾਰ ਕੇ ਉਸ ਕੋਲ ਪਹੁੰਚ ਜਾਣਾ ਚਾਹੁੰਦਾ ਸੀ। ਮਾਨ ਤਲਾਈ, ਬਨੇਕ, ਮਰੋਠੀ ਤੇ ਕੋਈਆਂ ਦੀਆਂ ਢੱਕੀਆਂ ਮੇਰਾ ਸਾਥ ਛੱਡਦੀਆਂ ਗਈਆਂ। ਮੈਂ ਇਕੱਲਾ ਅੱਗੇ ਵਧਦਾ ਰਿਹਾ। ਮੈਨੂੰ ਇੰਜ ਭਾਸਿਆ ਜਿਵੇਂ ਮੈਂ ਆਪ ਇਕ ਤੂਫ਼ਾਨ ਹਾਂ। ਇਕ ਹੜ੍ਹ, ਇਕ ਗਰਜ ਰਿਹਾ ਬੱਦਲ, ਇਕ ਕੜਕ ਰਹੀ ਬਿਜਲ਼ੀ... ਡਿੱਗਣ ਲਈ ਬੇਤਾਬ। ਰਾਤ ਦੀ ਸਿਆਹੀ ਫੈਲ ਚੁੱਕੀ ਸੀ ਪਰ ਮੈਂ ਚੱਲ ਰਿਹਾ ਸਾਂ। ਮੈਨੂੰ ਦੂਰੋਂ ਪੰਗਾਰਾ ਪਿੰਡ ਵਿਚ ਇਕ ਦੀਵਾ ਬਲਦਾ ਦਿਸ ਰਿਹਾ ਸੀ। ਪੰਗਾਰਾ... ਆਹੋ ਇਹੋ ਉਹ ਥਾਂ ਹੈ ਜਿੱਥੇ ਮੇਰੇ ਨਾਲ ਹਿਆਤੀ ਦੀ ਸਭ ਤੋਂ ਵੱਡੀ ਘਟਨਾ ਵਾਪਰੀ ਤੇ ਜਿਸ ਬਾਰੇ ਪੂਰੀ ਗੱਲ ਬੱਸ ਮੈਂ ਹੁਣੇ ਤੁਹਾਨੂੰ ਸੁਣਾ ਰਿਹਾ ਹਾਂ- ਪੰਗਾਰਾ ਤੋਂ ਲਾਟੀ ਅਜੇ ਵੀ ਕੋਈ ਤਿੰਨ ਮੀਲ ਦੂਰ ਸੀ ਤੇ ਮੇਰਾ ਉਥੇ ਪੁੱਜਣਾ ਬਹੁਤ ਹੀ ਔਖਾ। ਚਾਰੇ ਪਾਸੇ ਘੁੱਪ ਹਨੇਰਾ। ਸਿਰਫ਼ ਕਦੇ ਕਦੇ ਬੱਦਲਾਂ ਨਾਲ ਲੜ ਰਹੀ ਬਿਜਲੀ ਹੀ ਸਹੀ ਰਸਤੇ ਦਾ ਪਤਾ ਦਸ ਰਹੀ ਸੀ। ਮੈਂ ਇਕ ਬੂਹਾ ਠੋਰਿਆ। -

'ਕੁੰਡੀ ਖੁਲ੍ਹੀ ਏ। ਭਿਤ ਖੋਲੀ ਏ ਅੰਦਰ ਲੰਘੀ ਆਉ।"

ਅੰਦਰੋਂ ਆਵਾਜ਼ ਆਈ।

ਮੈਂ ਅੰਦਰ ਆ ਗਿਆ। ਉਹ ਦੋਵੇਂ ਚੁਲ੍ਹੇ ਕੋਲ ਅੱਗ ਸੇਕ ਰਹੇ ਸਨ।...

"ਮੈਂ ਲਾਟੀ ਜਾਣਾ ਏ ਪਰ ਬਾਹਰ ਸਖ਼ਤ ਬਾਰਸ਼ ਪੈ ਰਹੀ ਏ। ਹਨੇਰੇ ਵਿਚ ਰਾਹ ਉੱਕਾ ਹੀ ਨਹੀਂ ਦਿਸ ਰਿਹਾ, ਮੈਨੂੰ ਰਾਤ ਰਹਿਣ ਲਈ ਥਾਂ ਮਿਲੇਗੀ?"

"ਤੁਸ ਕੁਨ ਉਂਦੇ ਓ?"

"ਇਕ ਇਨਸਾਨ।"

"ਇਹ ਤਾਂ ਮਿਗੀ ਬੀ ਲੱਭ ਰਿਹਾ ਏ ਪਰ ਤੂੰਦੀ ਜਾਤ ਕੇ ਏ। ਲਾਟੀ ਤੁਸੇਂ ਕੂੰਦੇ ਘਰ ਜਾਣਾ ਏ?"

"ਮੈਂ ਗਦੀਆਂ ਦਾ ਮੁੰਡਾ ਵਾਂ। ਅੱਗੇ ਲਾਟੀ, ਮੈਂ ਆਪਣੇ ਸਹੁਰਿਆਂ ਦੇ ਘਰ ਜਾਣਾ ਏ, ਮੇਰੇ ਸਹੁਰੇਦਾ ਨਾਂ ਕ੍ਰਿਪੂ ਏ"

"ਅੱਛਾ! ਤੂੰ ਕਾਕੇ ਕ੍ਰਿਪੂ ਦਾ ਜਮਾਤਰਾ ਏਂ, ਤਾਂ ਪੀ ਤੁਗੀ ਕੁਣ ਜੰਮਿਆ

ਇਥੋਂਆਂ ਕੱਢਣ ਆਲਾ।"

ਉਹ ਹੱਸਦਿਆਂ ਹੋਇਆ ਬੋਲਿਆ। ਉਹਨੇ ਸੱਗੜੀ ਵਿਚ ਅੱਗ ਪਾ ਦਿੱਤੀ ਤੇ ਕਹਿਣ ਲੱਗਾ,

"ਅੱਗ ਸੇਕੀ ਲੈ। ਬਾਹਰ ਬੜਾ ਪਾਲਾ ਏ। ਤੁਗੀ ਸੀਤ ਲੱਗਦਾ ਹੋਣਾ।"

ਗੱਲ ਕੱਥ ਤੋਂ ਮੈਨੂੰ ਪਤਾ ਲੱਗ ਗਿਆ ਸੀ ਕਿ ਇਹ ਮੁਸਲਮਾਨਾਂ ਦਾ ਘਰ ਏ। ਸਾਰਿਆਂ ਦਾ ਸਾਗ ਤੇ ਮੱਕਾਂ ਦੇ ਢੋਡੇ ਖਵਾਣ ਮਗਰੋਂ ਮੈਨੂੰ ਉਨ੍ਹਾਂ ਨਾਲ ਦੀ ਕੋਠੜੀ ਵਿਚ ਮੰਜੀ ਡਾਹ ਦਿੱਤੀ। ਮੈਂ ਬਿਸਤਰੇ ਵਿਚ ਲੇਟ ਗਿਆ। ਮੇਰੀ ਸੋਹਣੀ ਗੱਦਣ ਮੇਰੇ ਦਿਲ ਤੇ ਦਿਮਾਗ਼ ਉਤੇ ਹਥੌੜੇ ਮਾਰ ਰਹੀ ਸੀ। ਮੇਰਾ ਆਪਾ ਮੈਨੂੰ ਵੱਢ ਖਾ ਰਿਹਾ ਸੀ ਤੇ ਮੈਂ ਇਕ ਫੱਟੜ ਪੰਛੀ... ਫੜਫੜਾਂਦਾ ਖੌਰੇ ਕਦੋਂ ਸੌਂ ਗਿਆ।

–ਅੱਧੀ ਰਾਤੀਂ ਚਾਨਚੱਕ ਮੇਰੀ ਅੱਖ ਖੁਲ੍ਹ ਗਈ। ਕਮਰੇ ਵਿਚ ਘੁਪ ਹਨੇਰਾ ਸੀ। ਮੀਂਹ ਪੈਣ ਦਾ ਸ਼ੋਰ ਅਜੇ ਵੀ ਸੁਣਾਈ ਦੇ ਰਿਹਾ ਸੀ। ਮੈਂ ਸਿਰ ਹੇਠ ਰੱਖੇ ਚੋਟ ਦੇ ਬੋਝੇ ਵਿਚ, ਤੀਲਾਂ ਵਾਲੀ ਡੱਬੀ ਕੱਢਣ ਲਈ ਹੱਥ ਪਾਇਆ ਪਰ ਡੱਬੀ ਖ਼ਾਲੀ ਸੀ। ਮੈਂ ਪਾਸਾ ਪਰਤ ਕੇ ਸੌਣ ਦਾ ਯਤਨ ਕਰਨ ਲੱਗਾ। ਅਡੋਲ ਹੀ ਬਾਰੀ ਖੁਲ੍ਹਣ ਦੀ ਆਵਾਜ਼ ਆਈ। ਇਕ ਲੰਮਾ ਜਿਹਾ ਪਰਛਾਵਾਂ ਮੈਨੂੰ ਲੱਭਣ ਲੱਗਾ। ਮੈਂ ਸਮਝਿਆ ਉਹ ਕੋਈ ਚੋਰ ਏ ਤੇ ਸੋਨੇ ਦਾ ਹਾਰ ਚੋਰੀ ਕਰਨ ਆਇਆ ਏ ਜਿਹੜਾ ਮੈਂ ਮਾਂ ਕੋਲੋਂ ਚੋਰੀ ਆਪਣੀ ਗੱਦਣ ਲਈ ਲਿਆਂਦਾ ਹੋਇਆ ਸੀ। ਮੈਂ ਉਹਨੇ ਪਕੜਨ ਲਈ ਬਿਸਤਰੇ ਵਿਚੋਂ ਨਿਕਲਣ ਹੀ ਲੱਗਾ ਸਾਂ ਕਿ ਉਹਨੇ ਬੜੇ ਜ਼ੋਰ ਨਾਲ ਕਿਹਾ:

"ਮੈਨੂੰ ਛੂਹਣ ਦੀ ਗ਼ਲਤੀ ਨਾ ਕਰੀਂ। ਮੈਂ ਚੋਰ ਨਹੀਂ ਹਾਂ। ਮੇਰੀ ਆਵਾਜ਼ ਇਕ ਮਰੇ ਹੋਏ ਬੰਦੇ ਦੀ ਆਵਾਜ਼ ਹੈ। ਮੈਂ ਤੇਰੇ ਨਾਲ ਇਕ ਜ਼ਰੂਰੀ ਗੱਲ ਕਰਨੀ ਚਾਹੁੰਦਾ ਹਾਂ।"

ਇਹ ਸੁਣਦਿਆਂ ਹੀ ਮੇਰਾ ਦਿਲ ਜ਼ੋਰ ਨਾਲ ਧੜਕਣ ਲੱਗਾ। ਮੇਰੇ ਸਰੀਰ ਵਿਚ ਕਾਂਬਾ ਛਿੜ ਪਿਆ ਤੇ ਠੰਡੀ ਤਰੇਲੀ ਨਾਲ ਮੇਰੇ ਕਪੜੇ ਗਿੱਲੇ ਹੋ ਗਏ। ਮੇਰੇ ਸਰੀਰ ਅੰਦਰ ਹਥੌੜੇ ਚੱਲਣੇ ਬੰਦ ਹੋ ਗਏ। ਮੈਨੂੰ ਇੰਜ ਜਾਪਿਆ ਜਿਵੇਂ ਮੈਂ ਇਕ ਸੁਫ਼ਨਾ ਦੇਖ ਰਿਹਾ ਹਾਂ, ਪਰ ਇਹ ਸੁਫ਼ਨਾ ਨਹੀਂ ਸੀ ਕਿਉਂ ਜੋ ਮੇਰੀਆਂ ਅੱਖਾਂ ਇਕ ਇਨਸਾਨੀ ਰੂਹ ਦੇ ਸਾਏ ਨੂੰ ਆਪਣੇ ਸਾਹਮਣੇ ਗੱਲਾਂ ਕਰਦਿਆਂ ਹੋਇਆਂ ਵੇਖ ਰਹੀਆਂ ਸਨ। "ਮੈਂ ਸਿਰਫ਼ ਤੈਨੂੰ ਆਪਣੀ ਕਹਾਣੀ ਸੁਨਾਣੀ ਚਾਹੁੰਦਾ ਹਾਂ। ਤੂੰ ਹੋਸ਼ ਵਿਚ ਆ ਤੇ ਮੇਰੀ ਗੱਲ ਸੁਣ– ਮੈਂ ਬੰਧੋਲ ਦਾ ਰਹਿਣ ਵਾਲਾ ਸਾਂ। ਮੇਰਾ ਨਾਂ ਗਨੀਆ ਸੀ। ਮੈਂ ਇਕ ਗ਼ਰੀਬ ਕਿਰਸਾਨ ਹਾਂ। ਇਹ ਜਿਹੜੀ ਤੂੰ ਸੁਆਣੀ ਇੱਥੇ ਵੇਖੀ ਏ ਇਹ ਪਹਿਲਾਂ ਮੇਰੀ ਬੀਵੀ ਹੁੰਦੀ ਸੀ। ਸਾਡਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਹੁੰਦਾ ਸੀ। ਘਰ ਗ੍ਰਿਹਸਤੀ ਨੂੰ ਚਲਾਣ ਲਈ ਮੈਨੂੰ ਘਰੋਂ ਬਾਹਰ ਜਾਣਾ ਪੈਂਦਾ ਸੀ ਤੇ ਲੰਮੀ ਲੰਮੀ

ਗ਼ੈਰਹਾਜ਼ਰੀ ਹੀ ਮੇਰੀ ਮੌਤ ਦਾ ਕਾਰਣ ਬਣੀ। ਮੇਰੀ ਜ਼ਨਾਨੀ ਇਸ ਮਰਦ ਦੇ ਜਾਲ ਵਿਚ ਫਸ ਗਈ ਤੇ ਇਸ ਬੰਦੇ ਨਾਲ ਇੱਥੇ ਟੁਰ ਆਈ। ਮੈਂ ਜਦੋਂ ਮਾਹਨ ਤੋਂ ਘਰ ਅਪੜਿਆ ਤਾਂ ਬੁੱਢੀ ਮਾਂ ਨੇ ਮੈਨੂੰ ਸਾਰੀ ਗੱਲ ਸੁਣਾਈ ਤੇ ਕਹਿਣ ਲੱਗੀ, "ਮੇਰੇ ਕੁਆਰੇ ਹੁੰਦਿਆਂ ਦੀ ਗੱਲ ਹੈ ਕਿ ਸਾਡੇ ਪਿੰਡ ਵਿਚ ਦੀਨੂ ਨਾਂ ਦੇ ਇਕ ਦੁਕਾਨਦਾਰ ਦੀ ਵਹੁਟੀ ਇਕ ਬਦਮਾਸ਼ ਨਾਲ ਭੱਜ ਗਈ ਸੀ। ਦੀਨੂ ਦੀ ਗ਼ੈਰਤ ਨੇ ਜੋਸ਼ ਮਾਰਿਆ ਤੇ ਉਹਨੇ ਦੋਹਾਂ ਨੂੰ ਜਹਾਨੁਮ ਵਿਚ ਪੁਜਾ ਕੇ ਦਮ ਲਿਆ ਸੀ। ਪੁੱਤਰ, ਮੈਂ ਵੀ ਤਦ ਤੀਕਰ ਤੈਨੂੰ ਆਪਣਾ ਦੁੱਧ ਨਹੀਂ ਬਖਸ਼ਾਂਗੀ ਜਦ ਤੀਕ ਤੂੰ ਆਪਣੇ ਪੁਰਖਾਂ ਦੀ ਚਿੱਟੀ ਚੱਦਰ 'ਤੇ ਲੱਗਾ ਦਾਗ਼ ਨਾ ਧੋ ਛੱਡੇਂ।..." ਮੇਰੀਆਂ ਅੱਖਾਂ ਵਿਚ ਖ਼ੂਨ ਉਤਰ ਆਇਆ। ਗੁੱਸੇ ਨਾਲ ਦੇਸੀ ਬੰਦੂਕ ਵਿਚ ਬਾਰੂਦ ਭਰਿਆ ਤੇ ਦੋਹਾਂ ਨੂੰ ਖ਼ਤਮ ਕਰਨ ਲਈ ਘਰੋਂ ਤੁਰ ਪਿਆ- ਮੈਂ ਗੰਦ ਖਿਲਾਰਨ ਵਾਲੇ ਇਨ੍ਹਾਂ ਕੀੜਿਆਂ ਨੂੰ ਲਲਕਾਰਿਆ ਤੇ ਬੰਦੂਕ ਦਾ ਘੋੜਾ ਦਬਾ ਦਿੱਤਾ। ਪਰ ਇਨ੍ਹਾਂ ਦੀ ਕਿਸਮਤ, ਬੰਦੂਕ ਚੱਲੀ ਹੀ ਨਹੀਂ। ਅ਼ਲੀਆ ਮੇਰੇ ਉਪਰ ਕੁੱਦ ਕੇ ਪੈ ਗਿਆ ਤੇ ਅਸੀਂ ਦੋਵੇਂ ਗੁੱਥਮ ਗੁੱਥਾ ਹੋ ਗਏ... ਤੇ ਫੇਰ ਇਸ ਬਦਜ਼ਾਤ ਔਰਤ ਨੇ ਮੇਰੇ ਸਿਰ ਵਿਚ ਕੁਹਾੜੀ ਦੀਆਂ ਤਿੰਨ ਸੱਟਾਂ ਮਾਰੀਆਂ ਤੇ ਮੈਂ ਰੱਤ ਵਿਚ ਲੱਤ ਪੱਤ... ਜ਼ਮੀਨ 'ਤੇ ਢੇਰ ਹੋ ਗਿਆ- ਇਨ੍ਹਾਂ ਦੋਹਾਂ ਮੇਰੀ ਲਾਸ਼ ਨੂੰ ਠਿਕਾਣੇ ਲਾਣ ਦਾ ਮਨਸੂਬਾ ਬਣਾਇਆ। ਪਹਿਲੂ ਅਲੀਏ ਨੇ ਮੇਰੀਆਂ ਬਾਹਾਂ ਕੱਟੀਆਂ, ਫੇਰ ਮੇਰਾ ਸਿਰ ਧੜ ਤੋਂ ਵੱਖ ਕਰਕੇ ਉਹਦੀ ਚਮੜੀ ਉਤਾਰੀ ਤਾਂ ਜੋ ਮੇਰੀ ਸ਼ਨਾਖ਼ਤ ਨਾ ਹੋ ਸਕੇ। ਫੇਰ ਲੱਤਾਂ ਦੇ ਡੱਕਰੇ ਕੀਤੇ। ਬਾਹਵਾਂ ਤੇ ਖੋਪੜੀ ਹੱਟੀ ਵਾਲੇ ਤਲਾਹ ਵਿਚ ਸੁੱਟ ਛੱਡੀ। ਇਸ ਗੱਲ ਨੂੰ ਛੇ ਮਹੀਨੇ ਹੋ ਗਏ ਨੇ। ਮੇਰੀ ਬੁੱਢੀ ਮਾਂ ਬਹੁਤ ਰੋਈ ਪਿੱਟੀ। ਉਹਨੇ ਹਾਕਮਾਂ ਅੱਗੇ ਬੜੀ ਫਰਿਆਦ ਕੀਤੀ ਪਰ ਸਬੂਤ ਨਾ ਮਿਲਣ ਕਾਰਨ ਕੁਝ ਨਹੀਂ ਬਣਿਆ। ਮੇਰੀ ਰੂਹ ਭਟਕ ਰਹੀ ਏ। ਮੇਰੀ ਰੂਹ ਨੂੰ ਚੈਨ ਨਹੀਂ ਮਿਲ ਰਿਹਾ। ਮੈਂ ਬਦਲਾ ਲੈਣਾ ਚਾਹੁਣਾ।"

"ਪਰ ਤੂੰ ਆਪਣੇ ਕਤਲ ਦਾ ਬਦਲਾ ਕਿੰਝ ਲੈ ਸਕਦਾ ਏਂ।" ਮੈਂ ਆਪਣਾ ਆਪ ਸੰਭਾਲਦਿਆਂ ਹੋਇਆਂ ਪੁੱਛਿਆ।... "ਤੇਰੀ ਮਦਦ ਨਾਲ, ਤੂੰ ਜੇ ਪੁਲਿਸ ਨੂੰ ਮੇਰੇ ਕਤਲ ਦੀ ਕਹਾਣੀ ਸੁਣਾਵੇਂ, ਨਾਲੇ ਮੌਕੇ 'ਤੇ ਉਨ੍ਹਾਂ ਨੂੰ ਲਿਆ ਕੇ ਉਹ ਸਾਰੀਆਂ ਥਾਵਾਂ ਦੱਸੇਂ ਤਾਂ ਪੁਲਿਸ ਨੂੰ ਮੇਰੇ ਸਰੀਰ ਦੇ ਸਾਰੇ ਕੱਟੇ ਹੋਏ ਅੰਗ ਮਿਲ ਜਾਣਗੇ। ਤੇ ਇਨ੍ਹਾਂ ਕਾਤਲਾਂ 'ਤੇ ਮੁਕੱਦਮਾ ਚੱਲੇਗਾ। ਸਾਰੇ ਸਬੂਤ ਹੋਣ ਕਾਰਨ ਇਨ੍ਹਾਂ ਨੂੰ ਸਜ਼ਾ ਮਿਲੇਗੀ ਅਤੇ ਮੇਰੀ ਰੂਹ ਨੂੰ ਸ਼ਾਂਤੀ। ਦਸ ਕੀ ਤੂੰ ਮੇਰਾ ਕੰਮ ਕਰੇਂਗਾ, ਮੇਰੀ ਰੂਹ ਦੀ ਸ਼ਾਂਤੀ ਲਈ? ਜ਼ੁਲਮ ਨੂੰ ਮਿਟਾਣ ਲਈ, ਕਾਤਲਾਂ ਨੂੰ ਕਾਨੂੰਨ ਦੇ ਸ਼ਿਕੰਜੇ ਵਿਚ ਫਸਾਣ ਲਈ, ਹੱਕ ਤੇ ਇਨਸਾਫ਼ ਨੂੰ ਜ਼ਿੰਦਾ ਰੱਖਣ ਲਈ। ਦੱਸ ਕੀ ਤੂੰ ਮੇਰਾ ਕੰਮ ਕਰੇਂਗਾ?" ਉਹ ਬੜੀ ਬੇਤਾਬੀ ਨਾਲ ਬੋਲਿਆ।

"ਮੈਂ ਵਾਅਦਾ ਕਰਦਾ ਹਾਂ ਕਿ ਮੈਂ ਤੇਰੇ ਹਤਿਆਰੇ ਦੇ ਗਲ ਫ਼ਾਂਸੀ ਦਾ ਫਾਹ

ਜ਼ਰੂਰ ਪੁਆਵਾਂਗਾ।"

ਮੇਰੀ ਗੱਲ ਸੁਣਦਿਆਂ ਹੀ ਉਹ ਪਰਛਾਵਾਂ ਗਾਇਬ ਹੋ ਗਿਆ ਤੇ ਫੇਰ ਖੌਰੇ ਕਦੋਂ ਮੇਰੀ ਅੱਖ ਲੱਗ ਗਈ। ਸੂਰਜ ਦੀ ਪਹਿਲੀ ਛਿੱਟ ਨਾਲ ਮੇਰੀ ਜਾਗ ਖੁਲ੍ਹ ਗਈ। ਰਾਤ ਦਾ ਹਾਦਸਾ ਮੇਰੀਆਂ ਅੱਖਾਂ ਅੱਗੇ ਇਕ ਸੁਫ਼ਨਾ ਬਣ ਕੇ ਨੱਚਣ ਲੱਗਾ- ਮੈਂ ਉਥੋਂ ਚਲ ਪਿਆ ਤੇ ਦੋ ਘੰਟਿਆਂ ਮਗਰੋਂ ਲਾਟੀ ਪਹੁੰਚ ਗਿਆ। ਮੈਨੂੰ ਵੇਖ ਕੇ ਸਹੁਰੀਏ ਬਹੁਤ ਖ਼ੁਸ਼ ਹੋਏ। ਖ਼ਾਸ ਕਰ ਮੇਰੀ ਗੱਦਣ। ਮੇਰੀ ਬੜੀ ਆਓ ਭਗਤ ਹੋਣ ਲੱਗੀ ਪਰ ਮੇਰੇ ਦਿਮਾਗ਼ 'ਤੇ ਰਾਤ ਦੀ ਘਟਨਾ ਦਾ ਭਾਰ ਸੀ। ਮੈਂ ਹੱਥ ਮੂੰਹ ਧੋ ਕੇ ਰੋਟੀ ਖਾਧੀ ਤੇ ਸੋਚਾਂ ਵਿਚ ਡੁਬਿਆ ਤੱਤੇ ਪਾਣੀ ਵੱਲ ਤੁਰ ਪਿਆ। ਮੈਂ ਲੋਹੇ ਦੇ ਉਸ ਪਹਾੜ ਨੂੰ ਵੇਖਦਾ ਰਿਹਾ, ਜਿਸ ਵਿਚੋਂ ਨਿਕਲ ਰਹੇ ਪਾਣੀ ਵਿਚ ਲੋਹੇ ਦੀ ਮੁਸ਼ਕ ਆਉਂਦੀ ਏ। ਮੇਰਾ ਦਿਲ ਉਥੇ ਵੀ ਨਹੀਂ ਲੱਗਿਆ। ਮੈਂ ਮੁੜ ਘਰ ਪਰਤ ਆਇਆ।

"ਬਾਪੂ! ਕੀ ਬੰਧੋਲ ਵਿਚ ਕੋਈ ਗਨੀਆਂ ਰਹਿੰਦਾ ਹੈ।" ਮੈਂ ਆਪਣੇ ਸਹੁਰੇ ਨੂੰ ਪੁੱਛਿਆ।

"ਆਹੋ! ਰਹਿੰਦਾ ਏ, ਪਰ ਉਸੀ ਛੇ ਮਹੀਨੇ ਹੋਈਗੇ ਨੇ, ਉਹ ਪਰਤੋਈਏ ਪਿੰਡ ਨਹੀਂ ਆਇਆ।"

"ਕਿਉਂ ਉਸ ਨੂੰ ਕਿਸੇ ਕਤਲ ਕਰ ਦਿੱਤਾ ਏ?'

"ਪੁੱਤਰ ਅਸੇਂ ਗੀ ਕਿੱਛ ਪਤਾ ਨਹੀਂ ਪਰ ਗਨੀਏ ਦੀ ਮਾਉ ਨੇ ਬੜਾ ਰੋਣ ਪਿੱਟਣ ਪਾਇਆ ਥਾ। ਉਹ ਗਲਾਂਦੀ ਥੀ ਜੇ ਪੰਗਾਰਾ ਆਲੇ ਆਲੀਏ ਨੇ ਨਾੜੇ ਪੂਤਰੇ ਗੀ ਮਾਰੀ ਉੜਿਆ ਏ। ਪੁਲਸ ਅਲੀਏ ਗੀ ਪਕੜੀ ਲਈ ਗਈ ਥੀ ਪਰ ਉਸੀ ਮਗਰੂਆਂ ਛੱਡੀ ਉੜਿਆ ਥਾ।"

ਮੇਰੇ ਦਿਲ ਦਾ ਭਾਰ ਹੌਲਾ ਹੋਇਆ। ਕੱਲ ਰਾਤ ਦੀ ਘਟਨਾ ਇਕ ਹਕੀਕਤ ਬਣ ਕੇ ਸਾਹਮਣੇ ਆ ਗਈ ਸੀ- ਤੇ ਫੇਰ ਤੀਜੇ ਦਿਨ ਮੈਂ ਇਕ ਨਵੇਂ ਸਫ਼ਰ ਵਲ ਤੁਰ ਪਿਆ। ਇਕ ਦਿਹਾੜੀ ਦੇ ਪੈਦਲ ਸਫ਼ਰ ਮਗਰੋਂ ਮੈਂ ਪੁਲਿਸ ਚੌਕੀ ਬਸੰਤ ਗੜ੍ਹ ਪਹੁੰਚ ਗਿਆ।

-"ਅੱਜ ਤੋਂ ਛੇ ਮਹੀਨੇ ਪਹਿਲਾਂ ਪੰਗਾਰਾ ਪਿੰਡ ਵਿਚ ਕਤਲ ਹੋਇਆ ਸੀ। ਮੈਂ ਉਸ ਕਤਲ ਦਾ ਐਨੀ ਗੁਆਹ ਹਾਂ। ਮੈਂ ਕਾਤਲ ਨੂੰ ਚੰਗੀ ਤਰ੍ਹਾਂ ਪਛਾਣਦਾ ਹਾਂ ਤੇ ਮਕਤੂਲ ਦੀ ਲਾਸ਼ ਦੇ ਡਕਰੇ ਵੀ ਦੱਸ ਸਕਦਾ ਹਾਂ।"... ਪੁਲਿਸ ਨੇ ਮੇਰੇ ਬਿਆਨ ਕਲਮ ਬੰਦ ਕੀਤੇ ਤੇ ਸਬ ਇੰਸਪੈਕਟਰ ਪੰਜ ਸਿਪਾਹੀਆਂ ਨੂੰ ਨਾਲ ਲੈ ਕੇ ਮੇਰੇ ਨਾਲ ਤੁਰ ਪਿਆ। - ਮੇਰੀਆਂ ਦਸੀਆਂ ਹੋਈਆਂ ਥਾਵਾਂ ਤੋਂ ਪੁਲਿਸ ਨੇ ਇਨਸਾਨੀ ਸਰੀਰ ਦੀਆਂ ਹੱਡੀਆਂ ਬਰਾਮਦ ਕਰ ਲਈਆਂ- ਅਲੀਏ ਤੇ ਉਹਦੀ ਨਵੀਂ ਪਤਨੀ ਨੂੰ ਪੁਲਿਸ ਨੇ ਫੜ ਲਿਆ। ਪਾਠਕ ਹੁਣ ਸਮਝਣਗੇ ਕਿ ਮੁਲਜ਼ਮਾਂ ਤੇ ਦੋਸ਼ੀਆਂ ਤੇ ਮੁਕੱਦਮਾ ਚਲਣ ਮਗਰੋਂ ਉਨ੍ਹਾਂ ਨੂੰ ਸਜ਼ਾ ਹੋਵੇਗੀ ਤੇ ਇੰਝ ਇਸ ਕਹਾਣੀ ਦਾ ਅੰਤ

ਹੋ ਜਾਏਗਾ ਪਰ ਇਸ ਕਹਾਣੀ ਦਾ ਅੰਜ਼ਾਮ ਇੰਝ ਰਵਾਇਤੀ ਢੰਗ ਨਾਲ ਨਹੀਂ ਹੋਇਆ। ਇਸ ਕਹਾਣੀ ਨੇ ਤਾਂ ਇਕ ਨਵਾਂ ਮੋੜ ਲਿਆ ਹੈ। ਇਸ ਕਹਾਣੀ ਵਿਚ ਵੀ ਮੁਕੱਦਮਾ ਚਲਿਆ, ਸਗੋਂ ਦੋ ਸਾਲਾਂ ਤੀਕਰ ਲੰਮਕੋਂਦਾ ਰਿਹਾ ਅਤੇ ਦੋ ਵਰ੍ਹੇ ਤਕ ਅਦਾਲਤ ਵਿਚ ਹਾਜ਼ਰੀ ਦਿੰਦਿਆਂ-ਦਿੰਦਿਆਂ ਮੇਰੀ ਮੱਤ ਮਾਰੀ ਗਈ। ਮੈਂ ਅਦਾਲਤ ਸਾਹਮਣੇ ਕਤਲ ਦੇ ਸਬੂਤ ਵਿਚ ਉਸ ਰਾਤ ਵਾਲੀ ਘਟਨਾ ਸੁਣਾਂਦਾ ਰਿਹਾ ਪਰ ਕਿਸੇ ਨੂੰ ਮੇਰੀ ਗੱਲ ਦਾ ਯਕੀਨ ਨਹੀਂ ਆਇਆ। ਉਲਟਾ ਪੁਲਸ ਤੇ ਅਦਾਲਤ ਮੈਨੂੰ ਹੀ ਇਸ ਮੁਕੱਦਮੇ ਵਿਚ ਫਸਾਣ ਲੱਗੀ ਸੀ ਪਰ ਰੱਬ ਦਾ ਸ਼ੁਕਰ ਹੋਇਆ ਕਿ ਲਾਟੀ ਪੁੱਜਣ 'ਤੇ ਦੋ ਦਿਨ ਪਹਿਲਾਂ ਤਕ ਮੇਰੀ ਹਾਜ਼ਰੀ ਆਪਣੇ ਦਫ਼ਤਰ ਵਿਚ ਪੂਰੀ ਸੀ ਤੇ ਸਾਰੇ ਪਿੰਡ ਨੇ ਮੇਰੇ ਹੱਕ ਵਿਚ ਸ਼ਹਾਦਤਾਂ ਦਿੱਤੀਆਂ ਸਨ... ਖ਼ੈਰ, ਜੱਜ ਸਾਹਿਬ ਤੇ ਪੁਲਿਸ ਦਾ ਵਤੀਰਾ ਦਿਨੋ ਦਿਨ ਰੁੱਖਾ ਹੁੰਦਾ ਗਿਆ ਤੇ ਅਖ਼ੀਰ ਜੱਜ ਸਾਹਿਬ ਨੇ ਆਪਣਾ ਫ਼ੈਸਲਾ ਸੁਣਾ ਦਿੱਤਾ:

"ਡਾਕਟਰੀ ਰਿਪੋਰਟ ਅਨੁਸਾਰ ਇਹ ਗੱਲ ਤਾਂ ਠੀਕ ਹੈ ਪਈ ਇਸ ਕੇਸ ਵਿਚ ਖੋਪੜੀ ਤੇ ਹੱਡੀਆਂ ਇਕ ਇਨਸਾਨ ਦੀਆਂ ਨੇ ਪਰ ਸ਼ਹਾਦਤਾਂ ਰਾਹੀਂ ਇਸ ਗੱਲ ਦਾ ਕੋਈ ਸਬੂਤ ਨਹੀਂ ਹੈ ਕਿ ਹੱਡੀਆਂ ਜਾਂ ਖੋਪੜੀ ਗਨੀਏ ਦੀ ਹੈ, ਜਿਹਨੂੰ ਸ਼ਾਇਦ ਕੋਈ ਰਿੱਛ ਖਾ ਗਿਆ ਹੈ। ਤੇ ਨਾ ਹੀ ਮੁਕੱਦਮੇ ਦੇ ਦੌਰਾਨ ਕੋਈ ਅਜਿਹਾ ਚਸ਼ਮਦੀਦ ਗੁਆਹ ਪੇਸ਼ ਹੋਇਆ ਹੈ ਜਿੰਨੇ ਅਲੀਏ ਨੂੰ ਗਨੀਏ ਦਾ ਕਤਲ ਕਰਦਿਆਂ ਵੇਖਿਆ ਹੋਵੇ। ਇਸ ਲਈ ਅਦਾਲਤ ਅਲੀਏ ਤੇ ਉਹਦੀ ਸੁਆਣੀ ਨੂੰ ਇੱਜ਼ਤ ਨਾਲ ਇਸ ਮੁਕੱਦਮੇ ਤੋਂ ਬਰੀ ਕਰਦੀ ਹੈ।"

– ਹੁਣ ਚੋਖਾ ਚਿਰ ਹੋ ਗਿਆ ਏ... ਮੈਨੂੰ ਆਪਣੇ ਸਹੁਰਿਆਂ ਦੇ ਘਰ ਗਏ ਹੋਏ। ਮੇਰੀ ਗੱਦਣ ਕਈ ਵਾਰੀ ਮੈਨੂੰ ਲਾਟੀ ਜਾਣ ਲਈ ਤਰਲੇ ਪਾਉਂਦੀ ਏ ਪਰ ਮੈਂ ਤਾਂ ਹੁਣ ਉਧਮਪੁਰ ਦੇ ਜ਼ਿਲ੍ਹੇ ਵਿਚੋਂ ਹੀ ਆਪਣੀ ਬਦਲੀ ਕਰਾਣ ਲਈ ਸੋਚ ਰਿਹਾ ਹਾਂ। ਤੁਸੀਂ ਤਾਂ ਸਮਝ ਹੀ ਗਏ ਹੋਵੋਗੇ ਕਿ ਕਿਉਂ।

•

# ਮੈਲੀ ਧੁੱਪ

ਅੱਜ ਕੰਬਖ਼ਤ ਦੋਏਂ ਕਲਰਕ ਛੁੱਟੀ 'ਤੇ ਨੇ। ਮੈਂ ਇਕੱਲਾ ਕਿੰਨਾ ਕੰਮ ਕਰ ਸਕਣਾ। ਅੱਗੋਂ ਫਿਰ ਅਦਾਲਤਾਂ ਦੇ ਕੰਮ...। ਕਿਸੇ ਦਾ ਫ਼ੈਸਲਾ, ਕਿਸੇ ਦੀ ਤਾਰੀਖ਼, ਬਸ ਸਾਰੀ ਦਿਹਾੜੀ ਭੀੜ ਲੱਗੀ ਰਹਿੰਦੀ ਹੈ, ਜਿਵੇਂ ਅਦਾਲਤ ਨਾ ਹੋਈ ਰਾਸ਼ਨ ਜਾਂ ਤੇਲ ਦੀ ਦੁਕਾਨ ਹੋ ਗਈ। ਲੋਕੀਂ ਮੀਲਾਂ ਦਾ ਸਫ਼ਰ ਕਰਕੇ ਇਥੇ ਆਉਂਦੇ ਨੇ ਅਤੇ ਸਾਰਾ ਦਿਨ ਭੰਨ ਕੇ ਸ਼ਾਮੀਂ ਆਟੇ, ਤੇਲ ਦੇ ਗਾਹਕਾਂ ਵਾਂਗਰ ਖ਼ਾਲੀ ਹੱਥ ਮੁੜ ਜਾਂਦੇ ਨੇ। ਲੋਕਾਂ ਦੀ ਭੀੜ ਵਾਂਗ ਮੇਰੀ ਮੇਜ਼ ਉਤੇ ਵੀ ਫ਼ਾਇਲਾਂ ਦੀ ਭੀੜ ਲੱਗੀ ਰਹਿੰਦੀ ਹੈ। ਹਰ ਫ਼ਾਈਲ ਕਹਿੰਦੀ ਹੈ ਕਿ ਮੇਰੇ ਹੱਥ ਪਹਿਲਾਂ ਉਸੇ ਨੂੰ ਹੀ ਚੁਕਣ ਪਰ ਦਫ਼ਤਰ ਖ਼ਾਸ ਕਰ ਅਦਾਲਤਾਂ ਵਿਚ ਕੰਮ ਕਰਨ ਦੇ ਕੁਝ ਖ਼ਾਸ ਅਸੂਲ ਬਣੇ ਹੁੰਦੇ ਨੇ ਜਿਨ੍ਹਾਂ ਦੀ ਅਸੀਂ ਖ਼ਿਲਾਫ਼ ਵਰਜ਼ੀ ਨਹੀਂ ਕਰ ਸਕਦੇ, ਭਾਵੇਂ ਫ਼ਾਇਲਾਂ ਕਿੰਨੇ ਹੀ ਤਰਲੇ ਮਿੰਨਤਾਂ ਕਿਉਂ ਨਾ ਕਰਨ।

"ਬਾਬੂ! ਮਾਹਰੀ ਇਕ ਗੱਲ ਸੁਣੀਏ। ਹਮ ਦੂਰ ਦੁਰਾਡਿਉਂ ਆਇਆਂ ਵਾਂ।"

"ਚਲ ਬਾਬਾ! ਬਾਹਰ ਜਾ ਕੇ ਬਹਿ। ਸਵੇਰੇ-ਸਵੇਰੇ ਖ਼ੁੰਦਕ ਦੇਣ ਆ ਜਾਂਦੇ ਓ।" ਖੌਰੇ ਇਹ ਚਪੜਾਸੀ ਕਿੱਥੇ ਮਰ ਗਿਆ ਹੈ। ਇੰਨੀ ਡਾਹਢੀ ਠੰਡ ਹੈ ਕਿ ਕਮਰੇ ਵਿਚ ਬਹਿਣਾ ਹੀ ਔਖਾ ਹੋ ਗਿਆ ਹੈ। ਇਥੇ ਮਰਦਾ ਤਾਂ ਕਮਰੇ ਵਿਚ ਬੁਖ਼ਾਰੀ ਹੀ ਬਾਲ ਦਿੰਦਾ। ਪਰ ਅੱਜ ਦੇ ਚਪੜਾਸੀ ਹੱਡ-ਹਰਾਮ ਤੇ ਕੰਮ ਚੋਰ।

ਗਿਆਰਾਂ ਵੱਜਣ ਲੱਗੇ ਨੇ ਪਰ ਹਾਲੀਂ ਤੀਕਰ ਜੱਜ ਸਾਹਿਬ ਨਹੀਂ ਆਏ। ਵੱਡੇ ਅਫ਼ਸਰ ਜੁ ਹੋਏ, ਉਨ੍ਹਾਂ ਨੂੰ ਕਿਨ੍ਹੇ ਪੁੱਛਣਾ ਹੈ, ਪਰ ਮੈਂ ਜੇ ਦਸ ਮਿੰਟ ਵੀ ਦੇਰ ਨਾਲ ਆਵਾਂ ਤਾਂ ਸਾਰੀ ਅਦਾਲਤ ਵਿਚ ਕਿਆਮਤ ਆ ਜਾਂਦੀ ਹੈ... ਚਲੋ, ਜੱਜ ਸਾਹਿਬ ਦੇ ਆਉਣ ਤੋੜੀ ਅੱਜ ਦੇ ਕੇਸ ਆਪਣੇ ਹਿਸਾਬ ਨਾਲ ਉਨ੍ਹਾਂ ਦੀ ਮੇਜ਼ ਉਤੇ ਰੱਖ ਛੱਡਾਂ। ਉਹ ਹੁਣ ਆਉਣ ਹੀ ਵਾਲੇ ਹੋਣਗੇ।

"ਬਾਬੂ ਜੀ ਪੈਰੀਂ ਪੈਣਾ। ਸ਼੍ਰੀਮਾਨ ਸਾਡੀ ਤਾਰੀਖ਼ ਅਗਲੇ ਮਹੀਨੇ ਦੀ ਪਾਈ ਛੋੜੋ। ਸਾਹੜੀਆਂ ਗਵਾਹੀਆਂ ਅੱਜਕਲ੍ਹ ਖੇਤਰੇ 'ਚ ਰੁਹੜੂ ਦੇ ਰਹੀਆਂ ਨੇ। ਆਉਂ ਤੁੱਸੋਂ ਪਹਿਲੂੰ ਵੀ ਮਿਲਿਆ ਹਾ। ਦੋਉਂ ਕਿੱਲੋ ਦੇਸੀ ਘਿਉ ਤੇ ਮੱਠਾ ਵੀ ਲਿਆਇਆ ਹਾ।"

"ਆਹੋ ਭਾਈ ਯਾਦ ਹੈ ਮੈਨੂੰ। ਤੇਰੀ ਤਾਰੀਖ਼ ਅਗਲੇ ਮਹੀਨੇ ਦੀ ਪੱਚੀ ਰੱਖੀ ਹੈ। ਜੱਜ ਸਾਹਿਬ ਨੂੰ ਆ ਲੈਣ ਦੇ, ਸਿਰਫ਼ ਦਸਤਖ਼ਤ ਕਰਾਣੇ ਬਾਕੀ ਨੇ।"

"ਬਾਬੂ ਮਾਹਰਾ ਬੁੱਢਾ ਗੀ ਵੀ ਸੁਣੀਏ। ਮਾਹਰੋ ਕੇਸ...।"

"ਬਾਬਾ ਜੱਜ ਸਾਹਿਬ ਨੂੰ ਆ ਲੈਣ ਦੇ ਨਾ; ਤੇਰੀ ਮਿਸਲ ਵੀ ਪੇਸ਼ ਕਰ ਦਿਆਂਗਾ।"

"ਬਾਬੂ ਜੀ ਅੱਜ ਸਾਨੂੰ ਫ਼ਾਰਗ ਕਰ ਦਿਉ। ਆਪਾਂ ਰੋਜ਼ ਰੋਜ਼ ਪਟਿਆਲੇ ਤੋਂ ਪੇਸ਼ੀ ਭੁਗਤਣ ਨਹੀਂ ਆ ਸਕਦੇ।"

"ਇਹ ਗੱਲ ਸਰਦਾਰ ਜੀ ਕੁੜੀਆਂ ਨੂੰ ਛੇੜਣ ਤੋਂ ਪਹਿਲਾਂ ਸੋਚਣੀ ਚਾਹੀਦੀ ਸੀ ਨਾ। ਲੋਕਾਂ ਦੇ ਜ਼ਮੀਰ ਵੇਖੋ ਆਉਂਦੇ ਯਾਤਰਾ ਕਰਨ ਨੇ ਪਰ ਕਰਦੇ ਆਸ਼ਕੀਆਂ ਨੇ।"

"ਓਏ ਬਾਬੂ! ਆਪਾਂ ਵੀ ਮਾਵਾਂ-ਭੈਣਾਂ ਵਾਲੇ ਹਾਂ। ਉਸ ਦਿਨ ਤਾਂ ਐਵੇਂ ਖਾ-ਪੀ ਕੇ ਪੁਲਿਸ ਵਾਲਿਆਂ ਨਾਲ ਮਾੜੀ ਜੇਹੀ ਉੱਚੀ ਨੀਵੀਂ ਹੋ ਗਈ ਸੀ ਅਤੇ ਉਨ੍ਹਾਂ ਦਫ਼ਾਅ 109 ਲਾ ਕੇ ਸਾਨੂੰ ਅਵਾਰਾਗਰਦੀ ਦੇ ਜ਼ੁਰਮ ਵਿਚ ਬੰਨ੍ਹ ਲਿਆ। ਹੁਣ ਤੂੰ ਮਿਹਰਬਾਨੀ ਕਰ ਤੇ ਅੱਜ ਸਾਡੀ ਖ਼ਲਾਸੀ ਕਰਾ ਦੇ। ਬਾਕੀ ਤੇਰਾ ਚਾਅ-ਪਾਣੀ ਤੇ ਬੋਤਲ ਸਹੀ ਹੈ।"

"ਸਰਦਾਰ ਜੀ! ਇਥੇ ਤੁਹਾਡੇ ਕੋਲੋਂ ਵੀ ਡਾਹਢੇ ਮਜਬੂਰ ਲੋਕੀਂ ਵੀ ਆਉਂਦੇ ਨੇ। ਤੁਹਾਡੀ ਮਿਸਲ ਵੀ ਵਾਰੀ ਸਿਰ ਚੁੱਕੀ ਜਾਏਗੀ। ਬਾਕੀ ਬੋਤਲ-ਸ਼ੋਤਲ ਦਾ ਕੋਈ ਸਵਾਲ ਨਹੀਂ, ਇਹ ਅਦਾਲਤ ਹੈ ਕੋਈ ਠੇਕਾ ਨਹੀਂ।... ਲੋ ਜੀ ਜੱਜ ਸਾਹਿਬ ਵੀ ਆ ਗਏ ਨੇ।" "ਨਮਸਤੇ ਜਨਾਬ"... "ਨਮਸਤੇ"...

"ਇਕ ਤਾਂ ਇਸ ਬੁੱਢੇ ਨੇ ਤੰਗ ਕਰ ਛੱਡਿਆ ਹੈ। ਬਾਬਾ ਚੁੱਪ ਕਰ ਹਾਂ, ਸਾਹਿਬ ਅੰਦਰ ਬੈਠੇ ਨੇ ਸ਼ੋਰ ਨਾ ਮਚਾ ਵਾਰੀ ਸਿਰ ਤੇਰਾ ਕੇਸ ਵੀ ਚੁਕਣੇ ਆਂ ਤੂੰ ਆਪਣਾ ਵਕੀਲ ਢੂੰਡ ਕੇ ਲਿਆ।"

"ਬਾਬੂ! ਪਹਿਲਾਂ ਮਾਹਰੀ ਪੂਰੀ ਗੱਲ ਤਾਂ ਸੁਣ।"

"ਚੰਗਾ ਬਈ ਤੇਰੀ ਗੱਲ ਵੀ ਸੁਣਦੇ ਹਾਂ ਪਰ ਪਹਿਲਾਂ ਕੰਮ ਤਾਂ ਕਰ ਲੈਣ ਦੇ।" ਜੱਜ ਸਾਹਿਬ ਦੇ ਬਹਿੰਦਿਆਂ ਹੀ ਆਵਾਜ਼ਾਂ ਪੈਣ ਲੱਗੀਆਂ, ਫ਼ਾਇਲਾਂ ਚੁਕੌਣ ਲੱਗੀਆਂ, ਬਹਿਸਾਂ ਹੋਣ ਲੱਗੀਆਂ, ਫ਼ੈਸਲੇ ਹੁੰਦੇ ਗਏ, ਤਾਰੀਖ਼ਾਂ ਪੈਂਦੀਆਂ ਗਈਆਂ... ਤੇ ਕੁਝ ਚਾਰ ਘੰਟੇ ਮਗਰੋਂ ਮੈਂ ਅਦਾਲਤ ਦੇ ਕਮਰੇ 'ਚੋਂ ਬਾਹਰ ਆਇਆ। ਮੇਰੇ ਕੰਨਾਂ ਵਿਚ ਇਕਦਮ ਤੋੜਦੀ ਹੋਈ ਆਵਾਜ਼ ਪਈ। ਉਹ ਬੁੱਢਾ ਗੁੱਜਰ ਮੈਨੂੰ ਉਡੀਕ ਰਿਹਾ ਸੀ।

"ਬਾਬਾ! ਤੂੰ ਅਜੇ ਗਿਆ ਨਈ। ਤੇਰਾ ਕੇਸ ਕਿੱਥੇ ਹੈ?"

"ਬਾਬੂ! ਤਮਨੇ ਮਾਹਰੀ ਗੱਲ ਸੁਣੀ ਹੀ ਨਈਂ। ਤਮ ਜੇ ਮਾਹਰੀ ਗੱਲ ਪੂਰੀ

ਤਰ੍ਹਾਂ ਸੁਣਤੋ ਤਾਂ ਤਿੰਨਾ ਪਤਾ ਚਲਤੋ ਕਿ ਮਾਹਰੋ ਕੇਸ ਕੇਹ ਹੈ। ਹਮ ਸਵੇਰ ਦਾ ਭੁੱਖਾ ਭਾਨੋਂ ਤੇਰੀ ਉਡੀਕ ਮਾ ਬੈਠਾ ਹਾਂ।"

ਮੈਂ ਬੁੱਢੇ ਵੱਲ ਤਰੋਹ ਕੇ ਵੇਖਿਆ। ਮੈਨੂੰ ਆਪਣੇ ਵਤੀਰੇ 'ਤੇ ਸ਼ਰਮ ਆਈ। ਮੈਂ ਵੇਖਿਆ ਬੁੱਢੇ ਦੀਆਂ ਅੱਖਾਂ ਵਿਚ ਦਰਦ ਦਾ ਦਰਿਆ ਉੱਬਲ ਰਿਹਾ ਹੈ। ਮੈਂ ਉਸਨੂੰ ਕੁਰਸੀ 'ਤੇ ਬੈਠਾਇਆ ਤੇ ਚਾਅ ਤੇ ਕਚੌਰੀਆਂ ਮੰਗਵਾਈਆਂ। ਅਸਾਂ ਦੋਆਂ ਚਾਅ ਪੀਤੀ। ਫਿਰ ਮੈਂ ਉਸ ਨੂੰ ਪੂਰੀ ਗੱਲ ਸੁਣਾਉਣ ਲਈ ਕਿਹਾ। ਉਹਨੇ ਬੋਝੇ ਵਿਚੋਂ ਕਾਗ਼ਜ਼ਾਂ ਦਾ ਇਕ ਪੁਲੰਦਾ ਕੱਢ ਕੇ ਮੇਰੇ ਸਾਹਮਣੇ ਰੱਖਦਿਆਂ ਹੋਇਆਂ ਕਿਹਾ।

"ਬਾਬੂ! ਯਾ ਮਾਰੋ ਕਾਗਲ ਵੇਖ।" ਤੇ ਫਿਰ ਆਪ ਹੀ ਇਕ ਇੰਤਕਾਲ ਦੀ ਨਕਲ ਮੈਨੂੰ ਦੱਸਣ ਲੱਗਾ ਤੇ ਬੋਲਿਆ-

"ਯਾ ਵੇਖ ਬਾਬੂ! ਮਾਰੇ ਜੁੰਮਾ ਕੀ ਸਾਰੀ ਜਾਇਦਾਦ ਇਸ ਫਟਕਾ (ਕਾਗਜ਼) ਮਾ ਜ਼ਬਤ ਹੋ ਗਈ ਹੈ।"

ਮੈਂ ਇੰਤਕਾਲ ਦੀ ਨਕਲ ਪੜ੍ਹੀ। ਇਸ ਨਕਲ ਮੁਤਾਬਿਕ ਬੁੱਢੇ ਗੁੱਜਰ ਦੇ ਨਿੱਕੇ ਭਰਾ ਜੁੰਮੇ ਦੀ ਜ਼ਮੀਨ, ਤਹਿਸੀਲ ਗੂਲ ਗੁਲਾਬਗੜ੍ਹ ਦੇ ਪਿੰਡ ਦੇਵਲ ਵਿਚ ਸੀ ਤੇ ਕੋਈ ਪੰਦਰਾਂ ਕੁ ਸਾਲ ਪਹਿਲੂ ਇਸ ਜ਼ਮੀਨ ਉਤੇ ਸਰਕਾਰ ਨੇ ਕਬਜ਼ਾ ਕਰ ਲਿਆ ਸੀ। ਕਾਰਨ ਇਹ ਦਿੱਤਾ ਸੀ ਕਿ ਜੁੰਮਾ ਪਾਕਿਸਤਾਨ ਦੇ ਕਬਜ਼ੇ ਵਾਲੇ ਕਸ਼ਮੀਰ ਵਿਚ ਹਥਿਆਰ ਚਲਾਣ ਦੀ ਟ੍ਰੇਨਿੰਗ ਲੈ ਕੇ ਖਾੜਕੂਆਂ ਦੀ ਜਥੇਬੰਦੀ ਵਿਚ ਸ਼ਾਮਿਲ ਹੋ ਗਿਆ ਸੀ ਤੇ ਸਾਡੀਆਂ ਫ਼ੌਜਾਂ ਦੀ ਮੁਖ਼ਬਰੀ ਕਰਦਾ ਸੀ ਜਿਸ ਕਾਰਨ ਸਾਡੇ ਵੀਰ ਜਵਾਨਾਂ ਦਾ ਚੋਖਾ ਜਾਨੀ ਨੁਕਸਾਨ ਹੋਇਆ ਸੀ ਪਰ ਜਦ ਸਾਡੀਆਂ ਫ਼ੌਜਾਂ ਨੇ ਖਾੜਕੂਆਂ ਨੂੰ ਇਲਾਕੇ ਤੋਂ ਬਾਹਰ ਕੱਢ ਦਿੱਤਾ ਤਾਂ ਜੁੰਮਾ ਵੀ ਉਨ੍ਹਾਂ ਨਾਲ ਹੀ ਸਰਹੱਦ ਪਾਰ ਭੱਜ ਗਿਆ। ਇਸ ਲਈ ਸਰਕਾਰ ਨੇ ਉਸ ਨੂੰ ਦੇਸ਼ ਧ੍ਰੋਹੀ ਕਰਾਰ ਦੇ ਕੇ ਉਸਦੀ ਸਾਰੀ ਜਾਇਦਾਦ ਕੁਰਕ ਕਰ ਲਈ ਸੀ। ਮੈਂ ਕਾਗ਼ਜ਼ਾਂ ਵਿਚ ਸਰਕਾਰੀ ਹੁਕਮ ਦੀ ਨਕਲ ਵੀ ਦੇਖੀ ਤੇ ਬਾਬੇ ਨੂੰ ਸਾਰੀ ਗੱਲ ਸਮਝਾਈ। ਉਹ ਮੇਰੀਆਂ ਗੱਲਾਂ ਸੁਣ ਕੇ ਬੇਚੈਨ ਹੋ ਗਿਆ ਤੇ ਕਹਿਣ ਲੱਗਾ-

"ਬਾਬੂ! ਯਾ ਸੱਚ ਨਹੀਂ ਹੈ। ਯਾ ਚਿੱਟੋ ਝੂਠ ਹੈ। ਹਨੇਰ ਖੁਦਾ ਗੋ ਹੈ। ਤਮ ਮਿੰਨਾ ਦੱਸੋਂ, ਜਿਹੜੋ ਉਨ੍ਹਾਂ ਗੌਲਿਆਂ ਮਾ ਇਲਾਕਾ ਕੇ ਹਿੰਦੂ ਭੈਣ-ਭਰਾਵਾਂ ਕੋ ਆਪਣੇ ਘਰ ਮਾ ਰਖਿਉ ਥਾ ਉਹ ਕਿਵੇਂ ਗ਼ੱਦਾਰ ਬਣ ਗਹਿਉ। ਅਸਲ ਗੱਲ ਯੋ ਹੈ ਬਾਬੂ ਕਿ ਜਦ ਹਮਾਰਾ ਇਲਾਕੋ ਮਾਂ ਖਾੜਕੂ ਆਇਆ ਥਾ ਤਾਂ ਸਭ ਤੋਂ ਪਹਿਲਾਂ ਮਾਰੋ ਇਕ ਪੂਤ ਨੇ ਹੀ ਪੁਲਸ ਮਾ ਖ਼ਬਰ ਦਿੱਤੀ ਥੀ। ਪਰ ਪੁਲਸ ਕਾ ਕੋਈ ਵੀ ਸਿਪਾਹੀ ਅਦੋਂ ਉਥੇ ਫਤਕਿਉ ਵੀ ਨਾ। ਹਮ, ਹਮਾਰੋ ਭਰਾ ਤੇ ਮਾਰੋ ਪੂਤ ਉਸ ਘੜੀ ਪਿੰਡ ਗਾ ਸਾਰੇ ਹਿੰਦੂ ਭਰਾਵਾਂ ਤੇ ਭੈਣਾਂ ਕੋ ਆਪਣੇ ਘਰ ਮਾਂ ਲੁਕਾ ਕੇ ਰਖਿਉ। ਉਨ੍ਹਾਂ ਗਾ ਖ਼ਿਦਮਤ ਕਿਉ। ਆਪ ਭੁੱਖਾ ਰਿਹ ਕੇ ਉਨ੍ਹਾਂ ਗਾ ਰੋਟੀ ਖਵਾਈ। ਉਨ੍ਹਾਂ ਗੋ

ਬਚਾਣ ਕੀ ਖ਼ਾਤਿਰ ਖਾੜਕੂਆਂ ਕੋ ਦੁੱਧ, ਘਿਉ ਤੇ ਭੇਡ, ਬਕਰੋ ਦਿੱਤੋ ਤਾਂ ਜੇ ਵਾ ਮਾਰੋ ਇਲਾਕੋ ਮਾ ਤਬਾਹੀ ਨਾ ਮਚਾਵੇਂ ਤੇ ਹਿੰਦੂ ਭੈਣ-ਭਰਾਵਾਂ ਕੋ ਨੁਕਸਾਨ ਨਾ ਪਹੁੰਚਾਵੇਂ। ਬਾਬੂ! ਤਮ ਮਿੰਨਾ ਦੱਸੋਂ ਕਿ ਹਮ ਕਿਵੇਂ ਦ੍ਰੋਸ਼ ਦ੍ਰੋਹੀ ਬਣ ਗਿਉ ਅਤੇ ਜਿਹੜੋ ਖਾੜਕੂਆਂ ਕਾ ਰਸਤਾ ਦੱਸਤਾ ਹੋਵੇਂ; ਵਾ ਦੇਸ਼ ਭਗਤ ਕਹਾਵੇਂ ਅਤੇ ਹਮ ਦੇਸ਼ ਗ਼ੱਦਾਰ। ਕਿਆ ਸੋਣੋ ਇਨਸਾਫ਼ ਕੀਆ ਮਹਾਰੀ ਅੰਨੀ ਸਰਕਾਰ ਨੇ।"

"ਪਰ ਤੇਰਾ ਭਰਾ ਖਾੜਕੂਆਂ ਨਾਲ ਕਿਉਂ ਭੱਜ ਗਿਆ।"

"ਯਾ ਵੀ ਨਿਰਾ ਝੂਠ ਹੈ ਬਾਬੂ। ਕੌਣ ਕਹਿਤੋਂ ਕਿ ਵਾ ਉਨ੍ਹਾਂ ਨਾਲ ਭੱਜ ਗਇਉ। ਜੁੰਮਾ ਤਾਂ ਮਿਲੀਟੈਂਸੀ ਕੇ ਕੁਝ ਚਿਰ ਬਾਅਦ ਬਿਮਾਰੀ ਨਾਲ ਮਰ ਗਇਉ ਥਾ। ਉਸ ਨਾ ਕਬਰ ਦੇਵਲ ਵਿਚ ਅੱਜ ਵੀ ਮੌਜੂਦ ਹੈ। ਉਸ ਨਾ ਦੋ ਪੂਤ ਦੇਵਲ ਮਾ ਹੀ ਰਵੇਂ। ਬਿਚਾਰਿਆਂ ਗੀ ਮਾਂ ਵੀ ਪਿਛਲੇ ਸਾਲ ਮਰ ਗਈ ਹੈ। ਦੋਵੇਂ ਗਦਰੇ ਹਾਲੀਂ ਨਾ ਬਾਲਿਗ ਐਂ। ਹੂੰ, ਉਨ੍ਹਾਂ ਕੋ ਪਾਲਤਾ ਵਾਂ। ਕੀ ਕਰੂੰ, ਮੈਰੇ ਜੁੰਮਾ ਕੀ ਔਲਾਦ ਐਂ, ਮੇਰੇ ਭਰਾ ਕੋ ਪੂਤ।"

"ਪਰ ਬਾਬਾ! ਫਿਰ ਤੇਰੇ ਭਰਾ ਉਤੇ ਕਿੰਝ ਕੇਸ ਬਣ ਗਿਆ?"

"ਬਾਬੂ! ਗ਼ਰੀਬਾਂ ਕਾ ਹਰ ਕੋਈ ਲਤਾੜੇ। ਗ਼ਰੀਬ ਕਾ ਜੀਨੋ ਤੇ ਕੁੱਤਾ ਕਾ ਜੀਨੋ ਇਕ ਬਰਾਬਰ। ਸਾਡੇ ਪਿੰਡ ਮਾ ਇਕ ਸ਼ਾਹ ਦੁਕਾਨ ਕਰੇਂ। ਪਿੰਡ ਕਾ ਲੋਕਾਂ ਕਾ ਸਾਰਾ ਘਿਉ, ਮੱਖਣ, ਲੋਈਆਂ, ਕੰਬਲ ਤੇ ਫ਼ਸਲ... ਲੂਣ ਕਪੜੋ ਕਾ ਬਦਲੇ ਖਾ ਜਾਵੇਂ। ਬਿਆਜ ਤੇ ਲੋਕਾਂ ਗੋ ਪੈਸਾ ਦੇਵੇਂ। ਉਨ੍ਹਾਂ ਗੀ ਧੀ-ਭੈਣ ਕੀ ਇੱਜ਼ਤ ਕਾ ਸੌਦਾ ਕਰੇਂ। ਮੇਰੋ ਜੁੰਮਾ ਉਸ ਨਾਲ ਕਈ ਵਾਰ ਲੜਿਆ ਥਾ। ਬਸ, ਸ਼ਾਹ ਕੀ ਦੁਸ਼ਮਣੀ ਜੁੰਮਾ ਕੋ ਮਹਿੰਗੀ ਪਈ। ਮੌਕਾ ਮਿਲਤੋ ਹੀ ਸ਼ਾਹ ਨੇ ਜੁੰਮਾ ਕੀ ਪਿਠ ਮਾ ਛੁਰੀ ਖੋਬਿਉ। ਉਸ ਨਾ ਖ਼ਿਲਾਫ਼ ਝੂਠਾ ਕੇਸ ਬਣਾਇਉ। ਬੰਦੋ ਖ਼ਰੀਦ ਕੇ ਜੁੰਮਾ ਕੇ ਖ਼ਿਲਾਫ਼ ਗਵਾਹੀਆਂ ਭੁਗਤਾਈਆਂ। ਜੁੰਮਾ ਬੜਾ ਤੜਫਿਉ, ਕੁਰਲਾਇਉ ਆਪਣਾ ਹੱਕ ਮਾ ਬੜੀ ਸਫ਼ਾਈ ਪੇਸ਼ ਕਿਉ ਪਰ ਕੁਝ ਨਾ ਬਣਿਉ। ਜੁੰਮਾ ਕਸਾਈ ਨਾ ਬਕਰੋ ਬਣ ਗਿਉ। ਸਭ ਬਰਬਾਦ ਹੋ ਗਇਉ। ਬਾਬੂ! ਹਮ ਤਿਨਾ ਅਪਣੀ ਹਯਾਤੀ ਕਾ ਨਿਚੋੜ ਦੱਸੋਂ ਕਿ ਬੇ-ਇਨਸਾਫ਼ੀ ਹਮੇਸ਼ਾ ਕਮਜ਼ੋਰਾਂ ਤੇ ਗ਼ਰੀਬਾਂ ਪਰ ਹੀ ਹਮਲਾ ਕਰੇ। ਕਾਨੂੰਨ ਤੇ ਇਨਸਾਫ਼ ਤਲਵਾਰ ਗੀ ਨੋਕ ਜਾਂ ਪੈਸਾ ਕੀ ਛਣਕਾਰ ਤੇ ਲਿਖਿਆ ਜਾਵੇਂ। ਸੱਚ ਦਾ ਕੋਈ ਮੁੱਲ ਨਹੀਂ। ਬਾਬੂ! ਮਸਕੀਨ ਕਾ ਦਿਲ ਗਾ ਜ਼ਖ਼ਮ ਉਸਗੀਂ ਜ਼ਬਾਨ ਨਹੀਂ ਬਣ ਸਕਤੀ। ਦੁਖ ਤਕਲੀਫ਼ ਗ਼ਰੀਬ ਕਾ ਪਿੱਛਾ ਨਹੀਂ ਛੋੜਤੀ ਸਗੋਂ ਉਸਕਾ ਅੱਗੇ ਅੱਗੇ ਦੌੜਤੀ।"

"ਨਹੀਂ ਬਾਬਾ! ਇੰਝ ਨਹੀਂ ਸੋਚਦੇ। ਨਿਰਾਸ਼ ਹੋਣ ਦੀ ਕੋਈ ਲੋੜ ਨਹੀਂ। ਅਜੇ ਧਰਤੀ ਦੇ ਗੋਲੇ ਨੂੰ ਪੂਰਾ ਗ੍ਰਹਿਣ ਨਹੀਂ ਲੱਗਿਆ। ਹਾਲੇ ਵੀ ਲੋਅ ਦੇ ਦੀਵੇ ਜਗਦੇ ਨੇ, ਜਿਨ੍ਹਾਂ ਕਰਕੇ ਹੀ ਚਾਨਣ ਹੈ।"

"ਹੋਣ ਗੇ ਬਾਬੂ! ਪਰ ਹਮਨਾ ਕਿੱਤੇ ਨਹੀਂ ਵੇਖਿਉ। ਖ਼ੈਰ ਤਮ ਮਿਨਾ ਦੱਸੋਂ, ਮਿਨਾ ਸਮਝਾਵੇਂ ਕਿ ਹੂੰ ਕਿਸ ਕਾ ਅੱਗੇ ਅਪੀਲ ਕਰੂੰ।"

"ਬਾਬਾ! ਇਹ ਸਰਕਾਰੀ ਆਰਡਰ ਹੈ ਇਸ ਦੀ ਹੁਣ ਤੂੰ ਅਪੀਲ ਨਹੀਂ ਕਰ ਸਕਦਾ। ਅਪੀਲ ਕਰਨ ਦੀ ਮਿਆਦ ਤਾਂ 90 ਦਿਨ ਤੀਕਰ ਹੁੰਦੀ ਹੈ। ਪਰ ਤੇਰੇ ਕੇਸ ਵਿਚ ਤਾਂ ਕਈ 90 ਦਿਨ ਲੰਘ ਚੁੱਕੇ ਹਨ।"

"ਇਸ ਦਾ ਮਤਲਬ ਯਾ ਹੋਇਆ ਕਿ ਹੁਣ ਕੁਝ ਨਹੀਂ ਹੋ ਸਕਤੋ।" ਉਹ ਨਿੰਮੋਝਾਣ ਹੋ ਕੇ ਮੈਨੂੰ ਵੇਖਣ ਲੱਗਾ।

"ਹੋ ਕਿਉਂ ਨਹੀਂ ਸਕਦਾ ਬਾਬਾ! ਤੂੰ ਸਰਕਾਰੀ ਹੁਕਮ ਦੇ ਖ਼ਿਲਾਫ਼ ਹਾਈਕੋਰਟ ਦਾ ਬੂਹਾ ਖੜਕਾ। ਜੇ ਤੇਰੀਆਂ ਸ਼ਹਾਦਤਾਂ ਪੱਕੀਆਂ ਹੋਈਆਂ ਤਾਂ ਵਿਸ਼ਵਾਸ ਰੱਖ ਕਿ ਫ਼ੈਸਲਾ ਜ਼ਰੂਰ ਤੇਰੇ ਹੱਕ 'ਚ ਹੋਏਗਾ।"

"ਪਰ ਬਾਬੂ! ਉਮੀਦ ਕਾ ਭਾਂਡੋ ਤਾਂ ਸਦਾ ਖ਼ਾਲੀ ਰਵੇਂ।"

"ਬਾਬਾ ਜਿੱਥੇ ਛੜੀ ਆਸ ਹੀ ਰੱਖੀ ਜਾਵੇ ਤੇ ਬੰਦਾ ਆਪ ਕੁਝ ਨਾ ਕਰੇ ਉਥੇ ਦਾ ਭਾਂਡਾ ਖ਼ਾਲੀ ਹੀ ਰਵੇਗਾ। ਪਰ ਜਿਹੜਾ ਸੱਚੀ ਲਗਨ ਤੇ ਦ੍ਰਿੜ ਵਿਸ਼ਵਾਸ ਨਾਲ ਆਪਣੇ ਹੱਕ ਲਈ ਲੜੇਗਾ ਜਿੱਤ ਜ਼ਰੂਰ ਉਸੇ ਦੀ ਹੋਵੇਗੀ। ਬਾਬਾ ਜੇ ਹਾਈਕੋਰਟ ਨੇ ਵੀ ਤੇਰੀ ਨਾ ਸੁਣੀ ਤਾਂ ਸੁਪਰੀਮ ਕੋਰਟ ਦਾ ਬੂਹਾ ਤਾਂ ਖੁਲ੍ਹਾ ਹੈ। ਸੁਪਰੀਮ ਕੋਰਟ ਦੇਸ਼ ਦੀ ਸਭ ਤੋਂ ਵੱਡੀ ਅਦਾਲਤ ਹੈ ਜਿਸ ਦਾ ਹੁਕਮ ਕੇਂਦਰੀ ਤੇ ਰਾਜ ਸਰਕਾਰ ਨੂੰ ਮੰਨਣਾ ਪੈਂਦਾ ਹੈ। ਬਾਬਾ ਜੇ ਆਪਣੇ ਹੱਕ ਲਈ ਰੱਬ ਨਾਲ ਵੀ ਟੱਕਰ ਲੈਣੀ ਪੈ ਜਾਵੇ ਤਾਂ ਪਿੱਛੇ ਨਹੀਂ ਹਟਣਾ ਚਾਹੀਦਾ ਹੈ। ਜ਼ਿੰਦਗੀ ਜਿਉਣ ਦਾ ਇਹੋ ਵੱਡਾ ਅਸੂਲ ਹੈ।" ਮੇਰੀ ਗੱਲ ਸੁਣਦਿਆਂ ਹੀ ਬਾਬੇ ਦੇ ਚਿਹਰੇ ਦਾ ਫਿੱਕਾ ਰੰਗ ਗੂੜ੍ਹਾ ਹੋ ਗਿਆ ਅਤੇ ਸਰੀਰ ਜਵਾਨ ਹੋ ਗਿਆ ਤੇ ਉਹ ਕੁਰਸੀ ਤੋਂ ਉੱਠਿਆ ਤੇ ਜਾਂਦਿਆਂ-ਜਾਂਦਿਆਂ ਮੈਨੂੰ ਕਹਿਣ ਲੱਗਾ-

"ਚੰਗਾ ਤਾਂ ਬਾਬੂ! ਹੂ ਹਾਈਕੋਰਟ ਮਾਂ ਜਾਊਂ। ਸਭ ਤੋਂ ਵੱਡੀ ਅਦਾਲਤ ਮਾਂ ਜਾਊਂ। ਆਪਣੀ ਭੇਡ-ਬੱਕਰੀ ਬੇਚ ਛਡੂੰ। ਮਹੈਸ ਬੇਚ ਛਡੂੰ। ਆਪਣੋ ਕੋਠੋ ਜ਼ਮੀਨ ਬੇਚ ਦੂੰ ਪਰ ਆਪਣਾ ਹੱਕ ਲਾ ਛਡੂੰ।"

ਤੇ ਬਾਬਾ ਤੇਜ਼-ਤੇਜ਼ ਕਦਮ ਚੁਕਦਾ ਅਦਾਲਤ ਦੇ ਗੇਟ ਤੋਂ ਬਾਹਰ ਚਲਾ ਗਿਆ। ਮੈਂ ਦੂਰ ਤੀਕਰ ਜਾਂਦਿਆਂ ਬਾਬੇ ਨੂੰ ਦੇਖਦਾ ਰਿਹਾ। ਮੇਰੇ ਅੰਦਰ ਦਾ ਇਨਸਾਨ ਬਹੁਤ ਖ਼ੁਸ਼ ਸੀ। ਉਸਦੀ ਰਗ-ਰਗ ਵਿਚ ਇਹ ਸ਼ਬਦ ਦੌੜ ਰਹੇ ਸਨ "ਹੂ ਅਪਣਾ ਹੱਕ ਕਦੀਂ ਨਾ ਛਡੂੰ।"

•

## ਜ਼ਮੀਰ ਦੀ ਮੌਤ

"ਜਨਾਬ! ਮੇਰੇ ਨਾਲ ਜਿੰਨੇ ਵੀ ਆਰਜ਼ੀ ਐਸ.ਪੀ.ਓ. ਲੱਗੇ ਸਨ, ਉਹ ਸਭੋ ਵਿਸ਼ੇਸ਼ ਪੁਲਿਸ ਅਹਿਲਕਾਰ ਤੁਸਾਂ ਪੱਕੇ ਸਿਪਾਹੀ ਬਣਵਾ ਦਿੱਤੇ। ਕਈ ਸਿਪਾਹੀਆਂ ਨੂੰ ਤਾਂ ਆਪ ਜੀ ਨੇ ਸਪੈਸ਼ਲ ਗ੍ਰੇਡ ਕਾਂਸਟੇਬਲ ਅਤੇ ਕਾਂਸਟੇਬਲਾਂ ਨੂੰ ਹੈੱਡ ਕਾਂਸਟੇਬਲ ਬਣਵਾ ਦਿੱਤਾ। ਤੁਹਾਡੀ ਸਿਫ਼ਾਰਸ਼ 'ਤੇ ਕੁਝ ਸਬ-ਇੰਸਪੈਕਟਰ, ਪੁਲਸ ਇੰਸਪੈਕਟਰ ਬਣ ਗਏ ਸਿਰਫ਼ ਮੈਂ ਰਹਿ ਗਿਆ ਹਾਂ। ਹਜ਼ੂਰ ਮੈਨੂੰ ਵੀ ਕਾਂਸਟੇਬਲ ਬਣਵਾ ਦਿਉ। ਸਾਰੇ ਆਪ ਜੀ ਦੇ ਗੁਣ ਗਾਉਂਦੇ ਨੇ। ਪੁਲਿਸ ਲਾਇਨ ਵਿਚ ਸਭੇ ਤੁਹਾਡੀ ਜੈ-ਜੈ ਕਾਰ ਕਰਦੇ ਨੇ। ਕਿਰਪਾ ਕਰਕੇ ਮੈਨੂੰ ਵੀ ਪੱਕਾ ਸਿਪਾਹੀ ਬਣਵਾ ਦਿਉ। ਮੇਰੇ ਲਈ ਪੁਲਿਸ ਡਾਇਰੈਕਟਰ ਸਾਹਿਬ ਨੂੰ ਸਿਫ਼ਾਰਸ਼ ਕਰ ਦਿਉ। ਮੈਂ ਆਪ ਜੀ ਦਾ ਇਹ ਅਹਿਸਾਨ ਉਮਰ ਭਰ ਨਹੀਂ ਭੁੱਲਾਂਗਾ।" ਐਸ.ਪੀ.ਓ. ਇਕਬਾਲ ਆਪਣੇ ਸੀਨੀਅਰ ਐਸ.ਪੀ. ਅੱਗੇ ਗਿੜਗਿੜਾ ਰਿਹਾ ਸੀ।

ਅੱਤਵਾਦ ਨੂੰ ਜੜ੍ਹ ਤੋਂ ਉਖਾੜਨ ਲਈ ਜਿੱਥੇ ਫ਼ੌਜ, ਪੈਰਾਮਿਲਟਰੀ ਫੋਰਸ ਅਤੇ ਪੁਲਿਸ ਬੜੀ ਦਲੇਰੀ ਨਾਲ ਖਾੜਕੂਆਂ ਦੇ ਖ਼ਿਲਾਫ਼ ਲੜ ਰਹੀ ਸੀ, ਉੱਥੇ ਸਰਕਾਰ ਨੇ ਹਥਿਆਰ ਸੁੱਟਣ ਅਤੇ ਕੌਮੀ ਧਾਰੇ ਵਿਚ ਸ਼ਾਮਿਲ ਹੋਣ ਵਾਲੇ ਸਾਬਕਾ ਖਾੜਕੂਆਂ ਅਤੇ ਬੇਕਾਰ ਗਭਰੂਆਂ ਨੂੰ ਵੀ ਆਰਜ਼ੀ ਤੌਰ 'ਤੇ ਭਰਤੀ ਕੀਤਾ ਹੋਇਆ ਸੀ ਤਾਂ ਜੋ ਆਈ.ਐਸ.ਆਈ. ਅਤੇ ਅੱਤਵਾਦੀਆਂ ਦੀ ਸਾਜ਼ਿਸ਼ ਨੂੰ ਨਾਕਾਮ ਬਣਾਇਆ ਜਾ ਸਕੇ। ਫ਼ੌਜ ਅਤੇ ਪੁਲਿਸ ਦੇ ਜਵਾਨਾਂ ਨੂੰ ਖਾੜਕੂਆਂ ਨੂੰ ਮਾਰਨ ਅਤੇ ਦਲੇਰੀ ਤੇ ਬਹਾਦੁਰੀ ਦੇ ਕਾਰਨਾਮੇ ਕਰਨ ਉਪਰੰਤ ਤਮਗ਼ੇ ਵੀ ਮਿਲਦੇ। ਤਰੱਕੀ ਵੀ ਦਿੱਤੀ ਜਾਂਦੀ, ਨਾਲੇ ਇਨਾਮ ਵੀ ਮਿਲਦਾ ਸੀ ਅਤੇ ਆਰਜ਼ੀ ਭਰਤੀ ਕੀਤੇ ਗਏ ਐਸ.ਪੀ.ਓ. ਪੱਕੇ ਸਿਪਾਹੀ ਬਣਾ ਦਿੱਤੇ ਜਾਂਦੇ।

"ਇਕਬਾਲ! ਜਦ ਦਾ ਤੂੰ ਭਰਤੀ ਹੋਇਆ ਹੈਂ, ਤੂੰ ਕੋਈ ਦਲੇਰੀ ਦਾ ਕਾਰਨਾਮਾ ਨਹੀਂ ਦੱਸਿਆ ਅਤੇ ਨਾ ਹੀ ਤੇਰੇ ਹੱਥੋਂ ਕੋਈ ਖਾੜਕੂ ਮਰਿਆ ਹੈ। ਫਿਰ ਮੈਂ ਤੇਰੀ ਸਿਫ਼ਾਰਸ਼ ਕਿਵੇਂ ਕਰ ਸਕਣਾ ਹਾਂ। ਪਹਿਲੇ ਕਿਸੇ ਖਾੜਕੂ ਨੂੰ ਮਾਰ ਜਾਂ ਜ਼ਿੰਦਾ ਫੜ ਲਿਆ ਤਾਹੀਉਂ ਆਪਣੇ ਲਈ ਕੁਝ ਮੰਗ।" ਐਸ.ਪੀ. ਸਾਹਿਬ ਨੇ ਇਕਬਾਲ ਨੂੰ ਸਮਝਾਇਆ।

"ਹਜ਼ੂਰ, ਮਾਈ ਬਾਪ! ਮੈਂ ਵੀ ਤਾਂ ਹਰ ਕਾਰਵਾਈ ਵਿਚ ਨਾਲ-ਨਾਲ

ਰਿਹਾ ਹਾਂ। ਜਿੱਥੇ ਵੀ ਆਪ ਨੇ ਭੇਜਿਆ, ਮੈਂ ਖ਼ੁਸ਼ੀ ਨਾਲ ਗਿਆ ਹਾਂ। ਕਦੇ ਵੀ ਤੁਹਾਡੀ ਹੁਕਮ ਅਦੂਲੀ ਨਹੀਂ ਕੀਤੀ। ਐਕਸ਼ਨ ਵਿਚ ਹਿੱਸਾ ਲਿਆ। ਇਹ ਮੇਰੀ ਬਦਕਿਸਮਤੀ ਸੀ ਕਿ ਮੇਰੇ ਹੱਥੋਂ ਕੋਈ ਮਿਲੀਟੈਂਟ ਨਹੀਂ ਮਰਿਆ ਪਰ ਸਰਕਾਰ! ਪਰਸੋਂ ਸਾਡੀ ਪੁਲਿਸ ਦੀ ਟੁਕੜੀ ਨੂਰ ਗਲੀ ਵਿਚ ਗ਼ਸ਼ਤ ਲਗਾ ਰਹੀ ਸੀ ਤਾਂ ਮੈਂ ਇਕ ਖਾੜਕੂ ਨੂੰ ਜੰਗਲ ਵਿਚ ਲੁਕਿਆ ਹੋਇਆ ਵੇਖਿਆ। ਮੇਰੇ ਲਲਕਾਰਨ 'ਤੇ ਉਹਨੇ ਆਪਣੀ ਬੰਦੂਕ ਨਾਲ ਗੋਲੀਆਂ ਚਲਾਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਦੋ ਹੱਥ-ਗੋਲੇ ਵੀ ਸੁੱਟੇ। ਕਿਉਂ ਜੇ ਮੈਂ ਪੁਜੀਸ਼ਨ ਲੈ ਰੱਖੀ ਸੀ, ਇਸ ਲਈ ਉਹ ਮੈਨੂੰ ਕੋਈ ਨੁਕਸਾਨ ਨਹੀਂ ਪੁਚਾ ਸਕਿਆ ਜਦਕਿ ਮੈਂ ਉਹਦੇ ਉਤੇ ਨਿਸ਼ਾਨਾ ਬੰਨ੍ਹ ਕੇ ਗੋਲੀ ਚਲਾਈ ਤੇ ਉਹ ਢੇਰ ਹੋ ਗਿਆ। ਉਸ ਸਾਲੇ ਨੂੰ ਮੈਂ ਝਟਕਾ ਦਿੱਤਾ ਸੀ।"

"ਉਹਦੀ ਬੰਦੂਕ ਕਿੱਥੇ ਹੈ ਅਤੇ ਲਾਸ਼...?" ਐਸ.ਪੀ. ਸਾਹਿਬ ਨੇ ਪੁੱਛਿਆ।

"ਬੰਦੂਕ ਤਾਂ ਸ਼ਾਇਦ ਉਸਦੇ ਸਾਥੀ ਲੈ ਗਏ ਸਨ ਪਰ ਉਹ ਲਾਸ਼ ਉੱਥੇ ਹੀ ਛੱਡ ਗਏ।"

"ਇਕਬਾਲ! ਤੇਰੀ ਕਹਾਣੀ ਵਿਚ ਕੋਈ ਦਮ ਨਹੀਂ ਲਗਦਾ। ਤੇਰੀ ਗੱਲ ਦਾ ਯਕੀਨ ਕਿੰਝ ਕੀਤਾ ਜਾਏ। ਤੇਰੇ ਕੋਲ ਕੋਈ ਸਬੂਤ ਹੈ ਕਿ ਉਹ ਖਾੜਕੂ ਨੂੰ ਤੂੰ ਹੀ ਮਾਰਿਆ ਹੈ?" ਐਸ.ਪੀ. ਸਾਹਿਬ ਨੇ ਪੁੱਛਿਆ।

"ਆਹੋ ਜਨਾਬ ਆਹੋ! ਮੇਰੇ ਕੋਲ ਪੱਕਾ ਸਬੂਤ ਹੈ। ਅੱਜ ਮੈਂ ਸਬੂਤ ਨਾਲ ਤੁਹਾਡੇ ਕੋਲ ਆਇਆ ਹਾਂ।"

... ਅਤੇ ਫੇਰ... ਉਹ ਕਮਰੇ ਵਿਚੋਂ ਬਾਹਰ ਗਿਆ ਅਤੇ ਅਰਦਲੀ ਕੋਲ ਰੱਖਿਆ ਹੋਇਆ ਆਪਣਾ ਥੈਲਾ ਲੈ ਕੇ ਮੁੜ ਐਸ.ਪੀ. ਸਾਹਿਬ ਦੇ ਕਮਰੇ ਵਿਚ ਆ ਗਿਆ। ਉਸ ਨੇ ਥੈਲੇ ਦਾ ਮੂੰਹ ਖੋਲ੍ਹਿਆ... ਅਤੇ ਉਸ ਵਿਚੋਂ ਇਕ ਕਟਿਆ ਹੋਇਆ ਸਿਰ ਬਾਹਰ ਕੱਢਿਆ... ਤੇ ਐਸ.ਪੀ. ਸਾਹਿਬ ਦੀ ਮੇਜ ਉਤੇ ਬੜੇ ਜੋਸ਼ ਤੇ ਫ਼ਖ਼ਰ ਨਾਲ ਰੱਖ ਦਿੱਤਾ ਅਤੇ ਬੋਲਿਆ-

"ਇਹ ਲਉ ਸਬੂਤ, ਮੇਰੀ ਸਰਕਾਰ! ਹੁਣ ਤਾਂ ਤੁਹਾਨੂੰ ਯਕੀਨ ਆ ਗਿਆ ਹੋਏਗਾ ਕਿ ਮੈਂ ਵੀ ਕਿਸੇ ਖਾੜਕੂ ਨੂੰ ਮਾਰ ਸਕਦਾ ਹਾਂ।"

ਅਤੇ... ਅਤੇ... ਐਸ.ਪੀ. ਸਾਹਿਬ ਆਪਣੀ ਮੇਜ ਉਤੇ ਕੱਟੇ ਹੋਏ ਇਨਸਾਨੀ ਸਿਰ ਨੂੰ ਵੇਖ ਕੇ ਸਕਤੇ ਵਿਚ ਆ ਗਏ।

•

# ਇਕੋ ਰੰਗ ਲੁਕਾਈ ਦਾ

ਬਾਪੂ ਦੇ ਤਿੰਨ ਬਾਂਦਰ ਬੜੇ ਨਿੰਮੋਝਾਣ, ਮੂੰਹ ਬੰਦ ਤੇ ਡਰੇ ਸਹਿਮੇ ਹੋਏ ਆਪੋ ਵਿਚ ਇਸ਼ਾਰਿਆਂ ਨਾਲ ਗੱਲਾਂ ਕਰ ਰਹੇ ਸਨ ਤੇ ਕਹਿ ਰਹੇ ਸਨ-

"ਸਾਨੂੰ ਬਾਪੂ ਨੇ ਕਿਹਾ ਸੀ ਬਈ ਬੁਰਾ ਨਾ ਬੋਲੋ- ਬੁਰਾ ਨਾ ਸੁਣੋ- ਤੇ ਨਾ ਹੀ ਬੁਰਾ ਵੇਖੋ। ਪਰ ਜੋ ਕੁਝ ਚੌਗਿਰਦੇ ਹੋ ਰਿਹਾ ਹੈ, ਉਸ ਤੋਂ ਕਿਵੇਂ ਅੱਖਾਂ ਮੀਟ ਸਕਦੇ ਹਾਂ। ਕੰਨਾਂ ਵਿਚ ਕਿਵੇਂ ਰੂੰ ਤੁਨ ਸਕਦੇ ਹਾਂ ਤੇ ਕਿੰਝ ਬੋਲਣਾ ਛੱਡ ਸਕਦੇ ਹਾਂ।" ਫਿਰ ਇਕ ਬਾਂਦਰ ਬੋਲਿਆ।

"ਤੁਸਾਂ ਕਲ ਵੇਖਿਆ ਸੀ ਭਈ ਸਾਡੇ ਸਾਹਮਣੇ ਇਕ ਬੰਦੇ ਨੂੰ ਸੱਚ ਬੋਲਣ 'ਤੇ ਗੋਲੀ ਖਾਣੀ ਪੈ ਗਈ ਸੀ ਤੇ ਉਹ ਮਰ ਗਿਆ ਸੀ। ਉਸਦਾ ਕੋਈ ਅੰਗ-ਰਾਖਾ ਨਹੀਂ ਸੀ ਤੇ ਉਹ ਮਰ ਗਿਆ ਸੀ। ਕਿਸੇ ਨੇ ਵੀ ਉਸ ਬੇਚਾਰੇ ਨੂੰ ਬਚਾਣ ਦਾ ਆਹਰ ਨਹੀਂ ਕੀਤਾ। ਰਾਹ ਚਲਦੇ ਰਾਹੀ ਤੇਜ਼ ਰਫ਼ਤਾਰੀ ਨਾਲ ਅਗਾਂਹ ਨਿਕਲ ਗਏ। ਕਾਰਾਂ, ਮੋਟਰਸਾਇਕਲਾਂ ਤੇ ਸਕੂਟਰਾਂ ਉਤੇ ਜਾਂਦੇ ਲੋਕਾਂ ਨੇ ਵੀ ਉਸ ਦੁਖਦਾਈ ਘਟਨਾ ਨੂੰ ਵੇਖਣ ਦੀ ਖੇਚਲ ਨਹੀਂ ਕੀਤੀ। ਇਕ ਦੌੜ ਲੱਗੀ ਪਈ ਸੀ। ਇਧਰੋਂ, ਉਧਰ ਤੇ ਉਧਰੋਂ, ਇਧਰ। ਕਿਸੇ ਨੇ ਵੀ ਹਾਲ ਸੁਰਤ ਨਾ ਪੁੱਛੀ। ਉਸ ਨਿਮਾਣੇ ਦੀ ਜਿੰਦ ਹਯਾਤੀ ਮਿੱਟੀ ਵਿਚ ਰੁਲ ਗਈ ਜਿਵੇਂ ਇਨਸਾਨ ਨਹੀਂ, ਕੋਈ ਕੁੱਤਾ ਮਰਿਆ ਹੋਵੇ।" ਦੂਜਾ ਬਾਂਦਰ ਦੱਸਣ ਲੱਗਾ।

"ਸਾਡੇ ਸਾਹਮਣੇ ਹੀ ਪਰਸੋਂ... ਇਕ ਮਨੁੱਖ ਦੂਜੇ ਮਨੁੱਖ ਨੂੰ ਕਤਲ ਹੁੰਦਿਆਂ ਵੇਖ ਰਿਹਾ ਸੀ। ਕਾਤਲਾਂ ਉਸ ਨੂੰ ਵੀ ਮਾਰ ਛੱਡਿਆ ਤਾਂ ਜੋ ਕੋਈ ਗਵਾਹ ਅਦਾਲਤ ਵਿਚ ਗਵਾਹੀ ਨਾ ਦੇ ਸਕੇ। ਗੋਲੀਆਂ ਦੀਆਂ ਆਵਾਜ਼ਾਂ ਸੁਣ ਕੇ ਲੋਕੀਂ ਦੂਰ ਦਰਾਡਿਉਂ ਦੌੜੇ। ਕਤਲ ਵਾਲੀ ਸੁੰਜੀ ਥਾਈਂ ਉਨ੍ਹਾਂ ਦੋ ਲਾਸ਼ਾਂ ਲਹੂ ਵਿਚ ਲਿਬੜੀਆਂ ਵੇਖੀਆਂ ਪਰ ਸਭਨਾਂ ਨੇ ਆਪੋ ਵਿਚ ਸਲਾਹ ਕਰਕੇ ਨਿਸਚਾ ਲਿਆ ਤੇ ਇਕ ਬੁਲਾਰੇ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਇਥੋਂ ਸਾਰੇ ਭੱਜ ਜਾਉ ਕਿਉਂ ਜੇ ਅਸਾਂ ਕੁਝ ਨਹੀਂ ਵੇਖਿਆ।" ਤੀਜਾ ਬਾਂਦਰ ਕਹਿਣ ਲੱਗਾ।

"ਤੁਹਾਨੂੰ ਯਾਦ ਹੋਏਗਾ ਭਈ ਕੁਝ ਦਿਨ ਪਹਿਲੋਂ ਇਕ ਸਵਾਣੀ ਸਾਡੇ ਸਾਹਮਣੇ ਰੋ-ਰੋ ਕੇ ਵੈਣ ਕਰ ਰਹੀ ਸੀ ਤੇ ਕੁਰਲਾਂਦਿਆਂ ਹੋਇਆਂ ਕਹਿ ਰਹੀ ਸੀ-

"ਮੇਰੀ ਧੀ ਨੂੰ ਉਹਦੇ ਸੌਹਰਿਆਂ ਨੇ ਦਾਜ ਘਟ ਲਿਆਣ ਦੇ ਜੁਰਮ ਵਿਚ

ਅੱਗ ਲਾ ਕੇ ਸਾੜ ਦਿੱਤਾ ਹੈ। ਉਹ ਮਦਦ ਲਈ ਦੁਹਾੜ ਰਹੀ ਸੀ ਤੇ ਵਿਰਲਾਪ ਕਰਦਿਆਂ ਹੋਇਆਂ ਬੋਲੀ ਜਾ ਰਹੀ ਸੀ।

"ਉਸ ਦੀ ਲਾਡਾਂ ਪਲੀ ਧੀ, ਪੀ.ਐਚ.ਡੀ. ਤੇ ਕਾਲਜ ਲੈਕਚਰਾਰ ਸੀ ਪਰ ਆਪਣੇ ਪਤੀ ਤੇ ਸੱਸ ਸਹੁਰੇ ਦੀ ਲਾਲਸਾ ਦੀ ਭੇਟ ਚੜ੍ਹ ਗਈ। ਉਹਨੂੰ ਰੋਜ਼ ਕੁੱਟ ਪੈਂਦੀ ਸੀ ਤੇ ਮੰਗ ਪੂਰੀ ਕਰਨ ਲਈ ਤੰਗ ਕੀਤਾ ਜਾਂਦਾ ਸੀ। ਅਸੀਂ ਮੰਗਾਂ ਪੂਰੀਆਂ ਕਰ-ਕਰ ਕੇ ਥੱਕ ਚੁੱਕੇ ਸਾਂ। ਸਾਡੇ ਕੋਲ ਹੁਣ ਦੇਣ ਜੋਗਾ ਕੁਝ ਨਹੀਂ ਸੀ ਬਚਿਆ ਪਰ ਉਹ ਆਪਣੀਆਂ ਕੂੜ ਹਰਕਤਾਂ ਤੋਂ ਬਾਜ਼ ਨਹੀਂ ਸਨ ਆ ਰਹੇ। ਉਨ੍ਹਾਂ ਲੋਕਾਂ ਅੱਤ ਚੁੱਕੀ ਹੋਈ ਸੀ। ਉਨ੍ਹਾਂ ਦਾ ਘਰ ਸੂਰ ਵਾੜਾ ਸੀ ਤੇ ਸੂਰਾਂ ਮੇਰੀ ਧੀ ਨੂੰ ਸਾੜ ਛੱਡਿਆ। ਪੁਲਿਸ ਕੁਝ ਨਹੀਂ ਕਰ ਰਹੀ। ਸ਼ਾਇਦ ਇਸੇ ਲਈ ਲੋਕੀਂ ਕੁੜੀਆਂ ਨੂੰ ਕੁੱਖ ਵਿਚ ਹੀ ਮਾਰ ਦਿੰਦੇ ਹਨ।"

ਉਹ ਬੋਲੀ ਜਾ ਰਹੀ ਸੀ। ਲੋਕੀ ਕੁਝ ਚਿਰ ਲਈ ਰੁਕਦੇ ਫਿਰ ਅਗਾਂਹ ਤੁਰ ਪੈਂਦੇ। ਸਭਨਾਂ ਦਾ ਕਹਿਣਾ ਸੀ ਭਈ ਉਨ੍ਹਾਂ ਕੁਝ ਨਹੀਂ ਸੁਣਿਆ।"

ਤਿੰਨੋਂ ਬਾਂਦਰ ਡਾਢੇ ਦੁਖੀ ਤੇ ਉਦਾਸ ਸਨ। ਉਹ ਇਸ ਕੰਕਰੀਟ ਦੇ ਸੰਘਣੇ ਜੰਗਲ ਵਿਚ ਕਦਰਾਂ-ਕੀਮਤਾਂ, ਨੈਤਿਕਤਾ ਤੇ ਆਦਰਸ਼ਾਂ ਨੂੰ ਢੂੰਡ-ਢੂੰਡ ਕੇ ਥੱਕ ਚੁੱਕੇ ਸਨ। ਉਨ੍ਹਾਂ ਦੀਆਂ ਅੱਖਾਂ ਆਦਰਯੋਗ ਸਮਾਜ ਦੇ ਗਿਆਨ ਪੂਰਕ ਅਸੂਲਾਂ ਨੂੰ ਵੇਖਣ ਲਈ ਤਰਸ ਗਈਆਂ ਸਨ। ਉਹ ਭਲੀ ਭਾਂਤੀ ਸਮਝ ਗਏ ਸਨ ਭਈ ਸਮਾਜ ਦੀ ਕਥਨੀ ਤੇ ਕਰਨੀ ਵਿਚ ਕੋਈ ਸਾਂਗਾ ਨਹੀਂ ਹੈ। ਇਸ ਲਈ ਉਨ੍ਹਾਂ ਸਿਰ ਜੋੜ ਕੇ ਫ਼ੈਸਲਾ ਲਿਆ ਕਿ ਇਸ ਝੂਠੀ ਤੇ ਮੱਕਾਰ ਦੁਨੀਆ ਵਿਚ ਸੱਚ ਦੀ ਗਲੀ ਸੜੀ ਲਾਸ਼ ਨੂੰ ਬਾਪੂ ਦੀ ਹੀ ਸਮਾਧ ਸਾਹਮਣੇ ਧਰਤੀ ਅੰਦਰ ਦਫ਼ਨ ਕਰ ਦਿੱਤਾ ਜਾਏ... ਤੇ ਫਿਰ ਰਾਤ ਦੇ ਹਨੇਰੇ ਵਿਚ ਉਨ੍ਹਾਂ ਇਹ ਕੰਮ ਕਰਕੇ ਆਪਣੇ ਮਨ ਦਾ ਭਾਰ ਹਲਕਾ ਕਰ ਛੱਡਿਆ।

•

# ਖੇਡਣ ਨੂੰ ਮੰਗੇ ਚੰਨ

ਆਜ਼ਾਦੀ ਦਾ ਅੰਦੋਲਨ ਇਥੇ ਪਿਛਲੀ ਇਕ ਸਦੀ ਤੋਂ ਚੱਲ ਰਿਹਾ ਹੈ। ਇਸ ਅੰਦੋਲਨ ਵਿਚ ਲੱਖਾਂ ਬੰਦੇ ਮਰੇ ਹਨ ਤੇ ਹਜ਼ਾਰਾਂ ਬੰਦੀ ਬਣਾਏ ਗਏ ਹਨ। ਗੁਮਨਾਮ ਕਬਰਾਂ ਦਾ ਕੋਈ ਹਿਸਾਬ ਹੀ ਨਹੀਂ ਹੈ। ਕਈ ਸਦੀਆਂ ਤੋਂ ਇਥੇ ਬੰਦੂਕ ਦਾ ਰਾਜ ਚਲ ਰਿਹਾ ਹੈ। ਰੱਤ ਲਿਬੜੀਆਂ ਸੜਕਾਂ ਉੱਤੇ ਫ਼ੌਜੀ ਬੂਟ ਮਾਰਚ ਕਰਦੇ ਰਹੇ ਨੇ ਤੇ ਆਪਣੀ ਤਾਕਤ ਦੀ ਧਮਕ ਨਾਲ ਲੋਕਾਂ ਨੂੰ ਧਮਕਾਂਦੇ ਰਹੇ ਹਨ। ਪਰ ਨਾ ਆਜ਼ਾਦੀ ਲਈ ਸੰਘਰਸ਼ ਮੁਕਿਆ ਹੈ, ਨਾ ਜਲਸੇ-ਜਲੂਸ ਤੇ ਹੜਤਾਲਾਂ ਮੁੱਕੀਆਂ ਨੇ ਅਤੇ ਨਾ ਹੀ ਆਜ਼ਾਦੀ ਦੇ ਹੱਕ ਵਿਚ ਨਾਅਰੇ ਲੱਗਣੇ ਬੰਦ ਹੋਏ ਨੇ- "ਇਹ ਮੁਲਖ਼ ਸਾਡਾ ਹੈ। ਇਸ ਦਾ ਫ਼ੈਸਲਾ ਅਸੀਂ ਕਰਾਂਗੇ।" ਵਰਗੇ ਨਾਅਰੇ ਮਾਰਦੇ ਕਈ ਨਸਲਾਂ ਮੁਕ ਗਈਆਂ ਤੇ ਕਈ ਨਸਲਾਂ ਪੈਦਾ ਹੋਈਆਂ।

ਇਹ ਨਾਅਰੇ ਅੱਜ ਵੀ ਲੱਗ ਰਹੇ ਨੇ... ਗਲੀਆਂ ਮੁਹੱਲਿਆਂ ਵਿਚ, ਖੇਤ ਖਲਿਆਨਾਂ ਵਿਚ, ਪਹਾੜਾਂ ਤੇ ਮੈਦਾਨਾਂ ਵਿਚ... ਹੁਣ ਤਾਂ ਮਾਸੂਮ ਨਿਆਣੇ ਨਿੱਕੀਆਂ ਨਿੱਕੀਆਂ ਟੋਲੀਆਂ ਬਣਾ ਕੇ ਆਜ਼ਾਦੀ ਦੀ ਖੇਡ ਖੇਡਦੇ ਨੇ... ਆਪਣੀਆਂ ਆਪਣੀਆਂ ਗਲੀਆਂ ਵਿਚ ਅਤੇ ਸੜਕਾਂ 'ਤੇ ਆ ਕੇ ਜਲੂਸ ਕੱਢਦੇ ਨੇ ਤੇ ਨਾਅਰੇ ਮਾਰਦੇ ਨੇ, "ਆਜ਼ਾਦੀ ਸਾਡਾ ਜਮਾਂਦਰੂ ਹੱਕ ਹੈ ਤੇ ਸਾਡਾ ਹੱਕ ਇੱਥੇ ਰੱਖ।" ਫ਼ੌਜੀ ਬੱਚਿਆਂ ਨੂੰ ਸਮਝਾਂਦੇ ਨੇ, ਡਰਾਂਦੇ ਨੇ, ਪਰ ਅੱਥਰੇ ਬੱਚੇ ਨਹੀਂ ਮੰਨਦੇ। ਉਹ ਆਪਣੀ ਖੇਡ ਬੰਦ ਕਰਨ ਨੂੰ ਤਿਆਰ ਨਹੀਂ ਹੁੰਦੇ। ਫ਼ੌਜੀ ਤਾਕਤ ਤੇ ਬਲ ਦਾ ਪ੍ਰਯੋਗ ਕਰਦੇ ਨੇ ਤੇ ਬੰਦੂਕਾਂ ਦੇ ਘੋੜੇ ਦਬਾ ਦਿੰਦੇ ਨੇ। ਬੱਚੇ ਜਵਾਬੀ ਹਮਲਾ ਪੱਥਰਾਂ ਨਾਲ ਕਰਦੇ ਨੇ। ਗੋਲੀਆਂ ਦਾ ਮੁਕਾਬਲਾ ਪੱਥਰਾਂ ਨਾਲ ਹੁੰਦਾ ਹੈ ਪਰ ਪੱਥਰ ਭਲਾ ਗੋਲੀਆਂ ਦਾ ਮੁਕਾਬਲਾ ਕਿੰਝ ਕਰ ਸਕਦੇ ਨੇ? ਸਿੱਟੇ ਵਜੋਂ ਕੁਝ ਨਿਆਣੇ ਮਾਰੇ ਜਾਂਦੇ ਨੇ ਤੇ ਕੁਝ ਫੱਟੜ ਹੁੰਦੇ ਨੇ ਕਿਉਂਜੇ ਨਿਆਣਿਆਂ ਨੂੰ ਆਜ਼ਾਦੀ ਤੇ ਬਰਬਾਦੀ ਦੀ ਕੋਈ ਸਮਝ ਨਹੀਂ ਹੁੰਦੀ।

ਪਰ ਅੱਜ ਇਕ ਅਜੀਬ ਘਟਨਾ ਘਟੀ। ਬੱਚਿਆਂ ਦੇ ਜਲੂਸ ਨੂੰ ਤਿੱਤਰ ਬਿੱਤਰ ਕਰਨ ਲਈ ਫ਼ੌਜ ਨੇ ਹੱਲਾ ਬੋਲਿਆ। ਕਈ ਬੱਚੇ ਮਾਰੇ ਗਏ ਤੇ ਕਈ ਜ਼ਖ਼ਮੀ ਹੋਏ। ਫ਼ੌਜੀ ਕਾਰਵਾਈ ਕਾਰਨ ਦੁਕਾਨਦਾਰ ਆਪਣੀਆਂ ਦੁਕਾਨਾਂ ਛੱਡ ਕੇ ਭੱਜ ਗਏ ਤੇ ਸੜਕਾਂ ਇਕਦਮ ਵਿਰਾਨ ਹੋ ਗਈਆਂ। ਇਕ ਜੀਪ ਵਿਚ ਬੈਠੇ ਫ਼ੌਜੀ

ਅਫ਼ਸਰ ਨੇ ਦੇਖਿਆ ਕਿ ਇਕ ਦੋ-ਢਾਈ ਸਾਲ ਦਾ ਜਾਤਕ ਇਕ ਲਾਸ਼ ਕੋਲ ਬੈਠਾ ਰੋ ਰਿਹਾ ਹੈ। ਫ਼ੌਜੀ ਅਫ਼ਸਰ ਨੂੰ ਬੱਚੇ 'ਤੇ ਤਰਸ ਆ ਗਿਆ। ਉਹ ਜੀਪ ਤੋਂ ਉਤਰਿਆ ਤੇ ਉਸ ਨੇ ਬੱਚੇ ਨੂੰ ਚੁੱਕਿਆ। ਆਰੀਆ ਨਸਲ ਦਾ ਬੱਚਾ ਰੱਜ ਕੇ ਸੋਹਣਾ ਸੀ। ਅਫ਼ਸਰ ਨੇ ਉਹਨੂੰ ਚੁੱਪ ਕਰਵਾਇਆ ਤੇ ਇਕ ਦੁਕਾਨ ਤੋਂ ਚਾਕਲੇਟ ਤੇ ਟਾਫ਼ੀਆਂ ਲੈ ਕੇ ਬੱਚੇ ਨੂੰ ਦਿੱਤੀਆਂ। ਚਾਕਲੇਟ, ਟਾਫ਼ੀਆਂ ਫੜ ਕੇ ਬੱਚਾ ਚੁੱਪ ਹੋ ਗਿਆ ਤੇ ਅਫ਼ਸਰ ਨੂੰ ਵੇਖ ਕੇ ਮੁਸਕਾਨ ਲੱਗਾ। ਅਫ਼ਸਰ ਉਹਨੂੰ ਲੈ ਕੇ ਆਪਣੀ ਜੀਪ ਵੱਲ ਆਇਆ ਤੇ ਉਸਨੂੰ ਬੜੇ ਪਿਆਰ ਨਾਲ ਪੁੱਛਣ ਲੱਗਾ, "ਪੁੱਤਰ! ਕੁਝ ਹੋਰ ਚਾਹੀਦਾ ਹੈ।" ਬੱਚੇ ਨੇ ਹਾਂ ਵਿਚ ਗਰਦਨ ਹਿਲਾਈ। ਫ਼ੌਜ ਅਫ਼ਸਰ ਨੇ ਪੁੱਛਿਆ-

"ਹੋਰ ਕੀ ਚਾਹੀਦਾ ਹੈ?"

ਬੱਚੇ ਨੇ ਭੋਲੇਪਣ ਵਿਚ ਜਵਾਬ ਦਿੱਤਾ, "ਆਜ਼ਾਦੀ।"

ਤੇ ਫ਼ੌਜੀ ਅਫ਼ਸਰ ਬੱਚੇ ਨੂੰ ਵੇਖ ਕੇ ਸੋਚੀਂ ਪੈ ਗਿਆ।

•

*(ਨੋਟ: ਖ਼ਾਲਿਦ ਬਸ਼ੀਰ ਕੋਲੋਂ ਜ਼ਬਾਨੀ ਸੁਣੀ ਗ਼ੁਲਾਮ ਨਬੀ ਸ਼ਾਹਿਦ ਦੀ ਕਹਾਣੀ ਦੇ ਇਕ ਵਾਕ ਤੋਂ ਪ੍ਰਭਾਵਿਤ ਹੋ ਕੇ)*

# ਸਾਡਾ ਦੇਸ਼ ਮਹਾਨ

ਸਿਆਣੇ ਕਦੇ ਕਹਿੰਦੇ ਹੁੰਦੇ ਸਨ, 'ਭਈ ਖਲਕ ਕੋਲੋਂ ਛੁਪਾਈਏ ਭਾਵੇਂ ਆਪਣਾ ਗੁੜ ਖਾਈਏ।' ਪਰ ਅੱਜ ਇਸ ਮਹਿੰਗਾਈ ਕਾਰਨ ਗੁੜ ਤਾਂ ਗੁੜ, ਸਾਡੇ ਕੋਲ ਤਾਂ ਸੱਤੂ ਵੀ ਨਹੀਂ ਨੇ। ਅੱਜ ਇਹ ਅਖਾਣ ਵੀ ਬੇ-ਜਾਨ ਹੋ ਗਿਆ ਹੈ ਕਿ 'ਵਿਚ ਸ਼ਰੀਕੇ ਵਸੀਏ ਅੰਦਰ ਰੋਈਏ, ਬਾਹਰ ਹੱਸੀਏ' ਕਿਉਂ ਜੋ ਲੋਕਾਈ ਘਰ ਅੰਦਰ ਵੀ ਰੋ ਰਹੀ ਹੈ ਤੇ ਬਾਹਰ ਵੀ। ਹੱਸਣ ਵਾਲੀਆਂ ਗੱਲਾਂ ਹੀ ਮੁੱਕ ਗਈਆਂ ਨੇ। ਅੱਜ ਮਹਿੰਗਾਈ ਨਾਲ ਸਾਰੇ ਦੁਖੀ ਨੇ। ਜਨਤਾ ਦੁਖੀ, ਗ੍ਰਹਿਸਥੀ ਦੁਖੀ, ਜੋਗੀ ਤੇ ਤਪੱਸਵੀ ਦੁਖੀ। ਕੀਮਤਾਂ ਅਸਮਾਨ ਨਾਲ ਗੱਲਾਂ ਕਰ ਰਹੀਆਂ ਨੇ। ਹਰ ਚੀਜ਼ ਦਾ ਮੁੱਲ ਦੂਨਾ, ਚੂਨਾ ਤੇ ਸੌ ਗੁਣਾ ਹੋ ਗਿਆ ਹੈ। ਹੁਣ ਤਾਂ ਮੁੱਲ ਪੁੱਛਦਿਆਂ ਵੀ ਡਰ ਲੱਗਦਾ ਹੈ। ਜ਼ਿੰਦਗੀ ਵੇਲੇ ਤੋਂ ਪਹਿਲਾਂ ਬੁੱਢੀ ਹੋ ਗਈ ਹੈ। ਉਮਰ ਦੀ ਕਮਰ ਲਿਫਦੀ ਜਾ ਰਹੀ ਹੈ। ਆਮਦਨ ਤਰੇਲ ਚੱਟਣ ਜੋਗੀ ਵੀ ਨਹੀਂ। ਲੋਕਾਂ ਲਈ ਭੁੱਖ ਲਾਅਨਤ ਤੇ ਕਰਜ਼ ਕਿਆਮਤ ਹੋ ਗਿਆ ਹੈ। ਰੁਪਏ ਦਾ ਮੁੱਲ ਆਟੇ ਵਿਚ ਲੂਣ ਬਰਾਬਰ ਵੀ ਨਹੀਂ ਰਿਹਾ। ਮੁਕਦੀ ਗੱਲ ਇਹ ਹੈ ਕਿ ਮਾਯੂਸੀ, ਉਦਾਸੀ, ਬੇਬਸੀ ਤੇ ਬੇਕਸੀ ਚਾਰੋਂ ਪਾਸੇ ਖਿਲਰਦੀ ਪਈ ਹੈ। ਲੋਕਾਂ ਨੂੰ ਇਸ ਸਥਿਤੀ 'ਤੇ ਕਾਬੂ ਪਾਣ ਦਾ ਵੱਲ ਨਹੀਂ ਆ ਰਿਹਾ। ਰਾਜਨੀਤੀ ਜਗਾੜੂ ਘੱਟ ਤੇ ਵਗਾੜੂ ਬਹੁਤੀ ਹੋ ਗਈ ਹੈ। ਨੇਤਾ ਗਨ ਇਕ ਦੂਜੇ ਨੂੰ ਠਿੱਬੀ ਦੇਣ ਵਿਚ ਮਾਹਿਰ ਹੋ ਗਏ ਨੇ ਕਿਉਂਜੇ ਉਨ੍ਹਾਂ ਲਈ ਭਾਵੇਂ 'ਮੁਲਕ ਮਾਈ ਦਾ ਵੱਸੇ ਕੋਈ ਰੋਏ ਜਾਂ ਕੋਈ ਹੱਸੇ'। ਸਰਕਾਰ ਆਂਕੜਿਆਂ ਦੇ ਫੇਰਾਂ ਵਿਚ ਫਸੀ ਹੋਈ ਹੈ ਤੇ ਯਭਲੀਆਂ ਮਾਰਦੀ ਰਹਿੰਦੀ ਹੈ। ਘਰ ਦੀਆਂ ਲੋੜਾਂ ਸਾਨੂੰ ਮਰਨ ਨਹੀਂ ਦਿੰਦੀਆਂ ਤੇ ਥੋੜ੍ਹਾਂ ਸਾਨੂੰ ਜੀਣ ਨਹੀਂ ਦਿੰਦੀਆਂ। ਦੁੱਖਾਂ ਨੇ ਡਾਢੀ ਭਾਜੜ ਪਾਈ ਹੋਈ ਹੈ ਤੇ ਸੁਖ ਕੋਲੋਂ ਲੰਘਦਿਆਂ ਈ ਡਰਦਾ ਹੈ। ਸਭ ਜ਼ਿੰਮੇਦਾਰੀਆਂ ਥੱਲੇ ਦੱਬੇ ਹੋਏ ਨੇ। ਚੌਗਿਰਦੇ ਹਨੇਰ ਸਮੁੰਦਰ ਹੈ। ਕਮਲੀ ਲੋਕਾਈ ਕੁਰਲਾ ਰਹੀ ਹੈ, ਪਰ ਸਿਆਸਤ ਦੀ ਠੱਠੀ ਦੇ ਲੋਕ ਝੂਠ ਤਮਾਸ਼ੇ ਕਰਕੇ ਲੋਕਾਂ ਨੂੰ ਡੰਗ ਰਹੇ ਨੇ। ਠੀਕ ਹੀ ਕਹਿੰਦੇ ਨੇ ਕਿ ਰਾਜਨੀਤੀ ਦੇ ਸੀਨੇ ਵਿਚ ਦਿਲ ਨਹੀਂ ਹੁੰਦਾ। ਸਿਆਸਤ ਦੀ ਅੱਖ ਵਿਚ ਹਯਾ ਨਹੀਂ ਹੁੰਦੀ। ਲੋਕਾਈ ਨੂੰ ਆਪਣਾ ਜੀਵਨ ਕਬਰ ਦੇ ਹਨੇਰੇ ਵਾਂਗ ਹੰਢਾਣਾ ਪੈ ਰਿਹਾ ਹੈ। ਲੋਕੀ ਕੁੜਣ ਨਾਲ ਚੁੱਲ੍ਹੇ ਦੀ ਸਵਾਹ ਫਰੋਲਦੇ ਰਹਿੰਦੇ ਨੇ ਕਿਉਂਜੇ ਉਹ ਸੌਦਾ ਪੱਤਰ ਖ਼ਰੀਦਣ ਲਈ ਪੈਸਾ ਕਿਥੋਂ ਲਿਆਣ। ਲੋਕੀਂ ਆਪਸ

ਵਿਚ ਸੱਖਣੇ ਭਾਂਡੇ ਖੜਕਾਂਦੇ ਰਹਿੰਦੇ ਨੇ। ਉਨ੍ਹਾਂ ਨੂੰ ਟੁੱਕਰ ਕਮਾਣ ਦੇ ਲਾਲੇ ਪਏ ਹੋਏ ਨੇ। ਉਹ ਜਿੰਨੀ ਮਰਜ਼ੀ ਮਿਹਨਤ ਕਰਨ। ਜਿੰਨਾ ਮਰਜ਼ੀ ਮੁੜ੍ਹਕਾ ਚੋਆਣ, ਮੰਦਹਾਲੀ ਉਨ੍ਹਾਂ ਦਾ ਪਿੱਛਾ ਨਹੀਂ ਛੱਡਦੀ। ਇਬਨ-ਇ-ਅਰਬੀ ਹੋਰਾਂ ਨੇ ਫੁਰਮਾਇਆ ਸੀ ਕਿ ਨਰਕ ਦਾ ਅਜ਼ਾਬ ਸਰੀਰਕ ਨਹੀਂ ਸਗੋਂ ਜ਼ਹਿਨੀ ਹੁੰਦਾ ਹੈ ਪਰ ਸਾਡੇ ਲੋਕੀਂ ਤਾਂ ਜਿਸਮਾਨੀ ਤੌਰ 'ਤੇ ਦੋਜ਼ਖ਼ ਦਾ ਅਜ਼ਾਬ ਝੱਲ ਰਹੇ ਨੇ। ਸਰਕਾਰਾਂ ਪ੍ਰਿਥਵੀ, ਗੌਰੀ, ਆਕਾਸ਼ ਤੇ ਬਾਬਰ ਜੇਹੇ ਜਾਬਰ ਮਸਾਇਲ ਅਤੇ ਐਟਮੀ ਹਥਿਆਰ ਬਣਾਨ ਉਤੇ ਖ਼ਰਬਾਂ ਡਾਲਰ ਖ਼ਰਚ ਕਰਦੀਆਂ ਨੇ। ਪਾਤਾਲ, ਧਰਤੀ ਤੇ ਆਕਾਸ਼ ਉੱਤੇ ਕਬਜ਼ਾ ਕਰਨ ਲਈ ਲੜਾਕੂ ਜਹਾਜ਼, ਤੋਪਾਂ, ਟੈਂਕਾਂ ਤੇ ਸਮੁੰਦਰੀ ਜਹਾਜ਼ ਖ਼ਰੀਦਣ ਵਾਸਤੇ ਵੱਡੀਆਂ ਤਾਕਤਾਂ ਨੂੰ ਕੌਮੀ ਖ਼ਜ਼ਾਨੇ ਦਾ ਨਜ਼ਰਾਨਾ ਪੇਸ਼ ਕਰਦੀਆਂ ਨੇ। ਇਸ ਕੰਮ ਲਈ ਨੇਤਾ, ਸਾਧੂ ਤੇ ਸੰਤ ਮਹਾਤਮਾ ਦਲਾਲੀਆਂ ਖਾਂਦੇ ਨੇ ਜਦਕਿ ਸਾਧਾਂ ਨੂੰ ਕੀ ਲੱਗੇ ਸਵਾਦਾਂ ਨਾਲ। ਪਰ ਵੱਡੇ-ਵੱਡੇ ਆਸ਼ਰਮ ਤੇ ਲੱਖਾਂ ਟਨ ਸੋਨਾ ਇਨ੍ਹਾਂ ਸਾਧੂ-ਸੰਤਾਂ ਦੀ ਹਕੀਕਤ ਬਿਆਨ ਕਰਦੇ ਨੇ। ਫੇਰ ਵੀ ਝੱਲੀ ਲੋਕਾਈ ਉਨ੍ਹਾਂ ਅੱਗੇ ਸੀਸ ਝੁਕਾਂਦੀ ਹੈ ਅਤੇ ਪਲ-ਪਲ ਮਰਨ ਲਈ ਉਨ੍ਹਾਂ ਦਾ ਆਸ਼ੀਰਵਾਦ ਲੈਂਦੀ ਹੈ। ਲੋਕਾਂ ਅੰਦਰ ਅੰਧ-ਵਿਸ਼ਵਾਸੀ ਦੀ ਇਹ ਬਿਮਾਰੀ ਨਹੀਂ ਜਾਂਦੀ। ਇਨ੍ਹਾਂ ਨੂੰ ਕੌਣ ਸਮਝਾਏ ਕਿ ਲੋਕੀਂ ਗ਼ਰੀਬੜੇ ਕੱਚੇ ਘੜਿਆਂ ਵਾਂਗ ਹੁੰਦੇ ਨੇ ਜਿਨ੍ਹਾਂ ਦੀ ਓਕਾਤ ਦੇ ਛੱਲਾਂ ਦੀ ਮਾਰ ਹੁੰਦੀ ਹੈ। ਸਰਕਾਰ ਨੇ ਝੁੱਗੀਆਂ, ਝੌਂਪੜੀਆਂ, ਸੜਕਾਂ ਦੀਆਂ ਪਟਰੀਆਂ, ਮੰਦਰਾਂ, ਮਸੀਤਾਂ ਤੇ ਦਰਗਾਹਵਾਂ ਦੇ ਥੜੇ ਗ਼ਰੀਬਾਂ ਦੇ ਨਾਂ ਲਾਏ ਨੇ। ਨਾ ਤਨ 'ਤੇ ਕਪੜਾ, ਨਾ ਸੌਣ ਨੂੰ ਬਿਸਤਰਾ, ਨਾ ਸ਼ੌਚਾਲਯ, ਨਾ ਪਾਣੀ, ਬਿਜਲੀ, ਹਰ ਪਾਸੇ ਗੰਦਗੀ ਦੀ ਸੜਾਂਦ। ਬੇਕਫ਼ਨ ਲਾਸ਼ਾਂ ਨੂੰ ਕਬਰਾਂ ਨਸੀਬ ਨਹੀਂ ਹੁੰਦੀਆਂ। ਅਰਥੀਆਂ ਸ਼ਮਸ਼ਾਨਾਂ ਨੂੰ ਤਰਸਦੀਆਂ ਨੇ। ਫੇਰ ਵੀ ਅਸੀਂ ਫ਼ਖ਼ਰ ਨਾਲ ਕਹਿੰਦੇ ਹਾਂ-

"ਸਾਡਾ ਦੇਸ਼ ਮਹਾਨ, ਇਸ ਦੀ ਉੱਚੀ ਸ਼ਾਨ।"

•

# ਉਪਦੇਸ਼

ਰਾਸ਼ਟਰਪਿਤਾ ਤੇ ਬਾਬਾ-ਏ-ਕੌਮ ਨੇ ਮਰਨ ਤੋਂ ਪਹਿਲਾਂ ਆਪਣੇ-ਆਪਣੇ ਦੇਸ਼ ਵਾਸੀਆਂ ਨੂੰ ਆਖ਼ਰੀ ਨਸੀਹਤ ਕੀਤੀ- "ਜਿੱਥੇ ਫਸੋ- ਮੈਨੂੰ ਦੱਸੋ।"

ਜੀਉਣ ਜੋਗੀਆਂ ਦੋਵੇਂ ਕੌਮਾਂ ਇਸ ਉਪਦੇਸ਼ ਤੇ ਸੱਚੇ ਮਨੋਂ ਅਤੇ ਦ੍ਰਿੜ੍ਹਤਾ ਨਾਲ ਅਮਲ ਕਰ ਰਹੀਆਂ ਹਨ ਤੇ ਅਬਦੁਲ ਸੱਤਾਰ ਈਦੀ ਤੇ ਅੰਨਾ ਹਜ਼ਾਰੇ ਨੂੰ ਚਿੱਘ ਰਹੀਆਂ ਹਨ।

•

## ਕੌਡੀ ਦਮੜੀ ਪੱਲੇ ਨਾ ਕਾਈ

ਮੈਂ ਆਟੇ ਚੌਲਾਂ ਦੇ ਖ਼ਾਲੀ ਪੀਪਿਆਂ ਵਾਲੇ ਘਰ ਤੋਂ ਇਸ ਵੱਡੀ ਹਵੇਲੀ ਤੀਕਰ ਅਪੜਣ ਦਾ ਸਫ਼ਰ ਬੜੀ ਛੇਤੀ ਪੂਰਾ ਕੀਤਾ, ਪਰ ਫਿਰ ਵੀ ਮੈਂ ਰੱਜਿਆ ਨਹੀਂ। ਮੈਂ ਸੰਤੁਸ਼ਟ ਨਹੀਂ ਹੋਇਆ, ਕਿਉਂ ਜੋ ਸਬਰ ਨਾਂਅ ਦੀ ਬੂਟੀ ਮੈਂ ਕਦੇ ਮਨ ਅੰਦਰ ਉੱਗਣ ਨਹੀਂ ਦਿੱਤੀ। ਲੋਭੀ ਜੀਵਨ ਨੂੰ ਕਦੇ ਸੱਚ ਤੇ ਹੱਕ ਦਾ ਰਸ ਪੀਣ ਨਹੀਂ ਦਿੱਤਾ। ਮੈਂ ਕੋਈ ਰੱਬੀ ਸੰਗਤ਼ ਨਹੀਂ ਰੱਖੀ ਅਤੇ ਨਾ ਹੀ ਅਨਹਦ ਦੀ ਮਾਲਾ ਫੇਰੀ। ਮੈਂ ਫੱਕਰ ਨਾਲ ਵੀ ਯਾਰੀ ਨਹੀਂ ਲਾਈ ਤੇ ਨੇਕੀ ਜਿਹੇ ਸ਼ਬਦ ਨੂੰ ਆਪਣੇ ਦਿਲ ਤੋਂ ਜੁੱਤੀ ਉੱਤੇ ਪਈ ਗਰਦ ਵਾਂਗ ਝਾੜ ਦਿੱਤਾ ਅਤੇ ਮਨ ਅੰਦਰ ਪੰਜ ਅਕਾਰ ਪਾਲਦਾ ਰਿਹਾ। ਮੈਂ ਕਰਮ ਕਾਂਡ ਕਰਦਾ ਰਿਹਾ। ਮੈਂ ਰੇਸ਼ਮ ਦੀ ਖੁਪਟੀ ਵਾਂਗਰ ਆਪਣੇ ਜ਼ਮੀਰ ਉਤੇ ਮੱਕਰ ਚੱਕਰ ਦਾ ਜਾਲ ਬੁਣਦਾ ਰਿਹਾ। ਕਾਗ਼ਜ਼ਾਂ ਦੇ ਤਿੱਤਰ ਮੇਰੇ ਚੁਫੇਰੇ ਫੇਰੀਆਂ ਪਾਉਂਦੇ ਰਹਿੰਦੇ। ਮੈਂ ਉਨ੍ਹਾਂ ਦੀਆਂ ਚੁੰਝਾਂ ਵਿਚ ਚੋਗ ਪਾਉਂਦਾ ਨਾਲੇ ਉਨ੍ਹਾਂ ਨੂੰ ਮੋਹ ਮਾਇਆ ਦੀ ਗਿੱਦੜਸਿੰਗੀ ਸੁੰਘਾਉਂਦਾ- ਮੈਂ ਸ਼ਬਦ ਸਾਧਨਾ ਕੀਤੀ ਸੀ। ਸ਼ਬਦ ਮੇਰੇ ਗੁਰੂ ਸਨ ਤੇ ਸ਼ਬਦ ਮੇਰੇ ਸ਼ਸਤਰ। ਸ਼ਬਦ ਮੇਰੇ ਆਸਾਰ ਸਨ ਅਤੇ ਸ਼ਬਦ ਹੀ ਸੰਸਾਰ। ਮੈਂ ਸ਼ਬਦਾਂ ਨੂੰ ਆਪਣੀ ਫਨਕਾਰੀ ਨਾਲ ਰਸੀਲਾ ਤੇ ਰੰਗੀਲਾ ਬਣਾਉਣ ਦਾ ਚੱਜ ਸਿੱਖ ਲਿਆ ਸੀ ਅਤੇ ਧੇਲੀ ਦੇ ਕੇ ਹਵੇਲੀ ਲਿਖਵਾਉਣ ਦਾ ਗੁਰ ਵੀ।

ਮੈਂ ਬੁੱਕਾਂ ਨਾਲ ਦੌਲਤ ਦਾ ਦਰਿਆ ਪੀਣ ਲੱਗਾ। ਮੇਰਾ ਢਿੱਡ ਤਾਂ ਭਰਿਆ ਸੀ, ਪਰ ਅੱਖਾਂ ਫਿਰ ਵੀ ਭੁੱਖੀਆਂ ਸਨ। ਉਹ ਕੋਠੀਆਂ ਤੇ ਹਵੇਲੀਆਂ ਵੇਖ-ਵੇਖ ਕੇ ਤੰਗ ਆ ਚੁੱਕੀਆਂ ਸਨ ਤੇ ਇਕ ਅਜਿਹੀ ਉੱਚੀ ਇਮਾਰਤ ਵੇਖਣ ਦੀ ਤਾਂਘ ਰੱਖਦੀਆਂ ਸਨ, ਜਿਹੜੀ ਅੰਬਰ ਨੂੰ ਛੂਹ ਸਕੇ- ਫਿਰ ਮੈਂ ਇਕ ਐਸੀ ਇਮਾਰਤ ਉਸਾਰੀ ਜਿਹੜੀ ਸੂਰਜ ਕੋਲੋਂ ਚੱਪਾ ਕੁ ਦੂਰ ਸੀ। ਉਸ ਬਿਲਡਿੰਗ ਨੂੰ ਦੁਨੀਆਂ ਦਾ ਨੌਵਾਂ ਅਜੂਬਾ ਮੰਨ ਲਿਆ ਗਿਆ ਸੀ। ਖ਼ਲਕਤ ਮੇਰੇ ਗੁਣਗਾਨ ਕਰ ਰਹੀ ਸੀ। ਹੁਣ ਮੈਂ ਖ਼ੁਸ਼ ਸਾਂ, ਸੰਤੁਸ਼ਟ ਸਾਂ। ਮੇਰੇ ਪੈਰ ਧਰਤੀ ਉਪਰ ਉਡਾਰੀਆਂ ਮਾਰ ਰਹੇ ਸਨ। ਮੈਂ ਉਡਦਾ-ਉਡਦਾ ਉਸ ਇਮਾਰਤ ਦੀ ਛੱਤ 'ਤੇ ਜਾ ਚੜ੍ਹਿਆ ਤੇ ਦੁਨੀਆਂ ਨੂੰ ਦੇਖਣ ਲੱਗਾ, ਪਰ ਦੁਨੀਆਂ ਮੈਨੂੰ ਕਿਤੇ ਨਾ ਦਿੱਸੀ। ਸਿਰਫ਼ ਮੈਂ ਸਾਂ, ਹੋਰ ਕੋਈ ਨਹੀਂ ਸੀ। ਮੇਰਾ ਚੌਗਿਰਦਾ ਖ਼ਾਲੀ ਸੀ ਧਰਤੀ ਨਾਲ ਮੇਰਾ ਰਿਸ਼ਤਾ ਖ਼ਤਮ ਹੋ ਚੁੱਕਿਆ ਸੀ। ਮੈਂ ਭੋਏਂ 'ਤੇ ਉਤਰਨ ਦਾ ਚੋਖਾ ਯਤਨ ਕੀਤਾ ਪਰ ਮੈਨੂੰ ਕੋਈ ਰਸਤਾ ਨਾ ਲੱਭਿਆ।

ਮੈਂ ਉੱਚੀ ਛੱਤ ਉਤੇ ਕੱਲਮ-ਕੱਲਾ ਰਹਿ ਗਿਆ ਸੀ। ਮੈਂ ਆਪਣੇ ਹੀ ਕਰਮਾਂ ਦੇ ਫਰੇਬ ਵਿਚ ਫਸ ਗਿਆ ਸਾਂ। ਉਹ ਉੱਚੀ ਅਸਮਾਨ ਨੂੰ ਛੂੰਹਦੀ ਇਮਾਰਤ ਮੇਰੇ ਲਈ ਕਾਲ ਕੋਠੜੀ ਬਣ ਗਈ। ਇਕ ਹਨੇਰੀ ਸੁਰੰਗ, ਜਿਸ ਵਿਚ ਮੈਂ ਬੰਦੀ ਬਣ ਗਿਆ ਸਾਂ। ਮੇਰੀ ਰਿਆਕਾਰੀ ਤੇ ਲਾਲਸਾ ਦਾ ਜਾਲ ਸਦਾਕਤ ਨੇ ਕੁਤਰ ਦਿੱਤਾ ਸੀ। ਮੇਰੇ ਅੰਦਰ ਉੱਗਿਆ ਅਹਿੰਕਾਰ ਦਾ ਪਹਾੜ ਜਵਾਲਾਮੁਖੀ ਵਾਂਗਰ ਫਟ ਗਿਆ ਤੇ ਖੁਪਟੀ ਵਿਚ ਬੰਦ ਪਿਆ ਮੇਰਾ ਮੁਰਦਾ ਜ਼ਮੀਰ ਬਾਹਰ ਨਿਕਲ ਆਇਆ। ਮੈਂ ਪਸਤੀ ਤੇ ਸਿਆਹ ਬਖ਼ਤੀ ਦੀਆਂ ਹੱਦਾਂ ਤੋਂ ਬਾਹਰ ਨਿਕਲਣ ਦੇ ਉਪਰਾਲੇ ਕਰਨ ਲੱਗਾ। ਪਰ ਮੇਰੇ ਖੰਡਰ ਸਰੀਰ ਦੀ ਕਬਰ ਵਿਚ ਮੇਰਾ ਮੁਰਦਾ ਜ਼ਮੀਰ ਟੋਟੇ-ਟੋਟੇ ਪਿਆ ਹੋਇਆ ਸੀ, ਜਿਸ ਨੂੰ ਕੀੜੀਆਂ ਚੱਟ ਰਹੀਆਂ ਸਨ।

•

## ਜਾਗਦੇ ਜ਼ਮੀਰ ਦੀ ਆਵਾਜ਼

ਮੈਂ ਪੀੜਾਂ ਵੇਚਣ ਬਾਜ਼ਾਰ ਆਇਆ ਸਾਂ। ਮੈਂ ਚੋਖੇ ਚਿਰ ਤੀਕਰ ਹਾਕ ਮਾਰਦਾ ਰਿਹਾ, ਪਰ ਕੋਈ ਗਾਹਕ ਨਹੀਂ ਮਿਲਿਆ। ਮੈਂ ਨਿੰਮੋਝੂਣ ਹੋ ਗਿਆ।

ਮੈਨੂੰ ਬਾਜ਼ਾਰ ਦੀ ਨੁੱਕਰੇ ਇਕ ਬਾਲ ਮਿਲਿਆ ਜਿਹੜਾ ਆਪਣੇ ਬਾਲਪੁਣੇ ਵਿਚ ਰੀਝਾਂ ਖ਼ਰੀਦਣ ਆਇਆ ਸੀ, ਪਰ ਉਹਨੂੰ ਵੀ ਰੀਝ ਨਾਂਅ ਦੀ ਕੋਈ ਸ਼ੈਅ ਨਹੀਂ ਮਿਲੀ। ਫਿਰ ਅਸੀਂ ਦੋਵੇਂ ਬਾਜ਼ਾਰ ਦੇ ਚੌਰਾਹੇ ਖੜ ਗਏ ਤੇ ਆਉਂਦੀਆਂ-ਜਾਂਦੀਆਂ ਲਾਸ਼ਾਂ ਦੀ ਭੀੜ ਨੂੰ ਤੱਕਦੇ ਰਹੇ ਜਿਹੜੀ ਦੁਨਿਆਵੀ ਸ਼ੈਵਾਂ ਦਾ ਭਾਰ ਆਪਣੇ ਮੋਢਿਆਂ 'ਤੇ ਚੁੱਕੀ ਅਫਰਾ-ਤਫਰੀ ਵਿਚ ਨੱਠਦੀ-ਭੱਜਦੀ ਜਾ ਰਹੀ ਸੀ। ਇਹ ਸਭ ਵੇਖ ਕੇ ਅਸੀਂ ਆਪਣੇ ਜਾਗਦੇ ਜ਼ਮੀਰ ਦੀ ਆਵਾਜ਼ ਸੁਣੀ ਅਤੇ ਪੀੜਾਂ ਤੇ ਰੀਝਾਂ ਦਾ ਟੋਕਰਾ ਪਰ੍ਹਾਂ ਛੰਡ ਕੇ ਮਾਰਿਆ ਤੇ ਦੋਵੇਂ ਗੜਾਕਾ ਮਾਰ ਕੇ ਹੱਸ ਪਏ ਅਤੇ ਮੁੜ ਆਪਣਿਆਂ ਹੁਜਰਿਆਂ ਵਿਚ ਪਰਤ ਆਏ।

•

## ਖ਼ੌਫ਼ਸੂਰਤ

ਰਾਜਨੀਤੀ ਦੀ ਬਸਤੀ ਦੇ ਵਸਨੀਕ ਬੇਰਹਿਮ, ਬਦਲਿਹਾਜ਼, ਮੂੰਹ ਫੱਟ ਤੇ ਹੋਛੇ ਹੁੰਦੇ ਹਨ। ਇਹ ਕਮਜ਼ਾਤ, ਕਮੀਨੀਆਂ ਹਰਕਤਾਂ ਤੇ ਮਦਾਰੀਆਂ ਵਾਲੇ ਤਮਾਸ਼ੇ ਕਰਦੇ ਰਹਿੰਦੇ ਹਨ। ਕਿਉਂ ਜੋ ਸਿਆਸਤ ਦੇ ਸੀਨੇ ਵਿਚ ਦਿਲ ਨਹੀਂ ਹੁੰਦਾ– ਜ਼ਮੀਰ ਨਹੀਂ ਹੁੰਦੀ ਤੇ ਅੱਖਾਂ ਬੇਹਯਾ ਹੁੰਦੀਆਂ ਨੇ। ਇਸੇ ਕਰਕੇ ਮੈਂ ਇਨ੍ਹਾਂ ਖ਼ੌਫ਼ਸੂਰਤ ਕੰਨ ਪਾਟਿਆਂ ਕੋਲੋਂ ਦੂਰ ਅਣਹਦ ਦੀ ਝੁੱਗੀ ਵਿਚ ਪਨਾਹ ਲਈ ਹੋਈ ਹੈ।

•

# ਲੱਕੇ ਕਬੂਤਰਾਂ ਦਾ ਅੰਤ

ਉਹ ਲਾਲ ਪਰੀ... ਕੱਲਮ-'ਕੱਲੀ... ਚੌਰਾਹੇ ਖੜੀ... ਗਾਹਕਾਂ ਨੂੰ ਲੋੜਦੀ ਰਹਿੰਦੀ ਹੈ। ਉਹਨੇ ਸਿਰ ਉਤੇ ਕਾਲਾ ਸਕਾਰਫ਼ ਬੰਨ੍ਹਿਆ ਹੋਇਆ ਹੈ ਤੇ ਕਮਰ ਉਤੇ ਪੀਲੀ ਧਾਰੀਆਂ ਵਾਲੀ ਚਾਦਰ ਵਲ੍ਹੇਟੀ ਹੋਈ ਹੈ, ਜਿਸ 'ਤੇ ਲਿਖਿਆ ਹੋਇਆ ਹੈ ਕਿ ਇਥੇ ਕੋਈ ਵੀ ਮਨੁੱਖ ਕਿਸੇ ਵੀ ਵੇਲੇ ਲਾਲ ਪਰੀ ਨਾਲ ਸਰੀਰਕ ਸੰਬੰਧ ਕਾਇਮ ਕਰ ਸਕਦਾ ਹੈ। ਦਿਹਾੜੀ ਵਿਚ ਵੱਖ-ਵੱਖ ਤਰ੍ਹਾਂ ਦੇ ਛੁਮਨੇ ਉਸ ਕੋਲ ਆਉਂਦੇ ਹਨ ਤੇ ਆਪਣਿਆਂ ਹੱਥਾਂ 'ਚ ਫੜੇ ਰੰਗ-ਬਰੰਗੇ ਕਬੂਤਰ ਉਸ ਦੇ ਢਿੱਡ ਵਿਚ ਪਾ ਕੇ ਚਲੇ ਜਾਂਦੇ ਹਨ ਤਾਂ ਵੀ ਉਹ ਢਿੱਡ ਖ਼ੂਹੀ ਤੇ ਮੂੰਹ ਚੂਹੀ ਹੀ ਰਹਿੰਦੀ ਹੈ। ਫਿਰ ਚੜ੍ਹਦੀ ਸਵੇਰ ਤੇ ਢਲਦੀ ਸ਼ਾਮ ਨੂੰ ਇਕ ਖ਼ਾਕੀ ਸ਼ਾਹ ਮਾਰ ਹੌਲ਼ੀ-ਹੌਲ਼ੀ ਗੀਂਘਦਾ ਹੋਇਆ ਉਸ ਕੋਲ ਆਉਂਦਾ ਹੈ ਤੇ ਉਸ ਦੇ ਹੇਠਲੇ ਧੜ ਨੂੰ ਚੀਰ ਛੱਡਦਾ ਹੈ ਤੇ ਸਾਰੇ ਕਬੂਤਰ ਨਿਗਲ ਜਾਂਦਾ ਹੈ ਤੇ ਉਸ ਦੇ ਢਿੱਡ ਨੂੰ ਜੀਭ ਨਾਲ ਚੱਟ ਕੇ ਚਲਾ ਜਾਂਦਾ ਹੈ। ਉਹ ਲਾਲ ਪਰੀ ਚੁੱਪਚਾਪ ਵੇਖਦੀ ਰਹਿੰਦੀ ਹੈ ਤੇ ਮੂੰਹੋਂ ਕੁਝ ਨਹੀਂ ਬੋਲਦੀ। ਪਰ ਉਸ ਦੀਆਂ ਅੱਖਾਂ ਕਹਿੰਦੀਆਂ ਹਨ, "ਮੇਰਾ ਅਪ੍ਰੇਸ਼ਨ ਕਰਕੇ ਮੇਰਾ ਲਿੰਗ ਨਾ ਬਦਲੋ। ਮੈਨੂੰ ਸੁਹਾਗਣ ਰਹਿਣ ਦਿਓ, ਕਿਉਂ ਜੋ ਸੁਹਾਗਣ ਹੋਣਾ ਸੁਆਣੀ ਦੀ ਪਹਿਚਾਣ ਹੈ।" ਪਰ ਲਾਲ ਪਰੀ ਨੂੰ ਕੌਣ ਸਮਝਾਏ ਭਈ ਕੰਪਿਊਟਰ ਯੁੱਗ ਵਿਚ ਸ਼ਬਦਾਂ ਦੇ ਅਰਥ ਹੀ ਬਦਲ ਚੁੱਕੇ ਹਨ। ਪੁਰਾਣੀਆਂ ਵਸਤੂਆਂ ਦੀ ਹੋਂਦ ਗੁਆਚ ਗਈ ਹੈ। ਅੱਜ ਸਰੀਰਕ ਸੰਬੰਧਾਂ ਦੀ ਥਾਂ ਮਸਨੂਈ ਢੰਗ ਨਾਲ ਗਰਭਵਤੀ ਬਣਾਇਆ ਜਾਂਦਾ ਹੈ। ਫਿਰ ਮਨੁੱਖ ਰਿਸ਼ਤਿਆਂ ਨੂੰ ਕਿਉਂ ਉਲੀਕਦਾ ਰਵ੍ਹੇ, ਸੰਬੰਧਾਂ ਲਈ ਤਰਲੇ ਮਿੰਨਤਾਂ ਕਿਉਂ ਕਰੇ, ਅੱਜ ਟੈਕਨਾਲੋਜੀ ਦੇ ਯੁੱਗ ਵਿਚ ਇੰਟਰਨੈੱਟ, ਈ-ਮੇਲ, ਵੈੱਬਸਾਈਟ ਤੇ ਮੋਬਾਇਲ ਫ਼ੋਨ ਸਾਡੇ ਸੁਰਖੇ ਤੇ ਚੀਨੇ ਬਣ ਚੁੱਕੇ ਹਨ। ਫਿਰ ਅਸੀਂ ਲੱਕੇ ਕਬੂਤਰਾਂ ਨੂੰ ਚੋਗ ਕਿਉਂ ਪਾਈਏ। ਅਸੀਂ ਨਵੇਂ ਯੁੱਗ ਦੇ ਗਾਜ਼ੀ ਹਾਂ। ਅਸੀਂ ਲਾਲ ਪਰੀ ਨਾਲ ਕੋਈ ਸੰਬੰਧ ਨਹੀਂ ਰੱਖ ਸਕਦੇ, ਕਿਉਂ ਜੋ ਅਸਾਂ ਸ੍ਰਿਸ਼ਟੀ ਨੂੰ ਅੱਖ ਦੇ ਪਲਕਾਰੇ ਵਿਚ ਫ਼ਤਿਹ ਕਰਨਾ ਹੈ।

•

# ਕੰਧ 'ਤੇ ਲਿਖੇ ਅੱਖਰ

"ਯਾਰ ਅਗਨੀਸ਼ੇਖਰ! ਮੈਨੂੰ ਦੱਸ ਹਾਂ ਬਈ ਇਨ੍ਹਾਂ ਗੁਆਂਢੀਆਂ ਵਿਚ ਇੱਟ ਖੜੱਕਾ ਕਿਉਂ ਲੱਗਾ ਰਹਿੰਦਾ ਹੈ। ਲੰਮਾ ਚਿਰ ਹੋ ਗਿਆ ਹੈ, ਪਰ ਇਨ੍ਹਾਂ ਦਾ ਵੈਰ ਮੁੱਕਦਾ ਹੀ ਨਹੀਂ। ਮੱਥਿਆਂ 'ਤੇ ਪਿਆ ਵੱਟ ਟੁੱਟਦਾ ਹੀ ਨਹੀਂ। ਇਨ੍ਹਾਂ ਦੇ ਵਲ-ਫਰੇਬਾਂ ਨੇ ਕਹਿਰ ਬਲਾਵਾਂ ਲਿਆਂਦੀਆਂ ਨੇ। ਕੋਝੀਆਂ ਰੁੱਤਾਂ ਹਨੇਰ ਪਾਈ ਰੱਖਿਆ ਹੈ। ਲੋਕਾਈ ਹਾੜੇ-ਹੌਂਕੇ ਭਰਦੀ ਰਹਿੰਦੀ ਹੈ। ਅੱਗ ਦੇ ਭਾਂਬੜਾਂ ਵਿਚ ਭੋਏਂ ਸੜ ਬਲ ਗਈ ਹੈ। ਫੇਰ ਵੀ ਇਨ੍ਹਾਂ ਦੀ ਹੈਂਕੜ ਨਹੀਂ ਭੱਜੀ। ਕਦੇ ਇਹ ਦੋਵੇਂ ਸਾਂਝੇ ਵਿਹੜੇ ਦੇ ਵਸਨੀਕ ਸਨ। ਸਾਂਝੀ ਰਹਿਤਲ ਦੇ ਸ਼ਰੀਕ ਸਨ, ਫੇਰ ਇਨ੍ਹਾਂ ਵੰਡ ਪਾ ਲਈ। ਪਰ ਪੁੱਠੀ ਅਕਲ ਤੇ ਅੰਨ੍ਹਾ ਗਿਆਨ ਹੋਣ ਕਾਰਨ ਇਨ੍ਹਾਂ ਦੀ ਆਤਮਾ ਰੱਜੀ ਨਹੀਂ। ਸ਼ਰੀਕੇਚਾਰੀ ਵਿਚ ਇਹ ਇਕ ਦੂਜੇ ਦੀ ਫਕੜੀ ਮਾਰਦੇ ਰਹੇ। ਇਨ੍ਹਾਂ ਉੱਤੋਂ ਤਾਂ ਸੋਹਣੀਆਂ ਦਾੜ੍ਹੀਆਂ ਰੱਖੀਆਂ, ਪਰ ਵਿਚੋਂ ਕਾਲੇ ਕਾਂ ਹੀ ਰਹੇ। ਇਨ੍ਹਾਂ ਕਦੇ ਇਕ ਦੂਜੇ ਦਾ ਵਸਾਹ ਨਹੀਂ ਖਾਧਾ, ਪੈਂਚਾਂ ਇਨ੍ਹਾਂ ਦੇ ਵਾਵਰੋਲੇ ਫਰੋਲੇ ਤੇ ਕਈ ਵਾਰੀ ਇਨ੍ਹਾਂ ਨੂੰ ਛੇਕਿਆ, ਪਰ ਫੇਰ ਵੀ ਇਨ੍ਹਾਂ ਦਾ ਵੈਰ ਨਹੀਂ ਮੁੱਕਿਆ। ਯਾਰ ਅਗਨੀਸ਼ੇਖਰ, ਭਲਾ ਤੂੰ ਦੱਸ ਹਾਂ ਪਈ ਇਨ੍ਹਾਂ ਦਾ ਮੂਲ ਪੁਆੜਾ ਕੀ ਹੈ?"

"ਮੇਰੀ ਸੋਚ ਅਨੁਸਾਰ ਸਾਰਾ ਪੁਆੜਾ ਉਸ ਫੁੱਲਾਂ ਵਾਲੇ ਬਾਗ਼ ਦਾ ਹੈ, ਜਿਹੜਾ ਦੋਹਾਂ ਨੇ ਆਪੋ ਵਿਚ ਵੰਡਿਆ ਹੋਇਆ ਹੈ, ਪਰ ਦੋਵੇਂ ਸਮੁੱਚੇ ਬਾਗ਼ ਦੀ ਮਾਲਕੀ ਆਪਣੇ ਨਾਂਅ ਲਵਾਉਣਾ ਚਾਹੁੰਦੇ ਹਨ ਤੇ ਇਸੇ ਕਰਕੇ ਲੜਦੇ ਭਿੜਦੇ ਰਹਿੰਦੇ ਹਨ। ਅਗਨੀਸ਼ੇਖ਼ਰ ਨੇ ਬੜੀ ਗੰਭੀਰਤਾ ਨਾਲ ਕਿਹਾ। "ਤੇਰੀ ਗੱਲ 'ਚ ਭੋਰਾ ਜਿੰਨਾ ਸੱਚ ਹੋ ਸਕਦਾ ਹੈ, ਪਰ ਮੇਰਾ ਮੰਨਣਾ ਹੈ ਕਿ ਦੋਵੇਂ ਝੱਲੇ ਅਮਲੀ ਨੇ ਅਤੇ ਧਰਮ ਬੇੜੀਆਂ ਵਿਚ ਜਕੜੇ ਹੋਏ ਨੇ। ਤੰਗਨਜ਼ਰੀ, ਅੰਧ-ਵਿਸ਼ਵਾਸਾਂ ਅਤੇ ਅੰਨ੍ਹੇ ਅਕੀਦਿਆਂ ਨੇ ਇਨ੍ਹਾਂ ਦੇ ਦਿਲ ਦਿਮਾਗ਼ਾ ਉਤੇ ਕਾਲਖ਼ ਫੇਰੀ ਹੋਈ ਹੈ। ਜਿਸ ਕਾਰਨ ਇਨ੍ਹਾਂ ਦੀ ਅਕਲ ਗੁਆਚ ਗਈ ਹੈ, ਆ ਅਸੀਂ ਦੋਵੇਂ ਮਿਲ ਕੇ ਇਨ੍ਹਾਂ ਨੂੰ ਅਕਲ ਲਤੀਫ਼ ਲੱਭ ਕੇ ਦਈਏ। ਇਨ੍ਹਾਂ ਨੂੰ ਸਾਂਝ ਪ੍ਰੀਤ ਦੀ ਗੱਲ ਸਮਝਾਈਏ। ਰੂਹ ਕਲਬੂਤ ਦਾ ਪਾਠ ਪੜ੍ਹਾਈਏ ਅਤੇ ਮੋਟੇ ਅੱਖਰਾਂ ਨਾਲ ਕੰਡਿਆਲੀ ਕੰਧ 'ਤੇ ਲਿਖੀਏ, "ਇਸ ਵੰਡੇ ਵਿਹੜੇ ਦੇ ਰੁੱਖਾਂ ਦੀਆਂ ਜੜ੍ਹਾਂ ਸਾਂਝੀਆਂ ਨੇ।"

•

# ਹਾਥੀ ਢਾਈ ਲੱਖ ਦਾ

ਕਹਿੰਦੇ ਨੇ ਭਈ 'ਜਿਉਂਦਾ ਹਾਥੀ ਲੱਖ ਦਾ, ਤਾਂ ਮੋਇਆ ਸਵਾ ਲੱਖ ਦਾ' ਹੁੰਦਾ ਹੈ ਪਰ ਜਿਸ ਹਾਥੀ ਦੀ ਹਡਵਰਤੀ ਮੈਂ ਤੁਹਾਨੂੰ ਸੁਣਾਨ ਲੱਗਾ ਹਾਂ ਉਹ ਸਾਡੇ ਕਿਸੇ ਕੌਮੀ ਲੀਡਰ ਵਾਂਗਰ ਸਫ਼ੇਦ ਨਸਲ ਦਾ ਹਾਥੀ ਨਹੀਂ ਹੈ ਕਿ ਲੁਟ, ਹਨੇਰਗਰਦੀ ਮਚਾਣ ਅਤੇ ਆਪਣੇ ਸਵਾਰਥਾਂ ਲਈ ਜਨਤਾ ਤੇ ਦੇਸ਼ ਦਾ ਬੇੜਾ ਗਰਕ ਕਰਨ ਦੇ ਬਾਵਜੂਦ ਵੀ ਬੜਾ ਮਹਿੰਗਾ ਵਿਕਦਾ ਹੈ। ਸਾਡੀ ਦਾਸਤਾਂ ਦਾ ਹੀਰੋ ਇਕ ਸਾਧਾਰਨ ਕਿਸਮ ਦਾ ਹਾਥੀ ਹੈ ਜਿਸ ਦਾ ਰੰਗ ਕਾਲਾ, ਦੋ ਪੱਖਿਆਂ ਵਰਗੇ ਕੰਨ, ਇਕ ਮੋਟੀ ਤੇ ਲੰਬੀ ਸੁੰਢ, ਇਕ ਪੂੰਛ, ਚਾਰ ਮੋਟੀਆਂ ਲੱਤਾਂ, ਦੋ ਨਿੱਕੀਆਂ ਅੱਖਾਂ ਤੇ ਦੋ ਦਿਖਾਣ ਵਾਲੇ ਦੰਦ, ਯਾਨੀ ਬਿਲਕੁਲ ਅਸਲ ਤੇ ਖ਼ਾਲਸ ਦਰਾਵੜੀ ਨਸਲ ਦਾ ਹਾਥੀ ਹੈ। ਇਸ ਹਾਥੀ ਨੇ ਅਸਾਮ ਦੇ ਜੰਗਲਾਂ ਵਿਚ ਜਨਮ ਲਿਆ। ਇਸ ਦੇ ਮਾਪੇ, ਦਾਦੇ, ਪੜਦਾਦੇ ਤੇ ਲਕੜਦਾਦੇ ਸਾਰੇ ਅਸਾਮ ਦੇ ਜੰਗਲਾਂ ਵਿਚ ਹੀ ਜਨਮੇ, ਪਲੇ ਤੇ ਉਨ੍ਹਾਂ ਜੰਗਲਾਂ ਵਿਚ ਹੀ ਜੜੀ-ਬੂਟੀਆਂ, ਫਲ ਬੂਟੇ ਤੇ ਘਾਹ ਪੱਤਰ ਖਾ ਕੇ ਅਤੇ ਆਜ਼ਾਦੀ ਨਾਲ ਆਪਣੀ ਪ੍ਰਾਚੀਨ ਸਭਿਅਤਾ ਅਨੁਸਾਰ ਹੈਵਾਨੀ ਜ਼ਿੰਦਗੀ ਗੁਜ਼ਾਰ ਕੇ ਅਕਾਲ ਚਲਾਣਾ ਕਰ ਗਏ। ਇਸ ਹਾਥੀ ਦਾ ਮਾੜਾ ਜਿਹਾ ਪਿਛੋਕੜ ਦੱਸਣ ਦਾ ਮਤਲਬ ਪਾਠਕਾਂ ਨੂੰ ਬੜੀ ਨਿਮਰਤਾ ਤੇ ਆਜਜ਼ੀ ਨਾਲ ਇਹ ਜਾਣਕਾਰੀ ਦੇਣੀ ਹੈ ਕਿ ਸਾਡਾ ਇਹ ਸਵਾ ਲੱਖ ਦਾ ਹਾਥੀ ਸ਼ੁੱਧ ਭਾਰਤੀ ਹੈ। ਬੰਗਲਾਦੇਸ਼, ਨੇਪਾਲ, ਬਰਮਾ, ਚੀਨ ਜਾਂ ਜਾਪਾਨ ਤੋਂ ਨਹੀਂ ਆਇਆ। ਕਿਸੇ ਹੋਰ ਦੇਸ਼ ਦਾ ਵੀ ਇਹ ਘੁਸਪੈਠੀਆ ਨਹੀਂ ਹੈ। ਇਹ ਨਿਰੋਲ ਭਾਰਤੀ ਹੈ ਅਤੇ ਭਾਰਤੀ ਸੰਸਕ੍ਰਿਤੀ ਵਿਚ ਹੀ ਪ੍ਰਵਾਨ ਚੜ੍ਹਿਆ ਹੈ ਇਸ ਲਈ ਭਾਰਤ ਦੀ ਅਖੰਡਤਾ ਦੇ ਅਖੌਤੀ ਰਾਖਿਆਂ ਅੱਗੇ ਇਹ ਗੁਜਾਰਿਸ਼ ਹੈ ਕਿ ਉਹ ਇਸ ਹਾਥੀ ਦੇ ਭਾਰਤੀ ਹੋਣ ਉਤੇ ਉੱਕਾ ਸ਼ੱਕ ਨਾ ਕਰਨ। ਇਸ ਦੇ ਪਰਿਵਾਰ ਦਾ ਇੰਦਰਾਜ ਜੰਗਲ ਦੇ ਬੰਦੋਬਸਤੀ ਰਿਕਾਰਡ ਵਿਚ ਮਹਿਫ਼ੂਜ਼ ਹੈ। ਜੰਗਲ ਦੀ ਆਜ਼ਾਦੀ ਮਗਰੋਂ ਜਨੌਰਾਂ ਦੀਆਂ ਵੋਟਰ ਲਿਸਟਾਂ ਵਿਚ ਵੀ ਇਸ ਦੇ ਬਾਪ-ਦਾਦਿਆਂ ਦਾ ਨਾਂ ਚਲਦਾ ਆ ਰਿਹਾ ਹੈ। ਇਸਦਾ ਨਾਂ ਵੀ ਵੋਟਰ ਲਿਸਟ ਵਿਚ ਦਰਜ ਹੈ ਪਰ ਖ਼ੁਸ਼ਕਿਸਮਤੀ ਜਾਂ ਬਦਕਿਸਮਤੀ ਨਾਲ ਇਹਨੂੰ ਕਦੇ ਵੀ ਜ਼ੰਗਲ ਵਿਚ ਜਮਹੂਰੀ ਹਕੂਮਤ ਚੁਣਨ ਲਈ ਵੋਟ ਪਾਣ ਦਾ ਮੌਕਾ ਨਹੀਂ ਮਿਲਿਆ। ਕਿਉਂਜੇ ਬਾਲੜੀ ਉਮਰ ਵਿਚ ਹੀ ਇਹ ਮਾਸੂਮ ਤੇ ਬਲੂੰਗੜਾ ਹਾਥੀ ਇਨਸਾਨੀ

ਨਸਲ ਦੇ ਸ਼ੈਤਾਨੀ ਭੁਲੇਖੇ ਵਿਚ ਆ ਗਿਆ ਸੀ ਤੇ ਉਹਦੇ ਬਣਾਏ ਹੋਏ ਸਬਜ਼-ਬਾਗ਼ ਵਿਚ ਚਾਰਾ ਚਰਣ ਲੱਗਾ ਸੀ। ਉਸ ਸਬਜ਼-ਬਾਗ਼ ਦਾ ਨਾਂ ਬਣਜਾਰਾ ਸਰਕਸ ਸੀ। ਵੇਖਣ ਵਿਚ ਤਾਂ ਉਹ ਸਰਕਸ ਬੜੀ ਲਿਸ਼ਕ ਮਿਸ਼ਕ ਵਾਲੀ ਸੀ ਪਰ ਅੰਦਰੋਂ ਇਕ ਤਬੇਲਾ ਸੀ ਜਿਸ ਉਤੇ ਟਾਟ ਦਾ ਤੰਬੂ ਤਣਿਆ ਹੋਇਆ ਸੀ। ਤਬੇਲੇ ਅੰਦਰ ਇਸ ਹਾਥੀ ਤੋਂ ਛੁਟ ਦੋ ਰਿੱਛ, ਇਕ ਲੰਗੂਰ, ਦੋ ਗਿੱਦੜ, ਚਾਰ ਬਾਂਦਰ, ਇਕ ਸ਼ਤੁਰਮੁਰਗ, ਦੋ ਬਕਰੇ, ਤਿੰਨ ਬੱਤਖਾਂ ਅਤੇ ਆਪਣੇ ਭਵਿੱਖ ਤੋਂ ਮਾਯੂਸ ਕੁਝ ਕਲਾਕਾਰ ਇਕੱਠੇ ਦਾਣਾ-ਪਾਣੀ ਚਰਦੇ ਸਨ ਤੇ ਪ੍ਰਭੂ ਦੇ ਗੁਣ ਗਾਂਦੇ ਸਨ। ਉਸ ਤਬੇਲੇ ਵਿਚ ਰਹਿਣ ਵਾਲੇ ਸਾਰੇ ਕਲਾਕਾਰਾਂ ਦੇ ਸਧਰਾਂ ਵਾਲੇ ਠੂਠੇ ਭੱਜਦੇ ਰਹਿੰਦੇ ਹਨ ਕਿਉਂ ਜੋ ਟਾਟ ਦੇ ਤੰਬੂ ਵਿਚ ਬੜੀਆਂ ਟਾਕੀਆਂ ਲੱਗੀਆਂ ਹੋਈਆਂ ਸਨ। ਸਾਡਾ ਹਾਥੀ ਵੀ ਸਬਜ਼-ਬਾਗ਼ ਵਰਗੀ ਬਣਜਾਰਾ ਸਰਕਸ ਵਿਚ ਫਸ ਕੇ ਘਰੋਂ ਬੇਘਰ ਹੋ ਗਿਆ ਤੇ ਸ਼ਹਿਰਾਂ ਦੀ ਰੰਗ-ਬਰੰਗੀ ਅਤੇ ਕਲਚਰਲ ਜ਼ਿੰਦਗੀ ਵਿਚ ਦਰਬਦਰ ਹੋਣ ਲੱਗਾ। ਇਸ ਸਰਕਸ ਦੇ ਮਾਲਕ ਕਾਦਰਯਾਰ ਨੇ ਹਾਥੀ ਦਾ ਨਾਂ ਰਾਜੂ ਰੱਖਿਆ। ਰਾਜੂ ਨੂੰ ਕਰਤੱਬ ਸਿਖਾਏ ਗਏ। ਉਹ ਲੋਕਾਂ ਲਈ ਹੱਸਣ ਖੇਡਣ ਦਾ ਸਮਾਨ ਬਣ ਗਿਆ ਅਤੇ ਕਾਦਰਯਾਰ ਲਈ ਮਾਲ ਕਮਾਣ ਦਾ ਵਸੀਲਾ।

ਰਾਜੂ ਦੀ ਦੁਖਦਾਈ ਕਹਾਣੀ ਉਦੋਂ ਸ਼ੁਰੂ ਹੋਈ ਜਦ ਕਾਦਰਯਾਰ ਦੀ ਬਣਜਾਰਾ ਸਰਕਸ ਨੇ ਜੰਮੂ ਦੇ ਨੇੜੇ ਅਤੇ ਪਾਕਿਸਤਾਨੀ ਸਰਹੱਦ ਦੇ ਬਿਲਕੁਲ ਲਾਗੇ ਅਰਨੀਆ ਪਿੰਡ ਵਿਚ ਡੇਰਾ ਜਮਾਇਆ। ਹੋਇਆ ਇੰਝ ਕਿ ਇਕ ਸਿਖ਼ਰ ਦੁਪਹਿਰੇ ਰਾਜੂ ਆਪਣੇ ਮਹਾਵਤ ਦੀ ਹਦਾਇਤਕਾਰੀ ਵਿਚ ਖੇਤਾਂ ਵਿਚ ਸ਼ਟਾਲਾਂ 'ਤੇ ਪੱਠੇ ਖਾ ਰਿਹਾ ਸੀ, ਨਾਲੇ ਜੰਗਲ ਰਾਜ ਵਿਚ ਫੈਲੀਆਂ ਵੰਨ-ਸੁਵੰਨੀਆਂ ਬੁਰਾਈਆਂ ਬਾਰੇ ਡੂੰਘੀਆਂ ਸੋਚਾਂ ਵਿਚ ਪਿਆ ਹੋਇਆ ਸੀ ਕਿ ਪਿੰਡ ਦੇ ਕੁਝ ਨਟਖਟ ਬਾਲੜਿਆਂ ਨੇ ਉਹਨੂੰ ਛੇੜ ਛੱਡਿਆ। ਰਾਜੂ ਨੂੰ ਬੜਾ ਡਾਢਾ ਕ੍ਰੋਧ ਚੜ੍ਹਿਆ। ਉਹਨੂੰ ਸ਼ਾਇਦ ਹਯਾਤੀ ਵਿਚ ਪਹਿਲੀ ਵਾਰੀ ਗੁੱਸਾ ਚੜ੍ਹਿਆ ਸੀ ਨਹੀਂ ਤਾਂ ਉਹ ਕਾਮ, ਕ੍ਰੋਧ, ਮੋਹ, ਮਾਇਆ ਤੋਂ ਹਮੇਸ਼ਾ ਪਰਹੇਜ਼ ਕਰਦਾ ਸੀ। ਕ੍ਰੋਧ ਨੂੰ ਦੂਰ ਕਰਨ ਲਈ ਉਹ ਦੌੜਣ ਲੱਗਾ। ਮਹਾਵਤ ਨੇ ਉਹਨੂੰ ਰੋਕਣ ਦੀ ਬੜੀ ਕੋਸ਼ਿਸ਼ ਕੀਤੀ ਤੇ ਉਹਨੂੰ ਸਮਝਾਇਆ ਕੇ ਅੱਗੇ ਪਾਕਿਸਤਾਨ ਦੀ ਪਾਕ ਸਰਜ਼ਮੀਨ ਹੈ। ਉੱਧਰ ਨਾ ਜਾ, ਜੇ ਉੱਧਰ ਜਾਏਂਗਾ ਤਾਂ ਕੋੜੇ ਖਾਏਂਗਾ ਪਰ ਹਾਥੀ ਬੇਚਾਰਾ ਸਰਹੱਦਾਂ ਤੇ ਉਨ੍ਹਾਂ ਦੀਆਂ ਖ਼ਿਲਾਫ਼ਵਰਜ਼ੀਆਂ ਨੂੰ ਕੀ ਸਮਝੇ। ਉਹ ਗੁੱਸੇ ਵਿਚ ਆਪਣੇ ਪਰਛਾਵੇਂ ਸਮੇਤ ਪਾਕਿਸਤਾਨੀ ਬੰਨਾ ਟੱਪ ਗਿਆ। ਰਾਜੂ, ਪਾਕਿਸਤਾਨੀ ਸਰਹੱਦ ਅੰਦਰ ਦੌੜਦਾ ਜਾ ਰਿਹਾ ਸੀ ਤੇ ਮਹਾਵਤ ਆਪਣੇ ਬੰਨੇ ਉਤੇ ਖੜ੍ਹਾ ਬੜੀ ਯਤੀਮੀ ਨਾਲ ਹਾਥੀ ਨੂੰ ਅੱਖੋਂ ਓਹਲੇ ਹੁੰਦਾ ਵੇਖ ਰਿਹਾ ਸੀ। ਥੱਕ ਹਾਰ ਕੇ ਮਹਾਵਤ ਬੇਚਾਰੇ ਨੇ ਬਣਜਾਰਾ ਸਰਕਸ ਦੇ ਸੰਚਾਲਕ ਤੇ ਮਾਲਕ ਕਾਦਰਯਾਰ ਨੂੰ ਵਾਪਰੀ ਘਟਨਾ ਸੁਣਾਈ ਅਤੇ

ਰਾਜੂ ਨੂੰ ਮੁੜ ਵਾਪਿਸ ਭਾਰਤ ਮਾਤਾ ਦੀ ਗੋਦ ਵਿਚ ਲਿਆਣ ਲਈ ਤਰੀਕਾ ਲੱਭਣ ਦਾ ਮਸ਼ਵਰਾ ਦਿੱਤਾ- ਕਾਦਰਯਾਰ ਘਬਰਾਹਟ ਵਿਚ ਪੈਰ ਸਿਰ ਉਤੇ ਰੱਖ ਕੇ ਦੌੜਦਾ-ਦੌੜਦਾ ਸਰਹੱਦੀ ਹਿਫ਼ਾਜ਼ਤੀ ਪੁਲਿਸ ਦੇ ਚੌਕੀ ਅਫ਼ਸਰ ਕੋਲ ਬਹੁੜਿਆ ਤੇ ਆਪਣੀ ਛਾਤੀ 'ਤੇ ਦੋਹੱਥੜ ਮਾਰ ਕੇ ਕਹਿਣ ਲੱਗਾ-

"ਇੰਸਪੈਕਟਰ ਸਾਹਿਬ! ਮੇਰਾ ਹਾਥੀ ਰਾਜੂ ਪਾਕਿਸਤਾਨੀ ਸਰਹੱਦ ਅੰਦਰ ਚਲਾ ਗਿਆ ਹੈ। ਉਸ ਨੂੰ ਵਾਪਿਸ ਲਿਆਣ ਲਈ ਕੋਈ ਕਾਰਵਾਈ ਕੀਤੀ ਜਾਏ ਨਹੀਂ ਤਾਂ ਮੈਂ ਬਰਬਾਦ ਹੋ ਜਾਵਾਂਗਾ। ਮੇਰੀ ਸਰਕਸ ਖ਼ਤਮ ਹੋ ਜਾਏਗੀ। ਮੇਰੇ ਕਲਾਕਾਰ ਭੁੱਖੇ ਮਰ ਜਾਣਗੇ। ਕੁਝ ਕਰੋ ਜਨਾਬ ਤੇ ਰਾਜੂ ਨੂੰ ਵਾਪਿਸ ਲਿਆ ਦਿਉ।"

"ਤੇਰੇ ਹਾਥੀ ਨੇ ਬੰਨਾ ਕਿਉਂ ਟੱਪਿਆ। ਉਹ ਪਾਕਿਸਤਾਨ ਕੀ ਲੈਣ ਚਲਾ ਗਿਆ? ਡਿਫੈਂਸ ਆਫ਼ ਇੰਡੀਆ ਅਤੇ ਡਿਫੈਂਸ ਆਫ਼ ਪਾਕਿਸਤਾਨ ਦੇ ਕਾਨੂੰਨ ਮੁਤਾਬਿਕ ਉਹਨੇ ਸਖ਼ਤ ਜ਼ੁਰਮ ਕੀਤਾ ਹੈ, ਜਿਸ ਵਿਚ ਉਸਨੂੰ ਸੱਤ ਸਾਲ ਦੀ ਸਜ਼ਾ ਹੋ ਸਕਦੀ ਹੈ।"

"ਇੰਸਪੈਕਟਰ ਸਾਹਿਬ! ਤੁਸੀਂ ਪਹਿਲਾਂ ਉਹਨੂੰ ਵਾਪਿਸ ਤੇ ਲਿਆਉ ਫੇਰ ਭਾਵੇਂ ਜਿੰਨੀ ਮਰਜ਼ੀ ਸਜ਼ਾ ਦੇਈਉ।"

"ਤੇਰਾ ਨਾਂ ਕੀ ਹੈ? ਤੇਰੇ ਹਾਥੀ ਦਾ ਕੀ ਨਾਂ ਹੈ? ਤੁਸੀਂ ਦੋਏਂ ਕਿੱਥੇ ਦੇ ਰਹਿਣ ਵਾਲੇ ਹੋ ਤੇ ਕੰਮ ਕੀ ਕਰਦੇ ਹੋ?"

"ਜਨਾਬ! ਮੇਰਾ ਨਾਂ ਕਾਦਰਯਾਰ ਹੈ ਤੇ ਮੇਰੇ ਹਾਥੀ ਦਾ ਨਾਂ ਰਾਜੂ ਯਾਨੀ ਰਾਜ ਮੁਹੰਮਦ। ਮੈਂ ਬਣਜਾਰਾ ਸਰਕਸ ਦਾ ਮਾਲਿਕ ਹਾਂ ਤੇ ਰਾਜੂ ਮੇਰੀ ਸਰਕਸ ਦਾ ਸਭ ਤੋਂ ਮਹਿੰਗਾ ਤੇ ਵਧੀਆ ਕਲਾਕਾਰ ਹੈ। ਇਹ ਲੋਕਾਂ ਨੂੰ ਆਪਣੇ ਕਰਤਬ ਵਿਖਾਂਦਾ ਹੈ। ਰਾਜੂ ਅਤੇ ਕੁਝ ਦੂਜੇ ਹੈਵਾਨੀ ਤੇ ਇਨਸਾਨੀ ਕਲਾਕਾਰਾਂ ਦੀ ਬਦੌਲਤ ਮੇਰੀ ਸਰਕਸ ਚੱਲਦੀ ਹੈ ਅਤੇ ਚਲਦੀ ਸਰਕਸ ਕਾਰਨ ਸਾਡਾ ਰੋਟੀ-ਕਪੜੇ ਦਾ ਮਸਲਾ ਹੱਲ ਹੁੰਦਾ ਹੈ। ਅਸੀ ਦੋਏਂ ਸ਼ੁੱਧ ਭਾਰਤੀ ਹਾਂ।"

"ਕਾਦਰਯਾਰ ਦਾ ਨਾਂ ਸੁਣ ਕੇ ਮੈਨੂੰ ਤਾਂ ਪੂਰਨ ਭਗਤ ਦਾ ਕਿੱਸਾ ਯਾਦ ਆ ਗਿਆ। ਕਿੰਨੇ ਵਧੀਆ ਸ਼ੇਅਰ ਲਿਖੇ ਸਨ ਕਾਦਰਯਾਰ ਨੇ,

*'ਮੈਂ ਵੀ ਲੈ ਆਵਾਂ ਦਾਰੂ ਅੱਖੀਆਂ ਦਾ ਪੂਰਨ ਛੱਡ ਨਾ ਗਿਆ ਸਵਾਦ ਕੋਈ,*
*ਕਾਦਰਯਾਰ ਮੈਂ ਤਾਂ ਲੱਖ ਵਟਨੀ ਹਾਂ ਦਾਰੂ ਦੇ ਫ਼ਕੀਰ ਮੁਰਾਦ ਕੋਈ।'* "

"ਤੁਸੀਂ ਵੀ ਸ਼ਾਇਰੀ ਕਰਦੇ ਹੋ?"

"ਬਿਲਕੁਲ ਨਹੀਂ। ਚੰਗਾ ਕਾਦਰਯਾਰ, ਇਹ ਦੱਸ ਖਾ ਤੇਰਾ ਹਾਥੀ ਰਾਜ ਮੁਹੰਮਦ ਕਿੰਞ ਹੋ ਸਕਦਾ ਹੈ?'

"ਉਸੇ ਤਰ੍ਹਾਂ ਜਿਵੇਂ ਮੈਂ ਕਾਦਰਯਾਰ ਹੋ ਸਕਦਾ ਹਾਂ।"

"ਮੈਂ ਨੱਬੀ ਬਖ਼ਸ਼ ਦੇ ਘਰ ਜਨਮ ਲਿਆ ਤੇ ਕਾਦਰਯਾਰ ਬਣ ਗਿਆ। ਰਾਜੂ ਨੂੰ ਮੈਂ ਅਸਾਮ ਦੇ ਜੰਗਲਾਂ ਵਿਚੋਂ ਲਿਆਂਦਾ ਤੇ ਉਹ ਰਾਜ ਮੁਹੰਮਦ ਬਣ ਗਿਆ। ਜੇ ਮੈਂ ਕਿਸੇ ਆਤਮਾ ਰਾਮ ਦੇ ਘਰ ਜਨਮਿਆ ਹੁੰਦਾ ਤਾਂ ਮੇਰਾ ਨਾਂ ਕਿਦਾਰ ਨਾਥ ਤੇ ਹਾਥੀ ਦਾ ਨਾਂ ਰਾਜ ਨਾਥ ਹੁੰਦਾ।"

"ਰਾਜ ਮੁਹੰਮਦ ਪਾਕਿਸਤਾਨੀ ਜਾਸੂਸ ਤਾਂ ਨਹੀਂ?"

"ਬਾਦਸ਼ਾਹੋ! ਕਿਹੜੀਆਂ ਗੱਲਾਂ ਕਰਜਦੇ ਹੋ। ਹਾਥੀ ਜਾਸੂਸ ਕਿਞ ਹੋ ਸਕਦਾ ਹੈ। ਭਲਾ ਬੰਦਿਆਂ ਦੇ ਹੁੰਦਿਆਂ ਹੋਇਆਂ ਜਨੌਰਾਂ ਨੂੰ ਕੀ ਪਈ ਹੈ ਕਿ ਉਹ ਜਾਸੂਸੀ ਕਰਨ। ਦੇਸ਼ ਨੂੰ ਵੇਚਣ ਦਾ ਕੰਮ ਤਾਂ ਕੌਮੀ ਬਗਲੇ ਭਗਤਾਂ ਨੇ ਆਪਣੇ ਜ਼ਿੰਮੇ ਲਿਆ ਹੈ।"

"ਠੀਕ ਹੈ, ਠੀਕ ਹੈ, ਅਸੀਂ ਰਾਜੂ ਨੂੰ ਹਰ ਹਾਲਤ ਵਿਚ ਵਾਪਿਸ ਲਿਆਵਾਂਗੇ। ਤੂੰ ਫਿਕਰ ਨਾ ਕਰ।" ਇੰਸਪੈਕਟਰ ਨੇ ਚੰਗੀ ਤਰ੍ਹਾਂ ਤਸੱਲੀ ਕਰਨ ਮਗਰੋਂ ਜਵਾਬ ਦਿੱਤਾ... ਉਹਨੇ ਵਾਇਰਲੈਸ ਸੈੱਟ ਖੋਲ੍ਹਿਆ ਤੇ ਪਾਕਿਸਤਾਨੀ ਚੌਕੀ ਅਫ਼ਸਰ ਨਾਲ ਰਾਬਤਾ ਕਾਇਮ ਕੀਤਾ।

"ਹੈਲੋ ਹੈਲੋ! ਕੌਣ ਬੋਲ ਰਿਹਾ ਹੈ?"

"ਮੈਂ ਸੂਬੇਦਾਰ ਮੇਜਰ ਗੁਲ ਜ਼ਮਾਨ ਬੋਲ ਰਿਹਾ ਹਾਂ। ਤੁਸੀਂ ਕੌਣ ਹੋ?"

"ਮੈਂ ਤੁਹਾਡਾ ਹਮਸਾਇਆ ਤੇ ਮਾਂ ਜਾਇਆ ਬਿਲਕੁਲ ਸਾਹਮਣੇ ਵਾਲੀ ਭਾਰਤੀ ਸਰਹੱਦੀ ਚੌਕੀ ਦਾ ਇੰਚਾਰਜ ਇੰਸਪੈਕਟਰ ਬਲਾਕੀ ਸ਼ਾਹ ਬੋਲ ਰਿਹਾ ਹਾਂ।"

"ਲਾਲਾ ਜੀ ਨਮਸਤੇ।"

"ਨਮਸਤੇ ਜੀ, ਨਮਸਤੇ। ਸਾਡੀ ਵੀ ਸਲਾਮ ਕਬੂਲ ਕਰੋ।"

"ਦੱਸੋ ਕੀ ਹੁਕਮ ਹੈ? ਅਮਨ ਤੇ ਸ਼ਾਂਤੀ ਦੇ ਜ਼ਮਾਨੇ ਵਿਚ ਤੁਸਾਂ ਸਾਨੂੰ ਕਿਵੇਂ ਯਾਦ ਕੀਤਾ?"

"ਖ਼ਾਨ ਸਾਹਿਬ! ਸਾਡੇ ਇਕ ਸ਼ਹਿਰੀ ਦੀ ਤਕਲੀਫ਼ ਦੂਰ ਕਰ ਦਿਉ।"

"ਪਰ ਲਾਲਾ ਜੀ ਮੈਂ ਕੋਈ ਹਕੀਮ ਜਾਂ ਡਾਕਟਰ ਨਹੀਂ ਹਾਂ ਫਿਰ ਕਿਞ ਮੈਂ...।"

"ਸੂਬੇਦਾਰ ਸਾਹਿਬ! ਗੱਲ ਇਹ ਹੈ ਕਿ ਸਾਡੇ ਇਕ ਸ਼ਹਿਰੀ ਕਾਦਰਯਾਰ ਦੀ ਸਰਕਸ ਦਾ ਹਾਥੀ ਗ਼ਲਤੀ ਨਾਲ ਬੰਨਾ ਟੱਪ ਕੇ ਤੁਹਾਡੇ ਇਲਾਕੇ ਵੱਲ ਚਲਾ ਗਿਆ ਹੈ। ਉਸ ਝੱਲੇ ਨੂੰ ਸਰਹੱਦੀ ਖ਼ਿਲਾਫ਼ਵਰਜ਼ੀ ਕਰਨ ਜਾਂ ਨਾ ਕਰਨ ਦੀ ਸਮਝ ਨਹੀਂ ਹੈ। ਇਸ ਲਈ ਮਿਹਰਬਾਨੀ ਕਰਕੇ ਤੁਸੀਂ ਹਾਥੀ ਨੂੰ ਢੂੰਡ ਕੇ ਸਾਡੇ ਹਵਾਲੇ ਕਰਨ ਦੀ ਕਿਰਪਾਲਤਾ ਕਰੋ।"

'ਚੰਗਾ ਤਾਂ ਇਹ ਤਕਲੀਫ਼ ਹੈ ਤੁਹਾਡੇ ਸ਼ਹਿਰੀ ਨੂੰ ਪਰ ਸਾਡੇ ਹੁੰਦਿਆਂ ਹੋਇਆਂ ਤੁਹਾਡਾ ਹਾਥੀ ਬੰਨਾ ਕਿਞ ਟੱਪ ਸਕਦਾ ਹੈ। ਮੇਰੇ ਸਿਪਾਹੀ ਤਾਂ ਬੜੀ ਚੌਕਸੀ

ਨਾਲ ਡਿਊਟੀ ਦੇ ਰਹੇ ਨੇ। ਇਸ ਲਈ ਇਹ ਪੱਕੀ ਗੱਲ ਹੈ ਕਿ ਤੁਹਾਡੇ ਪਾਸਿਉਂ ਕੋਈ ਹਾਥੀ ਇਧਰ ਨਹੀਂ ਆਇਆ ਹੈ।"

"ਕਾਦਰਯਾਰ! ਪਾਕਿਸਤਾਨੀ ਚੌਕੀ ਦਾ ਅਫ਼ਸਰ ਕਹਿੰਦਾ ਹੈ ਕਿ ਤੇਰਾ ਹਾਥੀ ਉੱਧਰ ਨਹੀਂ ਗਿਆ। ਇਸ ਲਈ ਤੂੰ ਉਹਨੂੰ ਇਧਰ ਆਪਣੀ ਹੀ ਰੱਖ ਵਿਚ ਢੂੰਡ।"

"ਉਹ ਜਨਾਬ ਓ! ਤੁਸੀਂ ਕਿਹੜੀ ਗੱਲ ਕਰਦੇ ਹੋ। ਹਾਥੀ ਪਾਕਿਸਤਾਨ ਵੱਲ ਹੀ ਗਿਆ ਹੈ। ਮੈਂ ਬਿਲਕੁਲ ਸੱਚ ਕਹਿੰਦਾ ਹਾਂ। ਤੁਸੀਂ ਪਾਕਿਸਤਾਨੀ ਅਫ਼ਸਰ ਉਤੇ ਆਪਣਾ ਜ਼ਾਤੀ ਰਸੂਖ਼ ਇਸਤੇਮਾਲ ਕਰੋ। ਜਨਾਬ ਮੈਂ ਉਨ੍ਹਾਂ ਨੂੰ ਚਾਅ-ਪਾਣੀ ਦੇਣ ਲਈ ਤਿਆਰ ਹਾਂ, ਪਰ ਵਾਸਤਾ ਜੇ ਰੱਬ ਦਾ ਮੇਰਾ ਹਾਥੀ ਵਾਪਿਸ ਲਿਆ ਦਿਉ।"

"ਹੈਲੋ-ਹੈਲੋ ਖ਼ਾਨ ਸਾਹਿਬ ਹਾਥੀ ਤੁਹਾਡੇ ਵੱਲ ਹੀ ਗਿਆ ਹੈ। ਸਾਡੇ ਕੋਲ ਪੱਕੇ ਸਬੂਤ ਮੌਜੂਦ ਨੇ। ਤੁਸੀਂ ਕਿਰਪਾ ਕਰਕੇ ਆਪਣੇ ਜਵਾਨਾਂ ਨੂੰ ਹਾਥੀ ਫੜਨ ਲਈ ਭੇਜੋ। ਇਸ ਹਾਥੀ ਦਾ ਮਾਲਿਕ ਬੜਾ ਗ਼ਰੀਬੜਾ ਹੈ। ਜਮਾਂਦਰੂ ਯਤੀਮ ਹੈ। ਉਂਝ ਵੀ ਤੁਹਾਡਾ ਧਰਮੀ ਭਰਾ ਹੈ। ਇਸ ਲਈ ਮਿਹਰ ਕਰ ਦਿਉ ਤੁਹਾਨੂੰ ਨਿਜ਼ਾਮ-ਏ-ਮੁਸਤਫ਼ਾ ਦੀ ਕਸਮ ਲੱਗੇ।"

"ਚੰਗਾ ਫੇਰ... ਘਬਰਾਨ ਦੀ ਕੋਈ ਲੋੜ ਨਹੀਂ। ਅਸੀਂ ਹਾਥੀ ਨੂੰ ਢੂੰਡ ਕੇ ਲਿਆਣੇ ਹਾਂ।"

ਵਾਇਰਲੈਸ ਕਰਨ ਮਗਰੋਂ ਬਲਾਕੀ ਸ਼ਾਹ, ਕਾਦਰਯਾਰ ਨੂੰ ਦਮ-ਦਲਾਸਾ ਦੇਣ ਲੱਗਾ। ਪਰ ਕਾਦਰਯਾਰ ਨਿੰਮੋਝਾਣ ਬੈਠਾ ਪਾਕਿਸਤਾਨੀ ਇਲਾਕੇ ਵਲ ਦੇਖੀ ਜਾ ਰਿਹਾ ਸੀ। ਆਖ਼ਿਰ ਦੋ-ਢਾਈ ਘੰਟੇ ਮਗਰੋਂ ਪਾਕਿਸਤਾਨੀ ਰੇਂਜਰਜ਼ ਦੇ ਜਵਾਨਾਂ ਨੇ ਹਾਥੀ ਨੂੰ ਬੇੜੀਆਂ ਪਾ ਕੇ ਲਿਆਂਦਾ ਤੇ ਟਾਹਲੀ ਦੇ ਇਕ ਮੋਟੇ ਰੁਖ਼ ਨਾਲ ਬੰਨ੍ਹ ਛੱਡਿਆ। ਹਾਥੀ ਨੂੰ ਦੂਰੋਂ ਵੇਖ ਕੇ ਕਾਦਰਯਾਰ ਬਹੁਤ ਖ਼ੁਸ਼ ਹੋਇਆ ਤੇ ਦੌੜਦਾ-ਦੌੜਦਾ ਆਪਣੇ ਚੌਕੀ ਅਫ਼ਸਰ ਬਲਾਕੀ ਸ਼ਾਹ ਨੂੰ ਬੁਲਾਣ ਲੱਗਾ। ਬਲਾਕੀ ਸ਼ਾਹ ਨੇ ਪਾਕਿਸਤਾਨੀ ਰੇਂਜਰਜ਼ ਦੇ ਇੰਸਪੈਕਟਰ ਗੁਲ ਜ਼ਮਾਨ ਖ਼ਾਨ ਨਾਲ ਮੁੜ ਸੰਪਰਕ ਕ਼ਾਇਮ ਕੀਤਾ।

"ਬਲਾਕੀ ਸ਼ਾਹ ਜੀ! ਤੁਹਾਡੇ ਸ਼ਹਿਰੀ ਦਾ ਹਾਥੀ ਤਾਂ ਅਸਾਂ ਫੜ ਲਿਆਂਦਾ ਹੈ ਪਰ ਇਹ ਤੁਹਾਨੂੰ ਤਦ ਮਿਲੇਗਾ ਜਦ ਤੁਸੀਂ ਭਾਰਤੀ ਕਰੰਸੀ ਵਿਚ ਸਵਾ ਲੱਖ ਰੁਪਏ ਸਾਡੀ ਮੋਤੀਆਂ ਵਾਲੀ ਸਰਕਾਰ ਦੇ ਹਵਾਲੇ ਕਰੋਂਗੇ।"

"ਖ਼ਾਨ ਸਾਹਿਬ! ਸਵਾ ਲੱਖ ਰੁਪਏ ਕਿਹੜੀ ਗੱਲ ਦੇ। ਇਹ ਤਾਂ ਨਿਰੀ ਲੁੱਟ ਹੈ ਹਨੇਰਗਰਦੀ ਹੈ।"

"ਲਾਲਾ ਜੀ! ਗੱਲ ਤਮੀਜ਼ ਨਾਲ ਕਰੋ। ਤੁਹਾਡੇ ਹਾਥੀ ਨੇ ਸਾਡੇ ਪਿੰਡ ਦੇ

ਸਕੂਲ ਦੀ ਬਿਲਡਿੰਗ ਤੋੜ ਛੱਡੀ ਹੈ ਤੇ ਸਾਡੇ ਇੰਜੀਨੀਅਰਾਂ ਨੇ ਬਿਲਡਿੰਗ ਦਾ ਮੁਆਵਜ਼ਾ ਸਵਾ ਲੱਖ ਮੰਗਿਆ ਹੈ। ਚਾਰ ਕਮਰਿਆਂ ਦੀ ਪੱਕੀ ਬਿਲਡਿੰਗ ਪੂਰੀ ਤਰ੍ਹਾਂ ਖੰਡਰ ਬਣ ਚੁੱਕੀ ਹੈ।"

"ਪਰ ਖ਼ਾਨ ਸਾਹਿਬ! ਅਸੀਂ ਆਪਣੀ ਦੂਰਬੀਨ ਨਾਲ ਤੁਹਾਡੀ ਸਰਹੱਦ ਅੰਦਰ ਜਿੱਥੇ ਤੀਕਰ ਵੀ ਨਜ਼ਰ ਦੌੜਾਂਦੇ ਰਹਿੰਦੇ ਹਾਂ ਸਾਨੂੰ ਤਾਂ ਖ਼ੈਰ ਨਾਲ ਕੋਈ ਵੀ ਪੱਕੀ ਬਿਲਡਿੰਗ ਨਹੀਂ ਲੱਭਦੀ। ਫੇਰ ਭਲਾ ਸਕੂਲ ਦੀ ਬਿਲਡਿੰਗ ਕਿਵੇਂ ਪੱਕੀ ਹੋ ਗਈ।"

"ਦੇਖੋ ਜੀ! ਸਾਨੂੰ ਫਜ਼ੂਲ ਗੱਲਾਂ ਸੁਣਨ ਦੀ ਆਦਤ ਨਹੀਂ ਹੈ। ਪੈਸੇ ਦਿਉ ਤੇ ਆਪਣਾ ਹਾਥੀ ਲੈ ਜਾਉ।"

"ਖ਼ਾਨ ਸਾਹਿਬ! ਤੱਤੇ ਕਾਹਨੂੰ ਹੁੰਦੇ ਹੋ। ਕੁਝ ਲੈ ਦੇ ਕੇ ਫ਼ੈਸਲਾ ਕਰ ਲੈਂਦੇ ਹਾਂ। ਹਾਥੀ ਦਾ ਮਾਲਿਕ ਪੰਜ ਹਜ਼ਾਰ ਰੁਪਏ ਤਕ ਦੇਣ ਨੂੰ ਤਿਆਰ ਹੈ। ਦੱਸੋ ਕੀ ਵਿਚਾਰ ਹੈ। ਕਰ ਲਵਾਂ ਗੱਲ ਪੱਕੀ।"

"ਨਹੀਂ ਨਹੀਂ ਲਾਲਾ ਜੀ! ਹੌਲੀ ਬੋਲੋ, ਅੱਜਕਲ੍ਹ ਸਾਡੇ ਨਾਲ ਇਸ ਕਿਸਮ ਦੇ ਮਖ਼ੌਲ ਨਹੀਂ ਕਰੀਦੇ। ਕੀ ਸਾਨੂੰ ਨੌਕਰੀਉਂ ਕੱਢਾਣਾ ਚਾਹੁੰਦੇ ਹੋ। ਤੁਹਾਨੂੰ ਤਾਂ ਪਤਾ ਹੋਣਾ ਚਾਹੀਦਾ ਹੈ ਕਿ ਸਾਰਾ ਮਾਮਲਾ ਫ਼ੌਜੀ ਭਰਾਵਾਂ ਕੋਲ ਹੀ ਹੁੰਦਾ ਹੈ। ਇਸ ਲਈ ਮੈਂ ਕੁਝ ਨਹੀਂ ਕਰ ਸਕਦਾ।"

ਦੋਹਾਂ ਦੀਆਂ ਗੱਲਾਂ ਸੁਣ ਕੇ ਕਾਦਰਯਾਰ ਬੇਹੋਸ਼ ਹੋ ਗਿਆ। ਉਹਦੇ ਮੱਥੇ 'ਤੇ ਠੰਡੀਆਂ ਤਰੇਲੀਆਂ ਸਾਫ਼ ਦਿਸੁ ਰਹੀਆਂ ਸਨ ਤੇ ਮੂੰਹ ਵਿਚੋਂ ਝੱਗ ਨਿਕਲ ਰਹੀ ਸੀ। ਬਲਾਕੀ ਸ਼ਾਹ ਨੇ ਉਹਦੇ ਮੂੰਹ 'ਤੇ ਪਾਣੀ ਦਾ ਤਰੋਂਕੜਾ ਸੁੱਟਿਆ। ਪੱਖੀ ਝੱਲੀ, ਉਹਦੇ ਪੈਰਾਂ ਦੀ ਮਾਲਿਸ਼ ਕੀਤੀ ਤੇ ਉਹਨੂੰ ਹੋਸ਼ ਵਿਚ ਲਿਆਣ ਲਈ ਕਾਦਰਯਾਰ ਦਾ ਅੱਧਾ ਪੂਰਨ ਭਗਤ ਸੁਣਾ ਛੱਡਿਆ। ਜਦ ਉਹ ਹੋਸ਼ ਵਿਚ ਆਇਆ ਤਾਂ ਬਲਾਕੀ ਸ਼ਾਹ ਹੋਰਾਂ ਨੇ ਉਸਨੂੰ ਦਿੱਲੀ ਜਾਣ ਦਾ ਮਸ਼ਵਰਾ ਦਿੱਤਾ ਤੇ ਸਮਝਾਇਆ ਕਿ ਦਿੱਲੀ ਵਿਚ ਰਕਸ਼ਾ ਮੰਤਰਾਲੇ ਵਿਚ ਜਾਏ। ਉੱਥੇ ਵੱਡੇ ਹਾਕਮਾਂ ਨੂੰ ਮਿਲ ਕੇ ਆਪਣੀ ਫਰਿਆਦ ਸੁਣਾਏ ਤਾਂ ਜੋ ਉਹ ਪਾਕਿਸਤਾਨੀ ਸਰਕਾਰ ਨਾਲ ਸੰਪਰਕ ਕਾਇਮ ਕਰਕੇ ਆਪਣੇ ਸਫ਼ਾਰਤੀ ਕੁਸ਼ਲਤਾ ਦਾ ਸਬੂਤ ਦਿੰਦਿਆਂ ਹੋਇਆਂ ਤੇਰੇ ਹਾਥੀ ਨੂੰ ਮੋੜ ਲਿਆ ਸਕਣ। ਕਾਦਰਯਾਰ ਹੌਕੇ ਭਰਦਾ ਤੇ ਹਾੜੇ ਮਾਰਦਾ ਉਠਿਆ ਤੇ ਲਾਗਰ ਦੀ ਟੋਰ ਟੁਰਦਿਆਂ ਮੁੜ ਸਰਕਸ ਵਿਚ ਆ ਗਿਆ। ਉਸਨੇ ਆਪਣੇ ਮੁਸ਼ੀਰਾਂ ਨਾਲ ਸਲਾਹ ਕੀਤੀ ਤੇ ਰਾਤੀਂ ਜੇਹਲਮ ਐਕਸਪ੍ਰੈਸ ਵਿਚ ਬਹਿ ਗਿਆ। ਜੇਹਲਮ ਐਕਸਪ੍ਰੈਸ ਨੇ ਠੀਕ ਸਵੇਰੇ ਦਸ ਵਜੇ ਉਹਨੂੰ ਨਵੀਂ ਦਿੱਲੀ ਸਟੇਸ਼ਨ ਉਤੇ ਉਤਾਰ ਦਿੱਤਾ। ਉਥੋਂ ਉਹ ਥ੍ਰੀਵੀਲਰ ਵਿਚ ਬਹਿ ਕੇ ਸਿੱਧਾ ਰਕਸ਼ਾ ਮੰਤਰਾਲੇ ਜਾ ਪਹੁੰਚਿਆ। ਚਪੜਾਸੀ ਨੂੰ ਖ਼ੁਸ਼ ਕਰਨ ਮਗਰੋਂ ਉਸ ਨੇ ਇਕ ਅਰਜ਼ੀ ਵੱਡੇ ਹਾਕਮ ਨੂੰ

ਪੇਸ਼ ਕਰ ਦਿੱਤੀ। ਦਰਖ਼ਾਸਤ ਉਤੇ ਸਰਸਰੀ ਨਜ਼ਰ ਪਾਣ ਮਗਰੋਂ ਰਕ਼ਸ਼ਾ ਮੰਤਰਾਲੇ ਦੇ ਸੈਕਟਰੀ ਨੇ ਕਾਦਰਯਾਰ ਦੀ ਬਿਪਤਾ ਜ਼ਬਾਨੀ ਵੀ ਸੁਣੀ। ਫੇਰ ਉਸਦੇ ਪ੍ਰਾਰਥਨਾ ਪੱਤਰ 'ਤੇ ਜ਼ਰੂਰੀ ਕਾਰਵਾਈ ਕਰਨ ਦਾ ਹੁਕਮ ਲਿਖ ਕੇ ਦਫ਼ਤਰ ਵਿਚ ਭੇਜ ਦਿੱਤਾ। ਸੱਤਾਂ ਦਿਨਾਂ ਤਕ ਕਾਦਰਯਾਰ ਦਫ਼ਤਰੀ ਕਾਰਵਾਈ ਵਿਚ ਗਵਾਚਿਆ ਰਿਹਾ ਤੇ ਬੌਂਦਲ ਗਿਆ ਕਿਉਂਕਿ ਉਹ ਅਸਲ ਮਸਲੇ ਨੂੰ ਭੁੱਲ ਕੇ ਕਈ ਨਵੀਆਂ ਪ੍ਰੇਸ਼ਾਨੀਆਂ ਵਿਚ ਫਸ ਗਿਆ। ਆਪਣੀ ਸਿਰਤੋੜ ਕੋਸ਼ਿਸ਼ ਤੇ ਡਿਪਲੋਮੈਸੀ ਨੂੰ ਕੰਮ ਵਿਚ ਲਿਆਂਦਿਆਂ ਹੋਇਆਂ ਉਹ ਅੱਠਵੇਂ ਦਿਨ ਰਕਸ਼ਾ ਮੰਤਰੀ ਨੂੰ ਮਿਲਣ ਵਿਚ ਕਾਮਯਾਬ ਹੋਇਆ। ਕਾਦਰਯਾਰ ਨੇ ਮੰਤਰੀ ਜੀ ਨੂੰ ਰੋ-ਰੋ ਕੇ ਆਪਣੀ ਰਾਮ ਕਹਾਣੀ ਸੁਣਾਈ ਅਤੇ ਰਹਿਮ ਕਰਨ ਦੀ ਫਰਿਆਦ ਕੀਤੀ। ਮੰਤਰੀ ਜੀ ਨੂੰ ਖੌਰੇ ਕਾਦਰਯਾਰ ਦੀ ਬੇਕਸੀ ਵਾਲੀ ਕਿਹੜੀ ਅਦਾ ਪਸੰਦ ਆਈ ਕਿ ਉਨ੍ਹਾਂ ਫਾਇਲ ਮੰਗਵਾਈ ਤੇ ਆਪਣੇ ਵਲੋਂ ਇਕ ਚਿੱਠੀ ਪਾਕਿਸਤਾਨ ਦੇ ਰਕਸ਼ਾ ਮੰਤਰੀ ਨੂੰ ਲਿਖੀ ਤੇ ਉਸ ਵਿਚ ਬੇਨਤੀ ਕੀਤੀ ਕਿ ਭਾਰਤੀ ਹਾਥੀ ਨੂੰ Good will gesture ਤੇ ਖ਼ੈਰ ਸਗਾਲੀ ਵਜੋਂ ਭਾਰਤ ਨੂੰ ਮੋੜ ਦਿੱਤਾ ਜਾਏ। ਅਸੀਂ ਤੁਹਾਡੇ ਅਤਿ-ਧੰਨਵਾਦੀ ਹੋਵਾਂਗੇ। ਇਕ ਮਹੀਨੇ ਮਗਰੋਂ ਪਾਕਿਸਤਾਨੀ ਸਰਕਾਰ ਦਾ ਜਵਾਬ ਆਇਆ। ਉਨ੍ਹਾਂ ਲਿਖਿਆ ਸੀ-

"ਭਾਰਤੀ ਹਾਥੀ ਨੇ ਸਾਨੂੰ ਬੜੀ ਖੁੰਦਕ ਦਿੱਤੀ ਹੈ। ਜਦ ਤੁਸਾਂ ਹਾਥੀ ਨੂੰ ਛੁਡਾਣ ਲਈ ਸਵਾ ਲੱਖ ਦਮੜੇ ਮੁਆਵਜ਼ਾ ਦੇਣ ਤੋਂ ਇਨਕਾਰ ਕਰ ਦਿੱਤਾ ਤਾ ਅਸਾਂ ਹਾਥੀ ਨੂੰ ਲਾਹੌਰ ਦੇ ਚਿੜੀਆਘਰ ਵਿਚ ਭੇਜ ਦਿੱਤਾ। ਗ੍ਰਿਫ਼ਤਾਰ ਕੀਤੇ ਗਏ ਭਾਰਤੀ ਹਾਥੀ ਦੀ ਖ਼ਬਰ ਪਾਕਿਸਤਾਨੀ ਅਖ਼ਬਾਰਾਂ ਤੇ ਟੈਲੀਵਿਜ਼ਨ ਚੈਨਲਾਂ ਨੇ ਖ਼ੂਬ ਮਿਰਚ ਮਸਾਲਾ ਲਗਾ ਕੇ ਦਿੱਤੀ ਜਿਵੇਂ ਕਿ ਤੁਹਾਡੀਆਂ ਅਖ਼ਬਾਰਾਂ ਤੇ ਟੈਲੀਵਿਜ਼ਨ ਚੈਨਲ ਸਾਡੀਆਂ ਘਟਨਾਵਾਂ ਨੂੰ ਵਧਾ ਚੜ੍ਹਾ ਕੇ ਦੱਸਦੇ ਹਨ। ਬਿਲਕੁਲ ਇੰਝ ਹੀ ਸਾਡੇ ਬਦਬਖ਼ਤ ਮੀਡੀਆ ਵਾਲਿਆਂ ਨੇ ਕੂੜ ਤਮਾਸ਼ਾ ਕੀਤਾ। ਜਿਸਦਾ ਸਿੱਟਾ ਇਹ ਨਿਕਲਿਆ ਕਿ ਸਾਰੇ ਲਾਹੌਰ ਸ਼ਹਿਰ ਦੇ ਵਾਸੀ ਹਾਥੀ ਨੂੰ ਵੇਖਣ ਲਈ ਦੌੜ ਪਏ। ਲੋਕਾਂ ਨੇ ਆਪਣੀ ਮਹਿਮਾਨ ਨਮਾਜ਼ੀ ਦਾ ਸਬੂਤ ਦਿੰਦਿਆਂ ਹੋਇਆਂ ਹਾਥੀ ਨੂੰ ਇੰਨੇ ਕਿੰਨੂ, ਕੇਲੇ ਤੇ ਮਸੱਮੀਆਂ ਖਵਾਈਆਂ ਕਿ ਉਸ ਅੰਦਰ ਸਰਦੀ ਜੰਮ ਗਈ ਤੇ ਤੁਹਾਡੇ ਹਾਥੀ ਨੂੰ ਲੱਕਵਾ ਮਾਰ ਗਿਆ। ਇਕ ਜ਼ਿੰਮੇਦਾਰ ਮੁਲਕ ਵਾਂਗਰ ਅਸਾਂ ਤੁਹਾਡੇ ਹਾਥੀ ਦਾ ਇਲਾਜ ਕਰਵਾਇਆ। ਮਹਿੰਗੀ ਤੋਂ ਮਹਿੰਗੀ ਦਵਾਈ ਖਵਾਈ ਗਈ ਪਰ ਹਾਥੀ ਨੂੰ ਕੋਈ ਫ਼ਰਕ ਨਹੀਂ ਪਿਆ। ਜਦ ਪਾਕਿਸਤਾਨੀ ਡਾਕਟਰ ਹਾਥੀ ਦੀ ਬਿਮਾਰੀ ਦਾ ਇਲਾਜ ਨਹੀਂ ਕਰ ਸਕੇ ਤਾਂ ਅਫ਼ਰੀਕਾ, ਆਸਟ੍ਰੇਲੀਆ ਤੇ ਅਮਰੀਕਾ ਦੇ ਤਿੰਨ ਮਾਹਿਰ ਤੇ ਗੁਣਵਾਨ ਡਾਕਟਰ ਹਾਥੀ ਦੇ ਇਲਾਜ ਲਈ ਬੁਲਾਏ ਗਏ। ਉਨ੍ਹਾਂ ਦੇ ਇਲਾਜ ਨਾਲ ਤੁਹਾਡਾ ਹਾਥੀ ਤਾਂ ਠੀਕ ਹੋ ਗਿਆ ਪਰ ਪਾਕਿਸਤਾਨੀ ਸਰਕਾਰ ਦੀ ਕਰੰਸੀ ਮੁਤਾਬਿਕ ਸਵਾ ਲੱਖ ਰੁਪਏ ਦਾ ਖ਼ਰਚਾ ਹੋ ਗਿਆ। ਇੰਝ

ਤੁਹਾਡੇ ਹਾਥੀ ਨੇ ਢਾਈ ਲੱਖ ਰੁਪਏ ਦਾ ਨੁਕਸਾਨ ਕੀਤਾ ਹੈ। ਤਫ਼ਸੀਲ ਇੰਝ ਹੈ-

ਸਕੂਲ ਬਿਲਡਿੰਗ ਤੋੜਣ ਦਾ ਮੁਆਵਾਜ਼ਾ- ਸਵਾ ਲੱਖ ਰੁਪਏ

ਹਾਥੀ ਦੇ ਇਲਾਜ ਉਤੇ ਖ਼ਰਚ- ਸਵਾ ਲੱਖ ਰੁਪਏ

ਕੁੱਲ ਦੋ ਲੱਖ ਪੰਜਾਹ ਹਜ਼ਾਰ ਰੁਪਏ (ਭਾਰਤੀ ਕਰੰਸੀ)

ਹੁਣ ਤੁਹਾਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਛੇਤੀ ਤੋਂ ਛੇਤੀ ਢਾਈ ਲੱਖ ਰੁਪਏ ਹਬ਼ੀਬ ਬੈਂਕ (ਪਾਕਿਸਤਾਨ) ਰਾਹੀਂ ਸਾਡੀ ਸਰਕਾਰ ਨੂੰ ਦੇ ਕੇ ਆਪਣਾ ਹਾਥੀ ਲੈ ਜਾਉ। ਇਹ ਪਾਕਿਸਤਾਨੀ ਸਰਕਾਰ ਦਾ ਆਖ਼ਰੀ ਫ਼ੈਸਲਾ ਹੈ ਅਤੇ ਇਸ ਮਸਲੇ ਵਿਚ ਕਿਸੇ ਤੀਜੇ ਮੁਲਕ ਦੀ ਮਧਿਅਸਤਾ ਤੇ ਸਾਲਸੀ ਕਬੂਲ ਨਹੀਂ ਕੀਤੀ ਜਾਏਗੀ।

ਸ਼ਾਲਾ ਤੁਸੀਂ ਚੜ੍ਹਦੀਆਂ ਕਲਾਂ ਵਿਚ ਰਹੋ।

ਤੁਹਾਡਾ ਸ਼ੁਭ ਚਿੰਤਕ
ਵਾਜ਼ੀਰ-ਏ-ਦਿਫ਼ਾਅ
ਪਾਕਿਸਤਾਨ।"

ਚਿੱਠੀ ਸੁਣ ਕੇ ਕਾਦਰਯਾਰ ਨੂੰ ਵੀ ਲਕਵਾ ਮਾਰ ਗਿਆ ਪਰ ਸਾਡੀ ਸਰਕਾਰ ਨੇ ਉਸ ਉਤੇ ਇਕ ਦਮੜੀ ਵੀ ਖ਼ਰਚ ਨਹੀਂ ਕੀਤੀ ਅਤੇ ਅੱਜਕਲ੍ਹ ਉਹ ਦਿੱਲੀ ਦੇ ਇਕ ਖ਼ੈਰਾਤੀ ਹਸਪਤਾਲ ਵਿਚ ਨੀਮ ਮੁਰਦਾ ਹਾਲਤ ਵਿਚ ਪਿਆ ਹੋਇਆ ਹੈ।

*"ਗੱਲਾਂ ਏਹੋ ਜੇਹੀਆਂ ਜਦੋਂ ਹੋਣਗੀਆਂ*
*ਪੁੱਠੀ ਹੋਗ ਜ਼ਮੀਨ ਆਸਮਾਨ ਮੀਆਂ।"*

•

# ਇਸ਼ਕ ਦੀ ਨਵੀਂ-ਓ-ਨਵੀਂ ਬਹਾਰ

ਆਜ਼ਾਦੀ ਇਨਸਾਨ ਦਾ ਜਮਾਂਦਰੂ ਹੱਕ ਹੈ ਤੇ ਇਸ਼ਕ ਕਰਨਾ ਉਸਦਾ ਰੂਮਾਨੀ ਤੇ ਰੂਹਾਨੀ ਹੱਕ। ਮੌਲਾ ਆਬਾਦ ਰੱਖੇ ਆਪਣੇ ਕਾਜ਼ੀ ਨਜ਼ਾਕਤ ਅਲੀ ਸਾਹਿਬ ਨੂੰ, ਬੜੀ ਜ਼ਾਫਰਾਨੀ ਤਬੀਅਤ ਦੇ ਮਾਲਿਕ ਸਨ। ਅਕਸਰ ਆਪਣੇ ਗੰਜੇ ਸਿਰ ਦੀ ਕਸਮ ਖਾ ਕੇ ਕਹਿੰਦੇ ਰਹਿੰਦੇ ਨੇ ਕਿ ਉਨ੍ਹਾਂ ਨੇ ਆਪਣੀ ਲਾਈਫ਼ ਹਿਸਟਰੀ ਵਿਚ ਕੇਵਲ ਦੋ ਅਦੱਦ ਇਸ਼ਕ ਫ਼ਰਮਾਏ, ਉਹੋ ਵੀ ਉਸਤਾਦ ਮਜਨੂੰ ਦੀ ਆਤਮਾ ਦੀ ਸ਼ਾਂਤੀ ਲਈ। ਇਕ ਦਿਵਾਨ-ਏ-ਆਮ ਵਿਚ ਅਤੇ ਦੂਜਾ ਦਿਵਾਨ-ਏ-ਖ਼ਾਸ ਵਿਚ... ਮਤਲਬ ਇਹ ਕਿ ਪਹਿਲਾ ਇਸ਼ਕ ਇਆਣੀ ਉਮਰੇ ਟਰਾਇਲ ਦੇ ਤੌਰ 'ਤੇ ਨੂਰਾਂ ਧੋਬਣ ਦੀ ਕੁੜੀ ਸਲੇਟੀ ਬੇਗ਼ਮ ਨਾਲ ਤੇ ਦੂਜਾ ਇਸ਼ਕ ਬਨਾਸਪਤੀ ਘਿਉ ਦੀ ਤਰ੍ਹਾਂ ਸ਼ੁੱਧ, ਸੁੱਧ-ਬੁੱਧ ਗਵਾਉਣ ਵਾਲੀ ਮਸ਼ਹੂਰ ਮਾਡਲ, ਮਿਸ ਇੰਡੀਆ ਤੇ ਫ਼ਿਲਮ ਅਭਿਨੇਤਰੀ ਸੰਗੀਤਾ ਬਿਜਲਾਨੀ ਨਾਲ।

ਅਸੀਂ ਠਹਿਰੇ ਉਨ੍ਹਾਂ ਦੇ ਲੰਗੋਟੀਆ ਯਾਰ... ਗੁਲ-ਏ-ਗੁਲਜ਼ਾਰ 'ਤੇ ਗ਼ਮਖ਼ਾਰ, ਇਸ ਲਈ ਉਨ੍ਹਾਂ ਦੇ ਹਰ ਦੁਖ-ਸੁਖ ਵਿਚ ਹਮੇਸ਼ਾ ਸ਼ਾਮਿਲ ਰਹੇ। ਸਾਡੀ ਤੇ ਉਨ੍ਹਾਂ ਦੀ ਯਾਰੀ ਕਾਲਜ ਦੇ ਜ਼ਮਾਨੇ ਤੋਂ ਸ਼ੁਰੂ ਹੋਈ ਤੇ ਪੰਜ ਸਾਲਾ ਪਲਾਨ ਵਾਂਗਰ ਤਰੱਕੀ ਦੀਆਂ ਮੰਜ਼ਿਲਾਂ ਤੈਅ ਕਰਦੀ ਗਈ। ਰੱਬ ਦਾ ਸ਼ੁਕਰ ਹੈ ਕਿ ਅੱਜ ਅਸੀਂ ਦੋਵੇਂ ਯਾਰਬਾਸ਼ੀ ਵਿਚ ਖ਼ੁਦਕਫ਼ੀਲ ਹਾਂ। ਮੌਲਾ ਸਾਈਂ, ਕਾਜ਼ੀ ਜੀ ਦੀ ਉਮਰ ਲੰਬੀ ਕਰੇ, ਬੜੀ ਦਿਲ ਨਵਾਜ਼ ਸ਼ਖ਼ਸੀਅਤ ਹਨ। ਅੱਖਾਂ ਨੇਵਾਬੀ, ਮੂੰਹ ਕਤਾਬੀ, ਨੱਕ ਆਬੀ ਤੇ ਦਿਲ ਸ਼ਤਾਬੀ। ਸਿਰ ਦੀ ਖੇਤੀ ਵੇਲੇ ਸਿਰ ਆਬਯਾਰੀ ਨਾ ਹੋਣ ਕਾਰਨ ਉਂਝ ਤਾਂ ਬੰਜਰ ਕਦੀਮ ਸੀ ਪਰ ਉਸਦੀ ਤਹਿ ਅੰਦਰ ਇਕ ਜਰਖ਼ੇਜ਼ ਖ਼ਰਬੂਜ਼ੀ ਦਿਮਾਗ਼ ਸੀ... ਜਿੰਝ ਗੁਦੜੀ ਵਿਚ ਲਾਲ ਲੁਕਿਆ ਹੋਇਆ। ਅਤੇ ਇਸ ਗੁਦੜੀ ਦੇ ਲਾਲ ਨੇ ਬੜੇ ਵੱਡੇ-ਵੱਡੇ ਤਲਿਸਮੀ ਕਾਰਨਾਮੇ ਅੰਜਾਮ ਦਿੱਤੇ। ਜਿਨ੍ਹਾਂ ਤੋਂ ਲੁਤਫ਼ ਅੰਦੋਜ਼ ਹੋਣ ਦਾ ਮਾਣ ਅਸਾਂ ਵੀ ਪ੍ਰਾਪਤ ਕੀਤਾ।

ਇਕ ਵਾਰੀ ਉਹ ਆਪਣੇ ਗੰਜੇ ਸਿਰ ਨੂੰ ਪੁਰਬਹਾਰ ਬਣਾਨ ਲਈ ਸਾਡੀ ਅਗਵਾਈ ਵਿਚ ਹਕੀਮ ਨੱਥੂ ਮੱਲ ਦੀ ਦੁਕਾਨ 'ਤੇ ਤਸ਼ਰੀਫ਼ ਲੈ ਗਏ। ਖ਼ੁਸ਼ਕਿਸਮਤੀ ਜਾਂ ਬਦ-ਕਿਸਮਤੀ ਨਾਲ ਹਕੀਮ ਸਾਹਿਬ ਵੀ ਉਸੇ ਬਿਮਾਰੀ ਦੇ ਸ਼ਿਕਾਰ ਸਨ। ਕਾਜ਼ੀ ਜੀ ਨੇ ਬੜੇ ਭੋਲੇਪਣ ਨਾਲ ਆਪਣੇ ਸਿਰ ਵੱਲ ਇਸ਼ਾਰਾ ਕਰਦਿਆਂ ਹੋਇਆਂ

ਪੁੱਛਿਆ-"ਹਕੀਮ ਸਾਹਿਬ! ਇਸ ਗੰਜੇਪਣ ਦਾ ਕੀ ਇਲਾਜ ਹੈ?"

ਹਕੀਮ ਸਾਹਿਬ ਨੇ ਕਾਜ਼ੀ ਜੀ ਦਾ ਹਕੀਮੀ ਜਾਇਜ਼ਾ ਲਿਆ ਤੇ ਫ਼ਲਸਫ਼ੀ ਜਵਾਬ ਦਿੱਤਾ- "ਮੀਆਂ! ਆਪਣੇ ਸਿਰ ਨੂੰ ਮੇਰੇ ਗੰਜੇ ਸਿਰ ਨਾਲ ਰਗੜੋ, ਬਾਲ ਆਪੇ ਵਿਗਿਆਨਕ ਢੰਗ ਨਾਲ ਉੱਗ ਆਣਗੇ।"

ਇਕ ਵਾਰੀ ਅਸੀਂ ਦੋਵੇਂ ਤਿੱਤਰ ਦੇ ਸ਼ਿਕਾਰ ਨੂੰ ਗਏ। ਰਸਤੇ ਵਿਚ 'ਗਾਲੀ ਤਿੱਤਰੀ ਕਮਾਦੋਂ ਨਿਕਲੀ, ਕਿ ਉਡਦੀ ਨੂੰ ਬਾਜ ਪੈ ਗਏ।' ਅਰਥਾਤ ਕਾਜ਼ੀ ਜੀ ਥੋੜੇ ਜੇਹੇ ਰੁਮਾਨੀ ਹੋ ਗਏ ਅਤੇ ਟਿਊਬਵੈਲ 'ਤੇ ਨਹਾਂਦੀ ਇਕ ਮੁਟਿਆਰ ਨੂੰ ਆਪਣੀਆਂ ਬਾਹਵਾਂ ਵਿਚ ਲੈਣ ਦਾ ਯਤਨ ਕਰਨ ਲੱਗੇ। ਉਸ ਨਾਗਨ ਨੇ ਸ਼ੋਰ ਮਚਾ ਦਿੱਤਾ। ਮਿੰਟਾਂ ਵਿਚ ਪੂਰਾ ਪਿੰਡ 'ਕੱਠਾ ਹੋ ਗਿਆ। ਉਸ ਪੇਂਡੂ ਕੈਲੋਪੈਟਰਾ ਨੇ ਕਾਜ਼ੀ ਜੀ ਵੱਲ ਇਸ਼ਾਰਾ ਕਰਕੇ ਦੱਸਿਆ ਕਿ ਇਸ ਹਰਾਮੀ ਬਦਮਾਸ਼ ਨੇ ਉਸਦੀ ਪੱਤ ਲੁੱਟਣ ਦੀ ਕੋਸ਼ਿਸ਼ ਕੀਤੀ ਹੈ। ਕਾਜ਼ੀ ਨਜ਼ਾਕਤ ਅਲੀ ਮੌਕੇ ਦੀ ਨਜ਼ਾਕਤ ਨੂੰ ਵੇਖਦਿਆਂ ਹੋਇਆਂ ਭੱਜਣਾ ਚਾਹੁੰਦਾ ਸੀ ਪਰ ਲੋਕਾਂ ਭੱਜਣ ਨਹੀਂ ਦਿੱਤਾ ਅਤੇ ਆਪਣੀ ਗ਼ੈਰਤ ਤੇ ਅਣਖ ਦਾ ਸਬੂਤ ਦਿੰਦਿਆਂ ਹੋਇਆਂ ਇਕ ਅੱਧ ਥੱਪੜ ਤੇ ਦੋ ਤਿੰਨ ਲੱਤਾਂ ਤੇ ਘਸੁੰਨ ਮਾਰਨ ਮਗਰੋਂ ਕਾਜ਼ੀ ਜੀ ਨੂੰ ਪੰਚਾਇਤ ਵਿਚ ਪੇਸ਼ ਕੀਤਾ ਤੇ ਫ਼ਰਦੇ ਜ਼ੁਰਮ ਇਹ ਲਗਾਈ ਕਿ ਕਾਜ਼ੀ ਜੀ ਨੇ ਉਸ ਨੇਕ ਮੁਟਿਆਰ ਦੀ ਪੱਤ ਉੱਥੇ ਹੱਥ ਪਾਉਣ ਦੀ ਨਾਕਾਮ (ਅਸਫ਼ਲ) ਕੋਸ਼ਿਸ਼ ਕੀਤੀ ਹੈ, ਇਸ ਲਈ ਪੰਚਾਇਤ ਨੇ ਸਾਂਝੇ ਫ਼ੈਸਲੇ ਨਾਲ ਕਾਜ਼ੀ ਜੀ ਨੂੰ ਸਜ਼ਾ ਸੁਣਾਈ ਕਿ ਉਹ ਇਕ ਹਜ਼ਾਰ ਰੁਪਏ ਇੱਜ਼ਤਾਨਾ ਯਾਨੀ ਇੱਜ਼ਤ 'ਤੇ ਹੱਥ ਪਾਉਣ ਦਾ ਜ਼ੁਰਮਾਨਾ ਅਦਾ ਕਰਨ। ਬੜੀ ਮੁਸ਼ਕਿਲ ਨਾਲ ਅਸਾਂ ਆਪਣੀਆਂ ਕਾਮਯਾਬ ਸਫ਼ਾਰਤੀ ਕੋਸ਼ਿਸ਼ਾਂ ਦੇ ਸਦਕੇ ਕਾਜ਼ੀ ਜੀ ਦੀ ਖ਼ਲਾਸੀ ਪੰਜ ਸੌ ਰੁਪਏ ਨਾਲ ਕਰਵਾਈ ਤੇ 'ਕਿਉਪਿਡ' ਨੂੰ ਦੋ ਚਾਰ ਗਾਲ੍ਹਾਂ ਕੱਢਦਿਆਂ ਹੋਇਆਂ ਰੱਬ ਦਾ ਸ਼ੁਕਰ ਅਦਾ ਕੀਤਾ।

ਕਾਲਜ ਦੇ ਜ਼ਮਾਨੇ ਤੋਂ ਹੀ ਕਾਜ਼ੀ ਜੀ ਉੱਤੇ ਪ੍ਰੋ. ਸਾਮਰੀ ਬਣਨ ਦਾ ਭੂਤ ਸਵਾਰ ਸੀ। ਉਹ ਮਾਨਯੋਗ ਸਾਮਰੀ ਦੀ ਸ਼ਖ਼ਸੀਅਤ ਤੇ ਕਾਰਨਾਮਿਆਂ ਤੋਂ ਐਡੇ ਮੁਤਾਸਿਰ ਹੋਏ ਸਨ ਕਿ ਨਸਾਬੀ ਕਿਤਾਬਾਂ ਛੱਡ ਛੁਡਾ ਕੇ ਕਾਲੇ ਜਾਦੂ ਤੋਂ ਲੈ ਕੇ ਬੰਗਾਲੀ ਜਾਦੂ ਜੇਹੇ ਹਰ ਵਿਸ਼ੇ 'ਤੇ ਪੁਸਤਕਾਂ ਖ਼ਰੀਦੀਆਂ ਤੇ ਪੜ੍ਹਣ ਵਿਚ ਰੁਝ ਗਏ। ਇਹੋ ਕਾਰਨ ਸੀ ਕਿ ਤਿੰਨ-ਚਾਰ ਸਾਲ ਦੀ ਕਠਿਨ ਮਿਹਨਤ ਵੀ ਉਨ੍ਹਾਂ ਨੂੰ ਬੀ.ਏ. ਦੀ ਡਿਗਰੀ ਨਾ ਦਵਾ ਸਕੀ ਪਰ ਇਸ ਵਿਚਕਾਰ ਜਾਦੂ ਦੇ ਗਿਆਨ ਦੇ ਪਰਮ ਗਿਆਨੀ ਬਣ ਗਏ ਤੇ ਸਾਮਰੀ ਦੀ ਸਾਮਰਾਜੀਅਤ ਨੂੰ ਲਲਕਾਰਨ ਲੱਗੇ। ਖ਼ੈਰ ਛੱਡੋ! ਅਸੀਂ ਕਾਜ਼ੀ ਨਜ਼ਾਕਤ ਅਲੀ ਸਾਹਿਬ ਦੀ ਪ੍ਰੇਮ ਕਥਾ ਦਾ ਸਿਮਰਨ ਕਰ ਰਹੇ ਸਾਂ ਕਿ ਖਾਹਮਖ਼ਾ ਇਹ ਪ੍ਰੋ. ਸਾਮਰੀ ਵਿਚ ਆ ਟਪਕੇ। ਕਾਜ਼ੀ ਜੀ ਨੂੰ ਪੰਜੀ ਸਾਲ ਦੀ ਉਮਰੇ ਇਸ਼ਕ ਦਾ ਅਜੇਹਾ ਰੋਗ ਲੱਗਾ ਬਈ ਆਸ਼ਕੀ ਦੇ ਘੋੜੇ ਗੰਜੇ ਸਿਰ ਉਤੇ ਚੜ੍ਹ

ਕੇ ਦੌੜਣ ਲੱਗੇ ਤੇ ਉਹ ਨੂਰਾਂ ਧੋਬਣ ਦੀ ਸਪੁਤਰੀ ਸਲੇਟੀ ਬੇਗ਼ਮ ਉਤੇ ਡੋਰੇ ਪਾਉਣ ਲੱਗੇ। ਅਜੇ ਇਸ਼ਕ ਦੀ ਚਿੰਗਾਰੀ ਭੜਕ ਕੇ ਅੱਗ ਵੀ ਨਹੀਂ ਸੀ ਬਣੀ ਕਿ ਸਾਹਿਬਾਂ ਦੇ ਭਰਾਵਾਂ ਵਾਂਗਰ ਸਲੇਟੀ ਬੇਗ਼ਮ ਦੇ ਵੀਰਾਂ ਨੇ ਕਾਜ਼ੀ ਜੀ ਦੇ ਸਰੀਰ ਨੂੰ ਹਾਕੀਆਂ ਨਾਲ ਅੱਧਮੋਇਆ ਕਰ ਛੱਡਿਆ। ਕੁਝ ਦਿਨਾਂ ਮਗਰੋਂ ਜਦ ਕਾਜ਼ੀ ਜੀ ਕਾਫ਼ੀ-ਹਾਊਸ ਅਪੜੇ ਤਾਂ ਬਾਹਵਾਂ ਤੇ ਸਿਰ ਉਤੇ ਪੱਟੀਆਂ ਬੱਝੀਆਂ ਵੇਖ ਕੇ ਅਸੀਂ ਫ਼ਿਕਰਮੰਦ ਹੋਏ ਤੇ ਪੁੱਛਿਆ ਕਿ ਇਹ ਨਾਗ਼ਵਾਰ ਹਾਦਸਾ ਕਿੰਝ ਪੇਸ਼ ਆਇਆ ਤਾਂ ਉਹ ਬੜੀ ਬੇਨਿਆਜ਼ੀ ਨਾਲ ਕਹਿਣ ਲੱਗੇ-

"ਬਾਝ ਭਰਾਵਾਂ ਜੱਟ ਮਾਰਿਆ ਕੋਈ ਨਾ ਮਿਰਜ਼ੇ ਦੇ ਸੰਗ।"

ਕਾਜ਼ੀ ਜੀ ਦਾ ਦੂਜਾ ਤੇ ਆਖ਼ਰੀ ਇਸ਼ਕ ਪੁੰਨੂ ਯਾਰ ਤੇ ਰਾਂਝੇ ਦਿਲਦਾਰ ਤੋਂ ਵੀ ਬਹੁਤ ਉੱਚਾ ਤੇ ਸੁੱਚਾ ਸੀ। ਇਸ ਇਸ਼ਕ ਨੂੰ ਕਾਜ਼ੀ ਜੀ ਨੇ ਆਪਣੇ ਨੇਚੂਰਲ ਇਸ਼ਕੀਆ ਅੰਦਾਜ਼ ਨਾਲ ਹੋਰ ਨਿਖਾਰਿਆ। ਇਸ ਇਸ਼ਕ ਦਾ ਆਰੰਭ ਫ਼ਿਲਮ 'ਹੀਰ ਸਿਆਲ' ਨੂੰ ਵੇਖਣ ਨਾਲ ਹੋਇਆ। ਉਹ ਦੱਸਦੇ ਸਨ।

"ਫ਼ਿਲਮ ਹੀਰ ਸਿਆਲ ਦਾ ਆਖ਼ਰੀ ਸ਼ੋ ਵੇਖ ਕੇ ਜਦ ਅਸੀਂ ਆਪਣੇ ਬਿਸਤਰੇ 'ਤੇ ਆਰਾਮ ਫ਼ਰਮਾਣ ਲੱਗੇ ਤਾਂ ਨੀਂਦਰ ਦੇ ਫਰਿਸ਼ਤਿਆਂ ਨੇ ਸਾਨੂੰ ਆਪਣੇ ਦਰਬਾਰ ਵਿਚ ਬੁਲਾਇਆ ਤੇ ਸਾਨੂੰ ਸੁਪਨਿਆਂ ਦੀ ਦੇਵੀ ਦੇ ਹਵਾਲੇ ਕਰ ਦਿੱਤਾ। ਅਸੀਂ ਵੇਖਿਆ ਕਿ ਅਸੀਂ ਉਮਰ ਖ਼ਿਆਮ ਬਣੇ ਰੁਬਾਈਆਂ ਦੀ ਰਚਨਾ ਕਰ ਰਹੇ ਹਾਂ ਅਤੇ ਬਿਊਟੀ ਕੁਈਨ 'ਸੰਗੀਤਾ ਬਿਜਲਾਨੀ' ਸਾਕੀ ਬਣ ਕੇ ਸਾਨੂੰ ਸੋਮ ਰਸ ਦੇ ਮਧੁਰ ਜਾਮ ਪਿਲਾ ਰਹੀ ਹੈ।"

ਜਦ ਉਨ੍ਹਾਂ ਯਾਰਾਂ ਕੋਲੋਂ ਖ਼ਾਬ ਦੀ ਤਾਅਬੀਰ ਪੁੱਛੀ ਤਾਂ ਸਭਨਾਂ ਦੀ ਇਕੋ ਰਾਏ ਸੀ ਕਿ ਸੰਗੀਤਾ, ਰੰਗੀਲੇ ਤੇ ਅਲਬੇਲੇ ਕਾਜ਼ੀ ਜੀ ਦੇ ਜੀਵਨ ਵਿਚ ਸੰਗੀਤ ਭਰ ਸਕਦੀ ਹੈ। ਬਸ ਫਿਰ ਕੀ ਸੀ, ਕਾਜ਼ੀ ਜੀ ਨੇ ਜ਼ਹੀਰ-ਉਦ-ਦੀਨ ਬਾਬਰ ਦੀ ਪਰੰਪਰਾ ਨੂੰ ਕਾਇਮ ਰੱਖਦੇ ਹੋਏ ਉਸੇ ਦਿਨ ਸ਼ਰਾਬ ਦਾ ਬਲੌਰੀ ਪਿਆਲਾ ਤੋੜ ਦਿੱਤਾ, ਮੁਰਗ ਤੰਦੂਰੀ ਛੰਡ ਕੇ ਬਾਹਰ ਸੁਟ ਦਿੱਤਾ। ਕਬਾਬਾਂ ਦੀ ਪਲੇਟ ਤੋੜ ਛੱਡੀ ਤੇ ਘਰ ਜਾ ਕੇ ਗੋਸ਼ਤ ਦੀ ਹਾਂਡੀ ਫੋੜ ਛੱਡੀ ਅਤੇ ਫਿਰ ਆਪਣੇ ਗੰਜੇ ਸਿਰ 'ਤੇ ਬਚੇ ਹੋਏ ਕੁਝ ਕੁ ਬਾਲਾਂ ਦੀ ਕਸਮ ਖਾ ਕੇ ਇਹ ਪ੍ਰਣ ਲਿਆ ਕਿ ਜਦ ਤੀਕਰ ਉਹ ਆਪਣੇ ਕਾਲੇ ਜਾਦੂ ਦੀ ਕਾਲਖ਼ ਦਾ ਸੁਰਮਾ ਸੰਗੀਤਾ ਰਾਣੀ ਦੀਆਂ ਅੱਖਾਂ ਵਿਚ ਨਹੀਂ ਪਾਉਣਗੇ ਤਦ ਤੀਕਰ ਉਹ ਸ਼ਰਾਬ, ਕਬਾਬ ਤੇ ਸ਼ਬਾਬ ਨਾਲੇ ਗੰਡੇ, ਥੂਮ, ਮਸਾਲੇ ਤੇ ਅੰਡਾ, ਮੱਛੀ ਦਾ ਸਖ਼ਤੀ ਨਾਲ ਪਰਹੇਜ਼ ਕਰਨਗੇ। ਉਹ ਕ੍ਰਿਸ਼ਨ ਕਨੱਈਆ ਬਣ ਕੇ ਸ਼ੁਧ ਦੁੱਧ, ਮੱਖਣ ਤੇ ਸਬਜ਼ੀਆਂ ਦਾ ਪ੍ਰਯੋਗ ਕਰਨਗੇ। ਅਸਾਂ ਦੋਸਤਾਂ ਨੇ ਉਨ੍ਹਾਂ ਦੇ ਫੌਲਾਦੀ ਇਰਾਦੇ ਦੀ ਸ਼ਾਨ ਵਿਚ ਕਸੀਦੇ ਪੜ੍ਹੇ ਤੇ ਉਨ੍ਹਾਂ ਦੀ ਕਾਮਯਾਬੀ ਲਈ ਦੁਆਵਾਂ ਵੀ ਮੰਗੀਆਂ। ਕੁਝ ਚਿਰ ਮਗਰੋਂ ਜਦ ਅਸੀਂ ਉਨ੍ਹਾਂ ਨੂੰ

ਮਿਲਣ ਲਈ ਉਨ੍ਹਾਂ ਦੇ ਘਰ ਗਏ ਤਾਂ ਉਨ੍ਹਾਂ ਦੀ ਅੰਮੀ ਮਸਕੀਨ ਬੀਬੀ ਤੋਂ ਪਤਾ ਚੱਲਿਆ ਕਿ ਕਾਜ਼ੀ ਜੀ ਆਪਣੇ ਸਾਮਗੀ ਕਮਰੇ ਵਿਚ ਬੰਦ ਹਨ ਅਤੇ ਹੁਕਮ ਹੈ ਕਮਰੇ ਅੰਦਰ ਕੋਈ ਨਾ ਵੜੇ। ਅਸੀਂ ਮੂੰਹ ਲਟਕਾਏ ਯਾਰਾਂ ਦੇ ਤਕੀਏ (ਕਾਫ਼ੀ ਹਾਊਸ) ਵਿਚ ਹਾਜ਼ਿਰ ਹੋਏ ਅਤੇ ਕਾਜ਼ੀ ਜੀ ਦੀ ਤਪੱਸਿਆ ਬਾਰੇ ਜਾਣਕਾਰੀ ਦਿੱਤੀ। ਯਾਰ ਬੇਲੀਆਂ ਬੜੀ ਚਿੰਤਾ ਨਾਲ ਸਾਨੂੰ ਹੁਕਮ ਦਿੱਤਾ ਕਿ ਅਸੀਂ ਕਾਜ਼ੀ ਜੀ ਦੇ ਘਰ ਜਾਂਦੇ ਰਹੀਏ ਤੇ ਉਨ੍ਹਾਂ ਬਾਰੇ ਸਾਰੀ ਸੂਚਨਾ ਦਿੰਦੇ ਰਹੀਏ। ਕੁਝ ਦਿਨਾਂ ਮਗਰੋਂ ਜਦ ਅਸੀਂ ਕਾਜ਼ੀ ਜੀ ਦੇ ਘਰ ਆਏ ਤਾਂ ਅਸਾਂ ਉਨ੍ਹਾਂ ਨੂੰ ਆਪਣੀ ਅੰਮੀ ਮਸਕੀਨ ਬੀਬੀ ਨਾਲ ਡਿਨਰ ਖਾਂਦਿਆਂ ਵੇਖਿਆ। ਦਾਲ ਉਬਲੀ, ਕੱਦੂ ਦੀ ਯਖਨੀ ਤੜਕੇ ਬਗ਼ੈਰ ਅਤੇ ਖੁਸ਼ਕ ਫੁਲਕੇ। ਸਾਨੂੰ ਯਾਰ ਦੀ ਲਾਚਾਰੀ 'ਤੇ ਬੜਾ ਤਰਸ ਆਇਆ ਤੇ ਅਸਾਂ ਪੁੱਛਿਆ ਕਿ ਸ਼੍ਰੀਮਾਨ ਇਹ ਕੀ ਗੱਲ ਹੈ। ਉਨ੍ਹਾਂ ਇਸ਼ਾਰੇ ਨਾਲ ਸਾਨੂੰ ਚੁੱਪ ਕਰਵਾਇਆ ਤੇ ਬੋਝੇ ਵਿਚੋਂ ਕਾਪੀ-ਪੈਨ ਕੱਢ ਕੇ ਕੁਝ ਲਿਖਣ ਲੱਗੇ। ਇਸ ਦੌਰਾਨ ਅਸਾਂ ਕਮਰੇ ਦਾ ਜਾਇਜ਼ਾ ਲਿੱਤਾ। ਪੂਰਾ ਕਮਰਾ ਲੁਬਾਣ ਤੇ ਅਗਰਬੱਤੀਆਂ ਦੀ ਖ਼ੁਸ਼ਬੂ ਨਾਲ ਮਹਿਕ ਰਿਹਾ ਸੀ। ਇਕ ਤਾਕਚੇ ਉਤੇ ਮੁਰਦਾ ਖੋਪੜੀ ਤੇ ਕੁਝ ਹੱਡੀਆਂ ਪਈਆਂ ਸਨ, ਕੰਧਾਂ ਉਤੇ ਡਰਾਉਣੀਆਂ ਤਸਵੀਰਾਂ ਲਟਕੀਆਂ ਹੋਈਆਂ ਸਨ ਤੇ ਇਕ ਮੇਜ਼ 'ਤੇ ਫਟੀਆਂ ਪੁਰਾਣੀਆਂ ਕਿਤਾਬਾਂ ਦਾ ਢੇਰ। ਕਾਜ਼ੀ ਜੀ ਨੇ ਕਾਗ਼ਜ਼ ਸਾਡੇ ਹੱਥ ਫੜਾਇਆ ਤੇ ਆਪ ਕਮਰੇ ਵਿਚ ਵੜ ਕੇ ਅੰਦਰੋਂ ਕੁੰਡੀ ਮਰਾ ਛੱਡੀ। ਕਾਗ਼ਜ਼ 'ਤੇ ਲਿਖਿਆ ਸੀ-

"ਮੈਂ ਸੰਗੀਤਾ ਬੇਗਮ ਨੂੰ ਹਾਸਿਲ ਕਰਨ ਲਈ ਚਿੱਲਾ ਕੱਟ ਰਿਹਾਂ। ਠੀਕ ਇਕਤਾਲੀਵੇਂ ਦਿਨ ਸੰਗੀਤਾ ਬੀਬੀ ਉੱਡਣ ਖਟੋਲੇ 'ਤੇ ਸਵਾਰ ਹੋ ਕੇ ਕਾਜ਼ੀ ਮੰਜ਼ਿਲ 'ਤੇ ਉਤਰੇਗੀ ਤੇ ਸਾਡੇ ਦਿਲ ਦੀ ਧੜਕਣ ਬਣ ਜਾਏਗੀ। ਇਸ ਲਈ ਬੋਲਣਾ-ਚਾਲਣਾ, ਮਿਲਣਾ-ਜੁਲਣਾ... ਅਬਲੀਸੀ ਹਦਾਇਤਨਾਮੇ ਮੁਤਾਬਿਕ ਸਖ਼ਤ ਮਨ੍ਹਾ ਹੈ। ਚਿੱਲਾ ਮੁਕੰਮਲ ਹੋਣ ਤੋੜੀ ਯਾਰ ਬੇਲੀ ਮੈਨੂੰ ਮਿਲਣ ਦੀ ਖੇਚਲ ਨਾ ਕਰਨ, ਨਹੀਂ ਤਾਂ ਭਸਮ ਹੋ ਜਾਣਗੇ।"

ਅਸੀਂ ਸਹਿਮੇਂ ਤੇ ਡਰੇ ਯਾਰਾਂ ਦੀ ਚੁਪਾਲ ਵਿਚ ਪਹੁੰਚੇ ਤੇ ਕਾਜ਼ੀ ਜੀ ਦੇ ਮੁਬਾਰਕ ਹੱਥਾਂ ਨਾਲ ਲਿਖੀ ਲਿਖਤ ਉਨ੍ਹਾਂ ਸਾਹਮਣੇ ਰੱਖੀ। ਸਾਰਿਆਂ ਕਾਜ਼ੀ ਜੀ ਦੇ ਸਿਦਕ ਤੇ ਇਸ਼ਕ ਦੀ ਦਾਦ ਦਿੱਤੀ। ਇਕਤਾਲੀਵੇਂ ਦਿਨ ਅਸੀਂ ਉਨ੍ਹਾਂ ਦੇ ਘਰ ਹਾਜ਼ਰੀ ਦਿੱਤੀ ਤਾਂ ਜੋ ਉੱਡਣ ਖਟੋਲੇ ਨੂੰ ਵਿਹੜੇ ਵਿਚ ਉਤਰਦਿਆਂ ਵੇਖੀਏ... ਸੰਗੀਤਾ ਬਿਜਲਾਨੀ ਸਮੇਤ, ਬਿਲਕੁਲ ਉਸ ਹੈਲੀਕਾਪਟਰ ਵਾਂਗ ਜਿਹੜਾ ਉਤਰਦਾ ਹੈ ਚੀਫ਼-ਮਨਿਸਟਰ ਦੀ ਕੋਠੀ ਵਿਚ, ਚੀਫ਼ ਮਨਿਸਟਰ ਸਮੇਤ। ਪੁੱਜੇ ਸਾਂ ਚਾਵਾਂ ਨਾਲ ਪਰ ਹੋਇਆ ਕੁਝ ਵੀ ਨਹੀਂ।

ਜਿਸ ਵੇਲੇ ਕਾਜ਼ੀ ਜੀ ਆਪਣੇ ਤਿਲਸਮਾਤੀ ਕਮਰੇ ਵਿਚੋਂ ਬਾਹਰ ਆਏ

ਤਾਂ ਦੂਰਦਰਸ਼ਨ ਸੰਗੀਤਾ ਦੇ ਦਰਸ਼ਨ ਕਰਵਾ ਰਿਹਾ ਸੀ। ਉਹ ਇਕ ਕਾਲੇ ਕਲੋਟੇ ਕ੍ਰਿਕਟਰ ਨਾਲ ਵਾਣਖੇਡੇ ਸਟੇਡੀਅਮ ਦੇ ਡਰੈਸਿੰਗ ਰੂਪ ਵਿਚ ਬੈਠੀ ਸੀ ਅਤੇ ਉਹ ਕਮੀਨਾ ਬੱਲੇਬਾਜ਼ ਸਭ ਦੀਆਂ ਨਜ਼ਰਾਂ ਬਚਾ ਕੇ ਸੰਗੀਤਾ ਦੀ ਬੱਲੇ-ਬੱਲੇ ਕਰ ਰਿਹਾ ਸੀ। ਕਾਜ਼ੀ ਜੀ ਕੋਲੋਂ ਇਹ ਦ੍ਰਿਸ਼ ਵੇਖਿਆ ਨਹੀਂ ਗਿਆ। ਉਨ੍ਹਾਂ ਘਰ ਵਿਚ ਇਕ ਕੋਹਰਾਮ ਮਚਾ ਦਿੱਤਾ ਤੇ ਦੀਦਾਰ ਫ਼ਿਲਮ ਦੀ ਯਾਦ ਤਾਜ਼ਾ ਕਰਦਿਆਂ ਹੋਇਆਂ ਬਿਲਕੁਲ ਦਲੀਪ ਕੁਮਾਰੀ ਅੰਦਾਜ਼ ਵਿਚ ਅੱਖਾਂ ਫੋੜਣ ਦੀ ਕੋਸ਼ਿਸ਼ ਕੀਤੀ ਪਰ ਅਸਾਂ ਛੁਰੀ ਉਨ੍ਹਾਂ ਦੇ ਹੱਥੋਂ ਖੋਹ ਲਈ। ਫਿਰ ਉਹ ਟੈਲੀਵਿਜ਼ਨ ਵਲ ਵਧੇ ਹੀ ਸਨ ਕਿ ਅਸਾਂ ਬਾਹਵਾਂ ਫੜ ਲਈਆਂ ਤਾਂ ਜੋ ਕਿਤੇ ਟੈਲੀਵਿਜ਼ਨ ਦੀ ਸ਼ਾਮਤ ਨਾ ਆ ਜਾਵੇ। ਬਿਚਾਰੀ ਮਸਕੀਨ ਬੀਵੀ ਪੁੱਤਰ ਦੀਆਂ ਹਰਕਤਾਂ ਤੇ ਲਾਅਨਤਾਂ ਭੇਜ ਰਹੀ ਸੀ ਤੇ ਵਿਚ-ਵਿਚ ਇਕ ਅੱਧ ਲਪਾਟਾ ਵੀ ਸੁਟ ਰਹੀ ਸੀ। ਅਸਾਂ ਬੜੀ ਮੁਸ਼ਕਿਲ ਨਾਲ ਕਾਜ਼ੀ ਜੀ ਨੂੰ ਕਾਬੂ ਕੀਤਾ ਤੇ ਘਰੋਂ ਬਾਹਰ ਲੈ ਗਏ ਤੇ ਗੁੱਸਾ ਠੰਡਾ ਕਰਨ ਲਈ ਹਲਾਲੀ ਕਮਾਈ ਵਿਚੋਂ ਉਨ੍ਹਾਂ ਨੂੰ ਕੋਲਡ-ਕਾਫ਼ੀ ਪਿਲਾਈ ਤੇ ਇੰਝ ਉਹ ਸ਼ਾਂਤ ਹੋਏ।

ਦੂਜੇ ਦਿਨ ਯਾਰਾਂ ਦੀ ਤਰੰਝਨ ਵਿਚ ਬਹਿ ਕੇ ਉਹ ਫਰਮਾਣ ਲੱਗੇ, "ਯਾਰ, ਚਿੱਲੇ ਵਿਚ ਕੁਝ ਕਮੀ ਰਹਿ ਗਈ ਸੀ। ਸ਼ਾਇਦ ਕੋਈ ਵਜ਼ੀਫ਼ਾ ਗ਼ਲਤ ਪੜ੍ਹਿਆ ਗਿਆ ਸੀ ਨਹੀਂ ਤਾਂ ਇਹ ਕਿੰਝ ਹੋ ਸਕਦਾ ਸੀ ਕਿ ਸੰਗੀਤਾ ਡਾਰਲਿੰਗ ਸਾਡੇ ਬਜਾਏ ਕਿਸੇ ਹੋਰ ਦੀਆਂ ਬਾਹਵਾਂ ਵਿਚ ਹੁੰਦੀ। ਖ਼ੈਰ ਅਸੀਂ ਉੱਚੇ ਹੌਸਲੇ ਵਾਲੇ ਤੇ ਦ੍ਰਿੜ੍ਹ ਵਿਸ਼ਵਾਸ ਵਾਲੇ ਬੰਦੇ ਹਾਂ ਤੇ ਹਾਲੀਂ ਅਸੀਂ ਹਿੰਮਤ ਨਹੀਂ ਹਾਰੀ। ਸੰਗੀਤਾ ਸਾਡੀ ਹੈ ਤੇ ਸਾਡੀ ਹੀ ਰਹੇਗੀ। ਅਸੀਂ ਦੂਜੀ ਵਾਰੀ ਚਿੱਲਾ ਕਰਾਂਗੇ ਤੇ ਇਹ ਚਿੱਲਾ ਪਹਿਲਾਂ ਕੋਲੋਂ ਵੀ ਔਖਾ ਹੋਵੇਗਾ ਅਤੇ ਇਸ ਵਿਚ ਜਾਦੂ ਦੇ ਕਈ ਨਵੇਕਲੇ ਤੇ ਨਾਯਾਬ ਅਤੇ ਕਾਮਯਾਬ ਨੁਸਖ਼ੇ ਅਜ਼ਮਾਏ ਜਾਣਗੇ। ਫਿਰ ਵੇਖੀਉ ਕਿ ਸੰਗੀਤਾ ਬੇਗ਼ਮ ਸਾਡੀ ਜ਼ਿੰਦਗੀ ਦਾ ਮਧੁਰ ਸੰਗੀਤ ਬਣ ਜਾਏਗੀ। ਪਰ ਮਿੱਤਰੋ! ਇਸ ਔਖੇ ਚਿੱਲੇ ਲਈ ਸਾਨੂੰ ਤੁਹਾਡੀ ਸਹਾਇਤਾ ਚਾਹੀਦੀ ਹੈ। ਤੁਸੀਂ ਸਾਨੂੰ ਇਕ ਉੱਲੂ ਲਿਆ ਕੇ ਦਿਉ, ਕਿਉਂਜੇ ਉੱਲੂ ਦੇ ਲਹੂ ਵਿਚ ਤਾਜ਼ਾ ਸੜੇ ਮੁਰਦੇ ਦੀ ਸਵਾਹ ਮਿਲਾ ਕੇ ਉਸ 'ਤੇ ਕਾਲੇ ਜਾਦੂ ਦੇ ਮੰਤਰ ਫੂਕਣ ਨਾਲ ਵੱਡੀ ਤੋਂ ਵੱਡੀ ਪੱਥਰ ਦਿਲ ਮੁਟਿਆਰ ਵੀ ਵੱਸ ਵਿਚ ਆ ਜਾਂਦੀ ਹੈ। ਇਸ ਲਈ ਉੱਲੂ ਦੇ ਨਾਲ-ਨਾਲ ਤੁਸੀਂ ਮੁਰਦੇ ਦੀ ਸਵਾਹ ਵੀ ਸ਼ਮਸ਼ਾਨ ਤੋਂ ਲਿਆ ਦਿਉ।"

ਐਤਵਾਰ ਨੂੰ ਅਸੀਂ ਯਾਰ-ਬੇਲੀਆਂ ਨਾਲ ਘੁੰਮਣ ਫਿਰਨ ਤੇ ਮੌਜਾਂ ਲੁੱਟਣ ਨਿਸ਼ਾਦ ਬਾਗ਼ ਵਿਚ ਚਲੇ ਗਏ। ਉੱਥੇ ਚਾਰ ਚੁਫ਼ੇਰੇ ਹਸਦੇ ਫੁੱਲਾਂ ਦਾ ਨਜ਼ਾਰਾ ਕਰ ਰਹੇ ਸਾਂ ਕਿ ਅਸਾਂ ਨਾਖ਼ਾਂ ਦੇ ਇਕ ਬੂਟੇ ਉਤੇ ਕੁਝ ਉੱਲੂਆਂ ਨੂੰ ਬੈਠਿਆਂ ਵੇਖਿਆ। ਨਿੱਕੇ ਹੁੰਦਿਆਂ ਮਾਸਟਰ ਜੀ ਕੋਲੋਂ ਸੁਣਿਆ ਸੀ ਕਿ ਉੱਲੂ ਇਕ ਹਯਾਦਾਰ ਮਖ਼ਲੂਕ ਹੈ ਤੇ ਦਿਨ ਦੀ ਲੋਅ ਵਿਚ ਕਦੇ ਅੱਖਾਂ ਨਹੀਂ ਖੋਲ੍ਹਦੀ। ਇਸ ਲਈ ਅਸੀਂ ਡਰੇ ਬਗ਼ੈਰ

ਉੱਲੂ ਵਲ ਝਪਟੇ ਤੇ ਬੜੀ ਹੁਨਰਮੰਦੀ ਨਾਲ ਇਕ ਉੱਲੂ ਪਕੜ ਲਿਆ ਤੇ ਕਾਜ਼ੀ ਜੀ ਦੀ ਖ਼ਿਦਮਤ ਵਿਚ ਪੇਸ਼ ਕਰ ਦਿੱਤਾ ਤੇ ਕਿਹਾ, "ਪੀਰ ਮੁਰਸ਼ਦ! ਬੜੀ ਮੁਸ਼ਕਲ ਨਾਲ ਸ਼ੀਤਲ ਨਾਗ ਮੰਦਿਰ ਵਿਚ ਬੈਠੇ ਗੁਸਾਂਈ ਬਾਬੇ ਕੋਲੋਂ ਪੰਜ ਸੌ ਰੁਪਏ ਨਕਦ ਦੇ ਕੇ ਇਹ ਉੱਲੂ ਖ਼ਰੀਦਿਆ ਹੈ। ਤੁਸੀਂ ਰਕਮ ਅਦਾ ਕਰ ਦਿਉ ਤਾਂ ਜੋ ਯਾਰਾਂ ਦਾ ਹਿਸਾਬ ਸਾਫ਼ ਰਹੇ ਤੇ ਯਾਰੀ ਦੀਆਂ ਬਹਾਰਾਂ ਕਾਇਮ ਰਹਿਣ।" ਕਾਜ਼ੀ ਜੀ ਨੇ ਰਕਮ ਸਾਡੇ ਹੱਥ 'ਤੇ ਧਰਦਿਆਂ ਹੋਇਆ ਤਾਜ਼ਾ ਮੁਰਦੇ ਦੀ ਸਵਾਹ ਦਾ ਤਕਾਜ਼ਾ ਕੀਤਾ। ਅਸੀਂ ਸਭੇ ਉੱਥੋਂ ਸ਼ਮਸ਼ਾਨ ਵੱਲ ਗਏ ਤੇ ਚੌਕੀਦਾਰ ਦੀ ਅੱਖ ਬਚਾ ਕੇ ਇਕ ਸੜ ਰਹੇ ਮੁਰਦੇ ਦੀ ਗਰਮਾ-ਗਰਮ ਸਵਾਹ ਲੈਣ ਵਿਚ ਕਾਮਯਾਬ ਹੋ ਗਏ। ਕਾਜ਼ੀ ਜੀ ਸਵਾਹ ਤੇ ਉੱਲੂ ਨੂੰ ਲੈ ਕੇ ਆਪਣੇ ਕਮਰੇ ਵਿਚ ਚਲੇ ਗਏ ਤੇ ਅਸੀਂ ਮਿੱਤਰਾਂ ਨਾਲ ਮੁਗ਼ਲ ਦਰਬਾਰ ਹੋਟਲ ਜਾ ਪੁੱਜੇ ਅਤੇ ਕਾਂਤੀ ਤੇ ਕਬਾਬ ਮਜ਼ੇ ਲੈ ਲੈ ਕੇ ਖਾਧੇ।

ਕਾਜ਼ੀ ਜੀ ਨੇ ਆਪਣਾ ਦੂਜਾ ਚਿੱਲਾ ਬੜੇ ਜ਼ੋਰ ਸ਼ੋਰ ਨਾਲ ਸ਼ੁਰੂ ਕੀਤਾ ਅਤੇ ਜਦ ਅਖ਼ੀਰਲੇ ਦਿਨ ਅਸੀਂ ਖੁੱਲ੍ਹ ਜਾ ਸਿਮ ਸਿਮ ਕਿਹਾ ਤਾਂ ਕਾਜ਼ੀ ਜੀ ਆਪਣੇ ਸਾਮਗੀ ਕਮਰੇ ਵਿਚੋਂ ਖ਼ੁਸ਼-ਖ਼ੁਸ਼ ਬਾਹਰ ਨਿਕਲੇ ਤੇ ਫਰਮਾਣ ਲੱਗੇ-

"ਅਸਾਂ ਕਾਮਯਾਬੀ ਹਾਸਿਲ ਕਰ ਲਈ ਹੈ। ਬਿਲਕੁਲ ਪ੍ਰਿਥਵੀ 'ਤੇ ਗੌਰੀ ਵਾਂਗਰ। ਕਲ੍ਹ ਅਸੀਂ ਤੁਹਾਨੂੰ ਇਕ ਸਰਪਰਾਇਜ਼ ਦੇਵਾਂਗੇ। ਤੁਸੀਂ ਵੇਖੋਗੇ ਕਿ ਸਾਡੀ ਸੱਸੀ ਸੰਗੀਤਾ ਬੇਗ਼ਮ ਸਾਡੀਆਂ ਬਾਹਵਾਂ ਵਿਚ ਹੋਵੇਗੀ।"

ਦੂਜੇ ਦਿਨ ਅਸੀਂ ਕਾਜ਼ੀ ਜੀ ਦੇ ਡਰਾਇੰਗ ਰੂਮ ਵਿਚ ਬੈਠੇ ਉਨ੍ਹਾਂ ਦੀ ਸੱਸੀ, ਸੰਗੀਤਾ ਬਿਜਲਾਨੀ ਦੀ ਉਡੀਕ ਕਰ ਰਹੇ ਸਾਂ, ਨਾਲੇ ਵਕਤ ਗੁਜ਼ਾਰੀ ਲਈ ਸਟਾਰ ਚੈਨਲ ਤੋਂ ਸੁਵਰਗਵਾਸੀ ਨੁਸਰਤ ਫਤਿਹ ਅਲੀ ਖ਼ਾਨ ਦੀ ਕਵਾਲੀ,

"ਅੱਖੀਆਂ ਉਡੀਕਦੀਆਂ ਦਿਲ 'ਵਾਜ਼ਾਂ ਮਾਰਦਾ
ਆਜਾ ਪਰਦੇਸੀਆ ਵਾਸਤਾ ਈ ਉ ਪਿਆਰ ਦਾ
ਆਜਾ, ਤੈਨੂੰ ਅੱਖੀਆਂ ਉਡੀਕਦੀਆਂ।"

ਵੇਖ ਤੇ ਸੁਣ ਰਹੇ ਸਾਂ ਕਿ ਅਨਾਉਂਸਰ ਨੇ ਕਵਾਲੀ ਰੋਕ ਕੇ ਇਹ ਖ਼ਬਰ ਤਸਵੀਰਾਂ ਨਾਲ ਦੱਸੀ ਕਿ ਅੱਜ ਮਸ਼ਹੂਰ ਮਾਡਲ ਤੇ ਫ਼ਿਲਮ ਅਭਿਨੇਤਰੀ ਸੰਗੀਤਾ ਬਿਜਲਾਨੀ ਤੇ ਕ੍ਰਿਕਟਰ ਅਜ਼ਹਰ-ਉ-ਦੀਨ ਸ਼ਾਦੀ ਦੇ ਬੰਧਨ ਵਿਚ ਬੱਝ ਗਏ ਹਨ। ਬਸ ਫੇਰ ਕੁਝ ਨਾ ਪੁੱਛੋ ਕਿ ਕੀ ਹੋਇਆ। ਇਕ ਕਿਆਮਤ ਆ ਗਈ ਇੰਝ ਲੱਗਾ ਜਿਵੇਂ ਆਰਮੀ ਦੀ ਟਾਸਕ ਫੋਰਸ ਨੇ ਤਲਾਸ਼ੀ ਲੈਣ ਲਈ ਘਰ ਉਤੇ ਯਲਗਾਰ ਕਰ ਦਿੱਤੀ ਹੋਏ। ਹਮਲਾ ਭਰਪੂਰ ਸੀ। ਕਾਜ਼ੀ ਜੀ ਨੇ ਸਾਰਾ ਸਾਮਾਨ ਬਾਰੀ ਵਿਚੋਂ ਬਾਹਰ ਸੁੱਟ ਦਿੱਤਾ। ਮਾਂ ਨੂੰ ਧੱਕੇ ਮਾਰੇ। ਆਪਣੇ ਕਪੜੇ ਫਾੜੇ ਅਤੇ ਆਪਣੇ ਗੰਜੇ ਸਿਰ ਨੂੰ ਪਿਟ-ਪਿਟ ਕੇ ਲਾਲ ਕਰ ਛੱਡਿਆ। ਅਸਾਂ ਹੌਸਲਾ ਦਿੱਤਾ, ਪਾਣੀ ਪਿਲਾਇਆ ਤੇ ਕਿਹਾ-

"ਕਾਜ਼ੀ ਜੀ! ਸਬਰ ਕਰੋ। ਹੋਸ਼ ਵਿਚ ਆਉ, ਜੇ ਤੁਹਾਨੂੰ ਕੁਝ ਹੋ ਗਿਆ ਤਾਂ ਮਿੱਤਰਾਂ ਦਾ ਕੀ ਬਣੇਗਾ। ਅਸੀਂ ਸਾਰੇ ਯਤੀਮ ਹੋ ਜਾਵਾਂਗੇ। ਦੁੱਖ ਦੀ ਇਸ ਘੜੀ ਵਿਚ ਅਸੀਂ ਤੁਹਾਡੇ ਨਾਲ ਹਾਂ ਅਤੇ ਰੱਬ ਸੱਚੇ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਤੁਹਾਨੂੰ ਸਬਰ ਬਖ਼ਸ਼ੇ ਤੇ ਸੰਗੀਤਾ ਨੂੰ ਅਜ਼ਹਰ ਦੀ ਪਹਿਲੀ ਬੀਵੀ ਤੋਂ ਛੁੱਟ ਤੁਹਾਡੀ ਵੀ ਬਦਦੁਆ ਲੱਗੇ। ਉਸਦੇ ਹੁਸਨ ਨੂੰ ਜ਼ਵਾਲ ਆਵੇ। ਉਹ ਪੂਰੀ ਇਕ ਕ੍ਰਿਕਟ ਟੀਮ ਨੂੰ ਜਨਮ ਦੇਵੇ ਅਤੇ ਹਰ ਬੱਚਾ ਉਸਨੂੰ ਕਸ ਕਸ ਕੇ ਇੰਨੇ ਬਾਊਂਸਰ ਮਾਰੇ ਕਿ ਉਸਦੇ ਦਿਮਾਗ਼ ਦੀਆ ਰਗਾਂ ਫਟ ਜਾਣ। ਉਹ ਹੱਡੀਆਂ ਦਾ ਪਿੰਜਰ ਬਣ ਜਾਏ। ਉਸਦਾ ਰੰਗ ਪੀਲਾ ਪੈ ਜਾਏ। ਹੋਰ ਤੇ ਹੋਰ ਉਸਨੂੰ ਆਪ ਅਜ਼ਹਰ-ਉ-ਦੀਨ ਵੀ ਨਾ ਪਹਿਚਾਣ ਸਕੇ।" ਅਸੀਂ ਹੌਂਸਲਾ ਦਿੰਦੇ ਰਹੇ ਤੇ ਕਾਜ਼ੀ ਜੀ ਦੇ ਮੂੰਹ ਵਿਚੋਂ ਝੱਗ ਨਿਕਲਦੀ ਰਹੀ... ਅਤੇ ਸਟਾਰ ਟੀ.ਵੀ. ਚੈਨਲ 'ਤੇ ਨੁਸਰਤ ਫਤਿਹ ਅਲੀ ਖ਼ਾਨ ਦੀ ਕਵਾਲੀ ਚਲਦੀ ਰਹੀ-

"ਐਸ ਤੋਂ ਡਾਢਾ ਦੁੱਖ ਨਾ ਕੋਈ ਪਿਆਰ ਨਾ ਵਿਛੜੇ
ਕਿਸੇ ਦਾ ਯਾਰ ਨਾ ਵਿਛੜੇ, ਕਿਸੇ ਦਾ ਯਾਰ ਨਾ ਵਿਛੜੇ।"

•••



ਖ਼ਾਲਿਦ ਹੁਸੈਨ ਦਾ ਕਹਾਣੀ ਸੰਗ੍ਰਹਿ 'ਸੂਲਾਂ ਦਾ ਸਾਲਣੁ' ਪੜ੍ਹਦਿਆਂ ਮੈਨੂੰ ਦੋ ਭਾਵਾਂ ਨੇ ਬੜੀ ਸ਼ਿੱਦਤ ਨਾਲ ਟੁੰਬਿਆ। ਪਹਿਲਾ ਉਸਦੀ ਇਨ੍ਹਾਂ ਕਹਾਣੀਆਂ ਦੇ ਕਥਾਵਸਤੂ/ਕਥਾਨਕ ਦਾ ਗ਼ਹਿਨ ਪ੍ਰਤੱਖਣ ਤੇ ਦੂਸਰਾ ਉਸਦੀ ਭਾਸ਼ਾ ਦੀ ਵੰਨਸੁਵੰਨਤਾ/ਹੈਟਰੋਗਲੋਸੀਆ। 'ਸੂਲਾਂ ਦਾ ਸਾਲਣੁ' ਖ਼ਾਲਿਦ ਦਾ ਪੰਜਾਬੀ 'ਚ ਪੰਜਵਾਂ ਕਹਾਣੀ ਸੰਗ੍ਰਹਿ ਹੈ। ਇਸ ਦੀ ਆਮਦ ਨਾਲ ਉਸਦਾ ਕਹਾਣੀਕਾਰ ਵਜੋਂ ਹਸਤਾਖ਼ਰ ਹੋਰ ਪ੍ਰੋਢ ਹੁੰਦਾ ਹੈ ਅਤੇ ਇਸ ਨਾਲ ਪੰਜਾਬੀ ਕਹਾਣੀ ਜਗਤ 'ਚ ਵੀ ਨਿੱਗਰ ਵਾਧਾ ਹੋਇਆ ਹੈ।

ਖ਼ਾਲਿਦ ਹੁਸੈਨ ਨੂੰ ਕਹਾਣੀ ਸਿਰਫ਼ ਲਿਖਣੀ ਹੀ ਨਹੀਂ ਆਉਂਦੀ ਬਲਕਿ ਉਸਨੇ ਕਹਾਣੀ ਦੇ ਸਿਧਾਂਤ ਨੂੰ ਵੀ ਆਪਣੇ ਅਨੁਭਵ ਰਾਹੀਂ ਸਮਝਿਆ ਤੇ ਗੁੜ੍ਹਿਆ ਹੈ।

ਖ਼ਾਲਿਦ ਹੁਸੈਨ ਦੇ ਹੁਣ ਤੱਕ ਦੇ ਕਹਾਣੀ ਸਿਰਜਣ ਪਿੱਛੇ ਉਸਦਾ ਵਿਸ਼ਾਲ ਅਨੁਭਵ, ਜੀਵਨ ਸੰਘਰਸ਼ ਤੇ ਜ਼ਮੀਨੀ ਸਮਝ ਦਾ ਸਹਿਜ ਕਾਰਜਸ਼ੀਲ ਹੈ। ਇਸ ਸਹਿਜ ਕਾਰਣ ਹੀ ਉਸਦੀਆਂ ਕਹਾਣੀਆਂ ਦੀਆਂ ਕਥਾ ਜੁਗਤਾਂ ਵੀ ਵੱਖਰੀਆਂ ਹਨ। ਇਸੇ ਵੱਖਰਤਾ ਕਾਰਣ ਉਸਦੀ ਲਿਖਤ ਦੀ ਭਾਸ਼ਾ ਵੀ ਵਿਲੱਖਣ ਹੋ ਨਿਬੜਦੀ ਹੈ। ਉਸਨੂੰ ਗੁਰੂਦੇਵ ਰਾਬਿੰਦਰ ਨਾਥ ਟੈਗੋਰ ਦੇ ਕਥਨ ਅਨੁਸਾਰ ਲਿਖਣਾ ਵੀ ਆਉਂਦਾ ਤੇ ਨਾ ਲਿਖਣਾ ਵੀ।

-ਮਨਮੋਹਨ


A Group of
Chetna Parkashan
Ludhiana | Kotkapura | Canada | USA




Sullan Da Salan
₹ 250/-